ਅੰਤਰ-ਭਾਰਤੀ ਪੁਸਤਕਮਾਲਾ

# ਗੰਗਾ ਮਾਂ

ਭੈਰਵ ਪ੍ਰਸਾਦ ਗੁਪਤ

ਅਨੁਵਾਦ

ਡਾ. ਬਲਦੇਵ ਸਿੰਘ 'ਬੱਦਨ'



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਆਜ਼ਾਦੀ ਦੇ ਬਾਅਦ ਹਿੰਦੀ ਨਾਵਲਾਂ ਦਾ ਜੋ ਨਵਾਂ ਦੌਰ ਚਲਿਆ ਉਸ ਦੇ ਮੂਲ ਵਿਚ ਪਿੰਡਾਂ ਪ੍ਰਤੀ ਇਕ ਨਵੀਂ ਚੇਤਨਾ ਅਤੇ ਦ੍ਰਿਸ਼ਟੀ ਦੇ ਭਾਵ ਵਿਦਮਾਨ ਸਨ । ਦਰ-ਅਸਲ ਇਸ ਨੂੰ ਆਜ਼ਾਦੀ ਸੰਘਰਸ਼ ਦੀ ਸੰਵੇਦਨਾ ਦਾ ਵਿਸਤਾਰ ਹੀ ਮੰਨਣਾ ਚਾਹੀਦਾ ਹੈ ਕਿਉਂਕਿ ਮਹਾਤਮਾ ਗਾਂਧੀ ਜੀ ਨੇ ਪਹਿਲਾਂ ਹੀ ਪਿੰਡਾਂ ਨੂੰ ਦੇਸ਼ ਦਾ 'ਹਿਰਦਾ ਪ੍ਰਵੇਸ਼' ਮੰਨਦੇ ਹੋਏ ਆਪਣੇ ਸੰਘਰਸ਼ ਦੀ ਸ਼ੁਰੂਆਤ ਇਥੋਂ ਹੀ ਕੀਤੀ ਸੀ । ਨਾਵਲ ਸਾਹਿੱਤ ਵਿਚ ਪ੍ਰੇਮ ਚੰਦ ਦਾ ਇਸ ਪਰੰਪਰਾ ਵਿਚ ਵਰਨਣਯੋਗ ਸਥਾਨ ਹੈ ।

ਪਰ ਇਸ ਦੌਰ ਦੀ ਵਿਸ਼ੇਸ਼ਤਾ ਸੀ ਕਿ ਪਿੰਡਾਂ ਨੂੰ ਬਰਾਬਰ ਅਤੇ ਮੰਨਣਯੋਗ ਇਕਾਈ ਦੇ ਰੂਪ ਵਿਚ ਨਾ ਦੇਖ ਕੇ ਕਿਸੇ ਖੇਤਰ ਵਿਸ਼ੇਸ਼ ਨੂੰ ਕੇਂਦਰ ਵਿਚ ਰੱਖਣਾ ਅਤੇ ਉਸ ਦੀਆਂ ਜਾਤੀ ਪ੍ਰਵਿਰਤੀਆਂ ਦਾ ਮਾਨਵੀ ਅਤੇ ਆਰਥਿਕ ਸੰਬੰਧਾਂ ਦੇ ਸੰਦਰਭ ਵਿਚ ਅਧਿਐਨ ਕਰਨਾ । ਇਹ ਨਾਵਲਾਂ ਵਿਚ ਇਕ ਪ੍ਰਕਾਰ ਦੀ ਸਮਾਜ ਸ਼ਾਸਤਰੀ ਦ੍ਰਿਸ਼ਟੀ ਦਾ ਪ੍ਰਵੇਸ਼ ਸੀ ।

ਇਸ ਦੇ ਨਾਲ ਹੀ ਹਿੰਦੀ ਸਾਹਿੱਤ ਵਿਚ ਆਧੁਨਿਕਤਾ ਦੇ ਪ੍ਰਵੇਸ਼ ਦੇ ਨਾਲ ਹੀ ਪਰੰਪਰਾ ਤੋਂ ਵਿਮੁੱਖ ਹੋਣ ਜਾਂ ਉਸ ਨੂੰ ਨਕਾਰਨ ਦਾ ਇਕ ਸਮਾਂਤਰ ਅੰਦੋਲਨ ਸ਼ੁਰੂ ਹੋਇਆ, ਜੋ ਸੰਭਾਵਿਤ : ਨਗਰ ਕੇਂਦਰਿਤ ਹੀ ਰਿਹਾ ।

ਅੰਤ ਵਿਚ 'ਭਾਰਤੀ ਨਾਵਲ' ਦੀ ਪਹਿਚਾਣ, ਪਿੰਡ ਅਤੇ ਖੇਤਰ ਕੇਂਦਰਿਤ ਨਾਵਲਾਂ ਦੇ ਮਾਧਿਅਮ ਨਾਲ ਹੀ ਬਣਦੀ ਹੈ । "ਗੰਗਾ ਮਾਂ" ਇਸ ਪਰੰਪਰਾ ਦੇ ਸ਼ੁਰੂ ਦੇ ਨਾਵਲਾਂ ਵਿਚੋਂ ਹੈ ।

ਜਿਵੇਂ ਕਿ ਸਿਰਲੇਖ ਤੋਂ ਹੀ ਸਪੱਸ਼ਟ ਹੈ, ਲੇਖਕ ਨੇ ਪਰੰਪਰਾ ਨੂੰ ਇਕ ਪ੍ਰਵਾਹਮਾਨ ਧਾਰਾ ਦੇ ਰੂਪ ਵਿਚ ਦੇਖਿਆ ਹੈ ਜੋ ਪੁਰਾਕਾਲ ਤੋਂ ਅੱਜ ਤਕ ਜਨਜੀਵਨ ਨੂੰ ਨਿਰੰਤਰ ਨਵੀਂ ਉਰਜਾ ਅਤੇ ਉਪਜਾਉਪਨ ਪ੍ਰਦਾਨ ਕਰਦੀ ਰਹੀ ਹੈ । ਇਸ ਦ੍ਰਿਸ਼ਟੀ ਤੋਂ "ਗੰਗਾ ਮਾਂ" ਇਕ ਪ੍ਰਤੀਕਾਤਮਕ ਸਿਰਲੇਖ ਹੈ । ਅੰਤ ਵਿਚ ਇਹ ਨਾਵਲ "ਗੰਗਾ ਮਾਂ" ਨੂੰ ਇਕ "ਮਿਥਕ" ਤੋਂ ਵੱਧ ਵਿਆਪਕ ਸੰਦਰਭ ਵਿਚ ਪੇਸ਼ ਕਰਦਾ ਹੈ ਜਾਂ ਇਸ ਮਿਥਕ ਦੀ ਹੀ ਨਵੀਂ ਰਚਨਾਤਮਕ ਵਿਆਖਿਆ ਕਰਦਾ ਹੈ । ਪੂਰਾ ਨਾਵਲ ਇਸ ਵਿਆਖਿਆ ਦਾ ਹੀ ਸਿਰਜਣਾਤਮਕ ਪ੍ਰਸਾਰ ਹੈ । ਇਥੇ "ਗੰਗਾ" ਹੀ ਨਾਵਲ ਦਾ ਕੇਂਦਰੀ ਚਰਿੱਤਰ ਹੈ ਅਤੇ ਇਹ ਨਾਵਲ ਦੀ ਇਕ ਮਹੱਤਵਪੂਰਨ ਵਿਸ਼ੇਸ਼ਤਾ ਹੈ । ਗੰਗਾ ਨੂੰ ਕੇਂਦਰੀ ਚਰਿੱਤਰ ਬਣਾ ਕੇ ਉਸ ਦਾ "ਮਾਨਵੀਕਰਨ" ਨਹੀਂ ਕੀਤਾ

ਗਿਆ ਹੈ, ਜਿਵੇਂ ਕਿ ਪੌਰਾਣਿਕ ਮਿਥਕੀ ਕਥਾਵਾਂ ਵਿਚ ਮਿਲਦਾ ਹੈ, ਬਲਕਿ ਇਕ ਠੋਸ ਵਾਸਤਵਿਕਤਾ ਦੇ ਸੰਦਰਭ ਵਿਚ ਇਹ ਸਭ ਕੁਝ ਵਾਪਰਦਾ ਹੈ : ਜਦ ਵੀ ਹੜ੍ਹ ਆ ਕੇ ਵਿਨਾਸ਼ ਕਰਦਾ ਹੈ ਤਾਂ ਉਸ ਮਾਤਰਾ ਵਿਚ ਹੀ ਉਪਜਾਊ ਭੂਮੀ ਕਿਨਾਰੇ ਵਾਲੇ ਖੇਤਰਾਂ ਨੂੰ ਪ੍ਰਦਾਨ ਕਰ ਜਾਂਦਾ ਹੈ। ਨਾਵਲ ਦੀ ਕਹਾਣੀ ਵਿਚ ਸਭ ਤੋਂ ਅਧਿਕ ਮਹੱਤਵਪੂਰਨ ਭੂਮਿਕਾ ਨਿਭਾਉਣ ਵਾਲੇ ਪਾਤਰ "ਮਟਰੂ" ਦੇ ਜੀਵਨ ਨਾਲ ਜੁੜੀਆਂ ਸਥਿਤੀਆਂ ਇਸ ਤੱਥ ਨੂੰ ਉਭਾਰਦੀਆਂ ਹਨ। ਖੇਤਰ ਵਿਸ਼ੇਸ਼ ਵਿਚ "ਗੰਗਾ" ਦੀ ਇਸ ਦੇਣ ਦਾ ਮਹੱਤਵ ਹੋਰ ਵੀ ਵੱਧ ਜਾਂਦਾ ਹੈ। ਇਸ ਨਾਲ ਹੀ ਉਹ "ਮਾਂ" ਹੈ। ਲੇਖਕ ਨੇ ਸਾਵ-ਧਾਨੀ ਨਾਲ ਕਥਾ ਦੇ ਇਸ ਪੱਖ ਨੂੰ ਭਾਵੁਕਤਾ ਨਾਲ ਪੇਸ਼ ਕਰਨ ਦਾ ਯਤਨ ਕੀਤਾ ਹੈ। "ਗੰਗਾ" ਇਥੇ "ਜਲ" ਵੀ ਹੈ ਅਤੇ "ਮਿੱਟੀ" ਵੀ। ਇਸ ਲਈ ਮਟਰੂ ਨੂੰ "ਗੰਗਾ" ਨਾਲ ਜਿੰਨਾ ਲਗਾਵ ਹੈ, ਓਨਾ ਹੀ ਉਸ ਦੇ ਤੱਟ ਦੀ ਮਿੱਟੀ ਨਾਲ ਵੀ ਹੈ।

ਆਧੁਨਿਕ ਪੱਛਮੀ ਨਾਵਲਾਂ ਤੋਂ ਅਲੱਗ ਇਥੇ "ਮਨੁੱਖ ਪ੍ਰਕਿਰਤੀ ਦੇ ਵਿਰੁੱਧ" ਨਹੀਂ ਹੈ ਕਿਉਂਕਿ ਇਹੀ ਉਸ ਦੇ ਅਸਤਿਤਵ ਦਾ ਜ਼ਰੂਰੀ ਸਰੋਤ ਹੈ। ਲੇਖਕ ਜੇਕਰ ਵਾਰ ਵਾਰ ਪਿੰਡ ਦੇ ਵਾਤਾਵਰਣ ਦੇ ਜਲ, ਮਿੱਟੀ ਅਤੇ ਹਵਾ ਦੀ ਗੱਲ ਕਰਦਾ ਹੈ ਤਾਂ ਅਜਿਹਾ ਉਹ ਕਿਸੇ ਰੁਮਾਂਚਿਕਤਾ ਦੇ ਅੰਤਰਗਤ ਨਹੀਂ ਕਰਦਾ, ਬਲਕਿ ਕਲਾ-ਖੇਤਰ ਦੇ ਜਨਜੀਵਨ ਵਿਚ ਮਨੁੱਖ ਅਤੇ ਪ੍ਰਕਿਰਤੀ ਦੇ ਵਿਚਕਾਰ ਜੋ ਸਹਿਜ ਸੰਬੰਧ ਹੈ ਅਤੇ ਜੋ ਇਕ ਤਰ੍ਹਾਂ ਨਾਲ ਉਥੋਂ ਦੇ ਮਨੁੱਖਾਂ ਦੇ ਭਾਵਬੋਧ ਅਤੇ ਜੀਵਨ ਪੱਧਤੀ ਨੂੰ ਨਿਰਧਾਰਤ ਕਰਦਾ ਹੈ, ਉਸ ਵੱਲ ਇਕ ਸੰਕੇਤ ਹੈ।

ਆਪਣੇ ਲਘੂ ਕਲੇਵਰ ਵਿਚ ਹੀ "ਗੰਗਾ ਮਾਂ" ਦੀ ਕਥਾ ਦੋ-ਤਿੰਨ ਪੜਾਵਾਂ 'ਤੇ ਚਲਦੀ ਹੈ। ਨਾਵਲ ਦਾ ਇਕ ਉਦੇਸ਼ ਸਮਾਜਕ ਰੂੜੀਆਂ ਦੇ ਵਿਰੁੱਧ ਸੰਘਰਸ਼ ਨੂੰ ਪੇਸ਼ ਕਰਨਾ ਹੈ ਜਿਸ ਨੂੰ ਗੋਪੀ, "ਭਾਬੀ" ਅਤੇ ਉਸ ਦੇ ਪਰਿਵਾਰ ਦੇ ਮਾਧਿਅਮ ਨਾਲ ਵਿਅਕਤ ਕੀਤਾ ਗਿਆ ਹੈ। ਜਦ ਵੀ ਕੋਈ ਕਥਾਕਾਰ ਕਿਸੇ ਵਰਗ ਵਿਸ਼ੇਸ਼ ਨੂੰ ਕਥਾ ਦਾ ਕੇਂਦਰ ਬਣਾਉਂਦਾ ਹੈ ਤਾਂ ਆਵੱਸ਼ਕ ਰੂਪ ਵਿਚ ਉਸ ਨੂੰ ਕਿਸੇ ਪਰਿਵਾਰ ਦੀ ਇਕਾਈ ਨੂੰ ਇਸ ਲਈ ਚੁਣਨਾ ਪੈਂਦਾ ਹੈ। "ਗੋਪੀ" ਦੇ ਰੂੜੀਬਧ-ਖੱਤਰੀ ਪਰਿਵਾਰ ਵਿਚ ਜਿਥੇ ਇਕ ਪਾਸੇ ਪਰਿਵਾਰ ਟੁੱਟਦਾ ਹੈ, ਉਥੇ ਨਾਲ ਹੀ ਰੂੜੀਆਂ ਵੀ ਟੁੱਟਦੀਆਂ ਹਨ। ਲੇਖਕ ਕਿਉਂਕਿ ਪ੍ਰਗਤੀਸ਼ੀਲ ਵਿਚਾਰਧਾਰਾ ਦਾ ਹਾਮੀ ਹੈ ਇਸ ਲਈ ਇਹ ਵਿਚਾਰਧਾਰਾ ਨਾਵਲ ਵਿਚ ਸੰਪੂਰਨ ਅੰਤਰਧਾਰਾ ਦੇ ਰੂਪ ਵਿਚ ਸਥਿਤ ਹੈ। ਇਸ ਕ੍ਰਮ ਵਿਚ ਨਾਵਲਕਾਰ ਇਕ ਮਾਰਮਿਕ ਪ੍ਰੇਮ ਕਥਾ ਵੀ ਇਸ ਇਕਹਿਰੀ ਦਿਸਣ ਵਾਲੀ ਕਹਾਣੀ ਵਿਚ ਪੇਸ਼ ਕਰਦਾ ਹੈ। ਇਥੇ ਉਸ ਦਾ ਲਕਸ਼ ਸਾਮੰਤੀ ਪਰਿਵਾਰ-ਪ੍ਰਬੰਧ ਦਾ ਵਿਘਟਨ ਦਿਖਾਉਣਾ ਹੈ ਅਤੇ ਕੋਈ ਵੀ "ਵਿਘਟਨ" ਬਿਨਾਂ ਕਿਸੇ "ਤ੍ਰਾਸਦੀ" 'ਚੋਂ ਗੁਜ਼ਰ ਕੇ ਸੰਭਵ ਨਹੀਂ ਹੁੰਦਾ। ਇਸ ਲਈ ਇਥੇ ਵੀ ਰੀਂ-ਰੀਂ ਕਰਦੀ ਹੋਈ ਦਰਦ-ਕਹਾਣੀ ਹੈ ਜਿਸ ਨੂੰ ਲੇਖਕ ਇਕ ਨਿਡਰ ਵਿਦਰੋਹ ਦੁਆਰਾ ਮੁਕਤੀ ਦਿਵਾ ਦਿੰਦਾ ਹੈ।

ਨਾਵਲਕਾਰ ਦਾ ਮਕਸਦ ਇਸ "ਖੇਤਰ ਵਿਸ਼ੇਸ਼" ਦੀ ਗੌਰਵ ਗਾਥਾ ਕਹਿਣ ਤਕ ਸੀਮਤ ਨਹੀਂ ਹੈ। ਇਸ ਕਰਕੇ ਇਸ ਵਰਗ ਵਿਸ਼ੇਸ਼ ਦੇ ਮਨੁੱਖਾਂ ਨੂੰ ਜਿਥੇ ਨਿਡਰ, ਆਜ਼ਾਦ ਅਤੇ ਸਵਸਥ ਕਿਹਾ ਗਿਆ ਹੈ, ਮਾਨਸਿਕ ਰੂਪ ਤੋਂ ਓਨਾ ਹੀ ਪਛੜਿਆ

ਹੋਇਆ ਵੀ ਦੱਸਿਆ ਗਿਆ ਹੈ। ਉਨ੍ਹਾਂ ਦੀ ਸਰਲਤਾ ਮੂੜਤਾ ਦੀ ਹੱਦ ਤਕ ਪਹੁੰਚੀ ਹੋਈ ਹੈ। ਉਨ੍ਹਾਂ ਦੀਆਂ ਅਨੇਕ ਮੁਸ਼ਕਲਾਂ ਇਸ ਮੂੜਤਾ ਦੇ ਕਾਰਨ ਹੀ ਪੈਦਾ ਹੋਈਆਂ ਹਨ : "ਉਹ ਜਿੰਨੇ ਸਵਸਥ; ਸੁਤੰਤਰ ਤੇ ਤਾਕਤਵਰ ਹੁੰਦੇ ਹਨ, ਓਨੇ ਹੀ ਬਜਰ ਤੇ ਮੂਰਖ ਵੀ। ਗੱਲ ਗੱਲ ਤੇ ਡਾਂਗ ਚੁੱਕ ਲੈਣਾ, ਖ਼ੂਨ-ਖਰਾਬਾ ਕਰ ਦੇਣਾ, ਇਕ-ਦੂਜੇ ਨਾਲ ਲੜ ਪੈਣਾ, ਫ਼ਸਲ ਕੱਟ ਲੈਣਾ, ਖਲਿਆਨ ਨੂੰ ਅੱਗ ਲਾ ਦੇਣਾ ਜਾਂ ਕਿਸੇ ਨੂੰ ਲੁੱਟ ਲੈਣਾ, ਰੋਜ਼ਾਨਾ ਦੀਆਂ ਗੱਲਾਂ ਹੁੰਦੀਆਂ ਹਨ।" (ਪੰਨਾ 66)

ਇਥੇ ਜਿਸ ਨਵੀਂ ਗ੍ਰਾਮੀਣ ਚੇਤਨਾ ਦੀ ਗੱਲ ਕੀਤੀ ਗਈ ਹੈ ਉਸ ਵਿਚ ਪਛੜੀ ਮਾਨਸਿਕਤਾ ਦੇ ਵਿਰੁੱਧ ਮੁਹਿੰਮ ਚਲਾਉਣੀ ਵੀ ਸ਼ਾਮਲ ਹੈ। ਤਤਕਾਲੀਨ ਹਿੰਦੀ ਨਾਵਲਕਾਰਾਂ ਵਿਚ ਸਵਰਗੀ ਫਣੀਸ਼ਵਰਨਾਥ ਰੇਣੂ ਅਤੇ ਨਾਗਾਰਜੁਨ ਨੇ ਵੀ ਆਪਣੇ ਨਾਵਲਾਂ ਵਿਚ ਇਨ੍ਹਾਂ ਹੀ ਤੱਥਾਂ ਨੂੰ ਉਜਾਗਰ ਕੀਤਾ ਹੈ।

ਨਾਵਲ ਦਾ ਤੀਜਾ ਪੜਾਅ ਜੋ "ਮਟਰੂ" ਦੇ ਮਾਧਿਅਮ ਨਾਲ ਚਿੱਤਰਤ ਕੀਤਾ ਗਿਆ ਹੈ, ਉਹ ਆਰਥਿਕ ਲੁੱਟ-ਖਸੁੱਟ ਦੇ ਵਿਰੁੱਧ ਸੰਘਰਸ਼ ਹੈ। ਆਜ਼ਾਦੀ ਦੇ ਬਾਅਦ ਵੀ ਸਾਡੀ ਸਮਾਜਕ-ਆਰਥਿਕ ਵਿਵਸਥਾ ਵਿਚ ਸ਼ੋਸ਼ਣ ਦੇ ਇਹ ਤੰਤਰ ਖ਼ੁਦ ਉਸ ਰੂਪ ਵਿਚ ਹੀ ਵਿਦਮਾਨ ਰਹੇ। ਨਾਵਲ ਵਿਚ ਬਾਕੀ "ਪਹਿਲਵਾਨ" ਜੋ ਕਈ ਹਨ ਤਾਂ ਵਿਅਕਤੀ-ਗਤ ਘੋਲਾਂ ਵਿਚ ਇਕ ਦੂਜੇ ਨੂੰ ਪਰਾਜਿਤ ਕਰਕੇ ਆਪਣੀ ਪ੍ਰਸ਼ੰਸਾ ਕਰਾਉਣ ਅਤੇ "ਪਿੰਡ-ਇਲਾਕੇ" ਵਿਚ ਆਪਣਾ ਨਾਂ ਕਮਾਉਣ ਲੱਗੇ ਰਹਿੰਦੇ ਹਨ। ਪਰ ਮਟਰੂ ਉਹ ਪਹਿਲਵਾਨ ਹੈ ਜੋ ਉਸ ਪਹਿਲਵਾਨੀ ਨੂੰ ਪਿੱਛੇ ਛੱਡ ਕੇ ਇਕ "ਸਮੂਹਿਕ ਪਹਿਲਵਾਨੀ" ਸਮੂਹਿਕ ਸੰਘਰਸ਼ ਦੀ ਸ਼ੁਰੂਆਤ ਕਰਦਾ ਹੈ ਜੋ ਅੰਤ ਆਰਥਿਕ ਸ਼ੋਸ਼ਣ ਦੇ ਵਿਰੁੱਧ ਇਕ ਛੋਟੇ-ਮੋਟੇ ਵਿਦਰੋਹ ਦਾ ਰੂਪ ਧਾਰਨ ਕਰ ਲੈਂਦਾ ਹੈ। "ਮਟਰੂ" ਪੂਰੇ ਨਾਵਲ ਦਾ ਸੂਤਰਧਾਰ ਹੈ ਜੋ ਇਕ ਪਾਸੇ ਸਮਾਜਕ ਰੂੜੀਆਂ ਨੂੰ ਛੱਡਣ ਦੀ ਪਹਿਲ ਕਰਦਾ ਹੈ ਅਤੇ ਦੂਜੇ ਪਾਸੇ ਆਰਥਿਕ ਸ਼ੋਸ਼ਣ ਦੇ ਵਿਰੁੱਧ ਸੰਘਰਸ਼ ਦੀ ਅਗਵਾਈ ਕਰਦਾ ਹੈ। ਨਾਵਲ-ਕਾਰ ਨੇ ਇਨ੍ਹਾਂ ਪੱਖਾਂ ਨੂੰ ਨਿਰਪੱਖ ਅਤੇ ਸਪੱਸ਼ਟ ਭਾਵ ਨਾਲ ਪੇਸ਼ ਕੀਤਾ ਹੈ।

ਨਾਵਲ ਦੀ ਸੰਰਚਨਾ ਜਿੰਨੀ ਸਰਲ ਅਤੇ ਸਪਾਟ ਦਿੱਸਦੀ ਹੈ ਅਤੇ ਉਸ ਦੇ ਵਰਨਣ ਢੰਗ ਵਿਚ ਜਿਸ ਤਰ੍ਹਾਂ ਦੀ ਪਰੰਪਰਾਗਤ ਕਥਾ-ਭਾਸ਼ਾ ਦੀ ਵਰਤੋਂ ਕੀਤੀ ਗਈ ਹੈ, ਉਸ ਦਾ ਵੀ ਮਹੱਤਵ ਹੈ। ਜਿਸ ਵਰਗ ਵਿਸ਼ੇਸ਼ ਅਤੇ ਜਿਥੋਂ ਦੇ ਲੋਕਾਂ ਦੀ ਇਹ ਕਹਾਣੀ ਹੈ ਉਨ੍ਹਾਂ ਵਿਚ ਸੰਤੁਲਨ ਅਤੇ ਤਾਲਮੇਲ ਨਾ ਕਰ ਸਕਣ ਵਾਲੀ ਵਰਨਣ ਪ੍ਰਣਾਲੀ ਜਾਂ ਭਾਸ਼ਾ ਦੀ ਵਰਤੋਂ ਨਾਵਲ ਦੇ ਸੰਰਚਨਾਤਮਕ ਸੰਤੁਲਨ ਨੂੰ ਨਸ਼ਟ ਹੀ ਕਰਦੀ ਅਤੇ ਅਜਿਹੇ ਨਕਲੀ ਸ਼ਿਲਪ ਨੂੰ ਆਰੋਪਿਤ ਕਰਨਾ ਨਾਵਲ ਨੂੰ ਵਚਿੱਤਰ "ਵਰਣ-ਸੰਕੀਰਣਤਾ" ਦਾ ਸ਼ਿਕਾਰ ਬਣਾ ਦਿੰਦਾ। ਨਾਵਲਕਾਰ ਨੇ ਜਿਥੋਂ ਤਕ ਸੰਭਵ ਹੋ ਸਕਿਆ ਹੈ "ਬਚਾਵ" ਕਿਸੇ ਯਤਨ ਨਾਲ ਨਹੀਂ ਕੀਤਾ ਹੈ, ਪਰ ਇਸ ਮਾਮਲੇ ਵਿਚ ਉਸ ਦਾ ਭਾਵਬੋਧ ਏਨਾ ਬਲਹੀਨ ਹੈ ਕਿ ਉਹ ਸੁਭਾਵਿਕ ਰੂਪ ਨਾਲ ਇਸ "ਹਿਲਜੁਲ" ਤੋਂ ਬਚ ਸਕਿਆ ਹੈ। ਜਿਥੇ ਸੰਵੇਦਨਾ ਵਿਚ "ਦਰਾੜ" ਨਹੀਂ ਹੁੰਦੀ, ਉਥੇ ਹੀ ਅਜਿਹਾ ਕਰਨਾ ਸੰਭਵ ਹੈ।

ਪਰ ਨਾਵਲ ਦੀ ਇਹ ਸਰਲਤਾ ਪੂਰਨ ਰੂਪ ਨਾਲ ਅਨੇਕ ਜਟਿਲਤਾਵਾਂ ਨੂੰ ਨਾਲ

ਲੈ ਕੇ ਚਲਦੀ ਹੈ ਜੋ ਸਤਾਹ ਦੇ ਹੇਠ "ਆਈਸਵਰਗ" ਵਾਂਗ ਸਥਿਤ ਰਹਿੰਦੀਆਂ ਹਨ । ਇਸ ਨੂੰ ਨਾਵਲ ਦੀ ਇਕ ਸੁਵਿਧਾਜਨਕ ਵਿਸ਼ੇਸ਼ਤਾ ਮੰਨਿਆ ਜਾ ਸਕਦਾ ਹੈ ਅਤੇ ਰਚਨਾਤਮਕ ਪ੍ਰਾਪਤੀ ਵੀ । ਜਿਥੇ ਜਟਿਲਤਾਵਾਂ ਇਸ ਰੂਪ ਵਿਚ ਉਭਰ ਕੇ ਸਾਹਮਣੇ ਆਉਣ ਕਿ ਉਹ ਖ਼ੁਦ ਇਕ ਸਰਲ ਪ੍ਰਗਟਾ ਸ਼ੈਲੀ ਵਿਚ ਢਲ ਜਾਣ ਉਥੇ ਹੀ ਉਤਕ੍ਰਿਸ਼ਟ ਰਚਨਾਤਮਕਤਾ ਜਨਮ ਲੈਂਦੀ ਹੈ । ਇਸ ਦ੍ਰਿਸ਼ਟੀ ਤੋਂ ਵੀ "ਗੰਗਾ ਮਾਂ" ਇਕ ਬਹੁਤ ਹੀ ਮਹੱਤਵਪੂਰਨ ਰਚਨਾ ਹੈ । ਹਿੰਦੀ ਦੇ ਤਤਕਾਲੀਨ ਨਾਵਲਾਂ ਵਿਚੋਂ ਬਹੁਤ ਘੱਟ ਨਾਵਲਾਂ ਵਿਚ ਅਜਿਹੀਆਂ ਵਿਸ਼ੇਸ਼ਤਾਵਾਂ ਮਿਲਦੀਆਂ ਹਨ ।

ਇਕ ਸਹਿਜ ਅਤੇ ਸਰਲ ਪ੍ਰਤੀਤ ਹੋਣ ਵਾਲੇ "ਕਥਾਨਕ" ਨੂੰ ਆਧਾਰ ਬਣਾ ਕੇ ਇਸ ਵਿਚ ਤਤਕਾਲੀਨ ਯੁੱਗ ਦੀਆਂ ਬੁਨਿਆਦੀ ਸਮੱਸਿਆਵਾਂ ਨੂੰ ਸਮੇਟ ਲੈਣਾ "ਗੰਗਾ ਮਾਂ" ਦੀ ਪ੍ਰਮੁੱਖ ਵਿਸ਼ੇਸ਼ਤਾ ਹੈ ।

"ਗੰਗਾ ਮਾਂ" ਵਿਚ ਚਰਿੱਤਰਾਂ ਦੀ ਭਰਮਾਰ ਨਹੀਂ ਹੈ ਜੋ ਉਸ ਸਮੇਂ ਦੇ ਅਨੇਕ ਹਿੰਦੀ ਨਾਵਲਾਂ ਵਿਚ ਦੇਖਣ ਨੂੰ ਮਿਲਦੀ ਸੀ, ਪਰ ਉਸ ਦੇ ਗਿਣੇ-ਚੁਣੇ ਚਰਿੱਤਰ ਆਪਣੇ ਵਰਗ ਵਿਸ਼ੇਸ਼ ਵਿਚ ਏਨੇ ਘੁਲ ਮਿਲ ਗਏ ਹਨ ਕਿ ਉਨ੍ਹਾਂ ਨੂੰ ਉਥੋਂ ਉਖਾੜ ਕੇ ਕਿਸੇ ਹੋਰ ਥਾਂ ਐਵੇਂ ਨਹੀਂ ਠੋਸਿਆ ਜਾ ਸਕਦਾ । ਉਨ੍ਹਾਂ ਨੂੰ ਕੇਵਲ ਉਥੋਂ ਦਾ ਪਰਿਵੇਸ਼, ਮਿੱਟੀ ਅਤੇ ਹਵਾ ਪ੍ਰਭਾਵਿਤ ਕਰ ਸਕਦੀ ਹੈ । "ਗੰਗਾ ਮਾਂ" ਦੇ ਚਰਿੱਤਰਾਂ ਦੇ ਸੰਬੰਧ ਵਿਚ ਜਾਨਣਾ, ਮਨੁੱਖ ਦੇ ਸੰਬੰਧ ਵਿਚ ਹੋਰ ਬਹੁਤ ਸਾਰੀਆਂ ਜਾਣਕਾਰੀਆਂ ਦੀ ਬੁਨਿਆਦੀ ਸ਼ਰਤ ਹੈ । ਇਹ ਉਨ੍ਹਾਂ ਨੂੰ ਇਕ ਸੀਮਤ ਦਾਇਰੇ ਵਿਚ ਸਥਿਤ ਕਰਕੇ ਰੱਖਣਾ ਨਹੀਂ ਹੈ, ਸਗੋਂ ਇਸ ਦੇ ਉਲਟ ਨਾਵਲਾਂ ਦੇ ਚਰਿੱਤਰ ਜਿੰਨੇ ਅਧਿਕ ਆਪਣੇ ਪਰਿਵੇਸ਼ ਦੀ ਉਪਜ ਹੁੰਦੇ ਹਨ, ਓਨੀਆਂ ਹੀ ਉਨ੍ਹਾਂ ਦੀਆਂ ਵਿਸ਼ੇਸ਼ਤਾਵਾਂ "ਟਿਪੀ-ਕੇਲਟੀਜ਼" ਸੰਪ੍ਰੇਸ਼ਤ ਹੋ ਕੇ ਉਨ੍ਹਾਂ ਨੂੰ ਸਰਬਵਿਆਪੀ ਬਣਾਉਂਦੀਆਂ ਹਨ । ਇਹ ਮਹਿਜ ਜਾਂ ਸਹਿਜ ਸੰਯੋਗ ਨਹੀਂ ਹੈ ਕਿ ਸੁਪ੍ਰਸਿੱਧ ਫਰਾਂਸੀਸੀ ਪ੍ਰਕਾਸ਼ਨ-ਸੰਸਥਾਨ "ਗਾਲਿਨਾਰ" ਨੇ "ਗੰਗਾ ਮਾਂ" ਦਾ ਫਰੈਂਚ ਅਨੁਵਾਦ ਪ੍ਰਕਾਸ਼ਤ ਕੀਤਾ ਅਤੇ ਇਹ ਨਾਵਲ ਬਹੁਤ ਪ੍ਰਸਿੱਧ ਹੋ ਗਿਆ । ਹਰ ਇਕ ਵਾਸਤਵਿਕ ਨਿੱਜਤਵ ਵਿਚ ਸਰਬਵਿਆਪਕਤਾ ਦੇ ਤੱਤ ਮੌਜੂਦ ਹੁੰਦੇ ਹਨ ।

ਅੱਜ ਦੇ ਸੰਦਰਭ ਵਿਚ "ਗੰਗਾ ਮਾਂ" ਦਾ ਮਹੱਤਵ ਇਸ ਲਈ ਵੀ ਵੱਧ ਜਾਂਦਾ ਹੈ ਕਿਉਂਕਿ ਸੰਪੂਰਣ ਵਿਸ਼ਵ ਅੱਜ ਆਪਣੇ ਪ੍ਰਕਿਰਤੀ ਵਿਰੋਧੀ ਅੰਦੋਲਨਾਂ ਦੇ ਪ੍ਰਣਾਮਾਂ ਨੂੰ ਭੁਗਤ ਰਿਹਾ ਹੈ । ਏਨਾ ਵੱਡਾ ਪ੍ਰਦੂਸ਼ਣ ਸੰਕਟ ਇਸ ਦਾ ਹੀ ਪ੍ਰਣਾਮ ਹੈ । ਗੰਗਾ— ਅਤੀਤ ਅਤੇ ਵਰਤਮਾਨ ਦਰਮਿਆਨ ਨਿਰੰਤਰਤਾ ਦੀ ਪਰੰਪਰਾ ਹੈ । ਇਹ ਪਰੰਪਰਾ ਜੋ ਪ੍ਰਕਿਰਤੀ ਅਤੇ ਮਨੁੱਖ ਨੂੰ ਇਕਸੁਰ ਰੱਖਦੀ ਹੈ । ਇਹ ਪ੍ਰਕਿਰਤੀ ਦੁਆਰਾ ਮਨੁੱਖ ਨੂੰ ਪ੍ਰਾਪਤ ਹੋਏ ਯਕੀਨ ਦਾ ਆਸ਼ੀਰਵਾਦ ਹੈ । ਅੱਜ ਵੀ ਮਨੁੱਖਾਂ ਦਾ ਇਕ ਸਮੂਹ ਹੈ ਜੋ ਪ੍ਰਕਿਰਤੀ ਦੇ ਨਾਲ ਉਸ ਇਕਸੁਰਤਾ ਦਾ ਅਨੁਭਵ ਕਰਦਾ ਹੈ । ਇਨ੍ਹਾਂ ਸਭ ਪ੍ਰਸੰਗਾਂ ਵਿਚ "ਗੰਗਾ ਮਾਂ" ਦਾ ਅਧਿਐਨ ਕੀਤਾ ਜਾਣਾ ਚਾਹੀਦਾ ਹੈ ।

— ਵਿਜਯਮੋਹਨ ਸਿੰਘ

# I

ਉਸ ਦਿਨ ਸਵੇਰੇ ਗੋਪੀਚੰਦ ਦੀ ਵਿਧਵਾ ਭਾਬੀ ਘਰ ਤੋਂ ਲਾਪਤਾ ਹੋ ਗਈ ਤਾਂ ਮੁਹੱਲੇ ਦੇ ਲੋਕਾਂ ਨੇ ਮਿਲ ਕੇ ਇਹ ਤੈਅ ਕੀਤਾ ਕਿ ਇਸ ਗੱਲ ਦੀ ਭਿਣਕ ਬਾਹਰ ਨਾ ਲੱਗੇ। ਇਹ ਗੱਲ ਆਪਣਿਆਂ ਤਕ ਹੀ ਸੀਮਤ ਰਹੇ। ਉਨ੍ਹਾਂ ਲੋਕਾਂ ਨੇ ਅਜਿਹਾ ਕੀਤਾ, ਪਰ ਪਤਾ ਨਹੀਂ ਇਹ ਕਿਵੇਂ ਹੋ ਗਿਆ ਕਿ ਇਲਾਕੇ ਦਾ ਦਰੋਗਾ ਇਕ ਪੁਲੀਸ ਅਤੇ ਚੌਂਕੀਦਾਰ ਦੇ ਨਾਲ ਗੋਪੀਚੰਦ ਦੇ ਘਰ ਆ ਪਹੁੰਚਿਆ। ਦਰੋਗਾ ਬਹੁਤ ਕ੍ਰੋਧ ਵਿਚ ਸੀ। ਉਸ ਸਮੇਂ ਉਨ੍ਹਾਂ ਲੋਕਾਂ ਦੀ ਹਾਲਤ ਉਸ ਚੋਰ ਵਰਗੀ ਹੋ ਗਈ, ਜੋ ਚੋਰੀ ਕਰਦਾ ਰੰਗੇ ਹੱਥੀਂ ਫੜਿਆ ਜਾਵੇ।

ਦਰੋਗਾ ਨੇ ਤਿੱਖੀ ਨਜ਼ਰ ਨਾਲ ਉਥੇ ਇਕੱਠੇ ਹੋਏ ਮੁਹੱਲੇ ਦੇ ਲੋਕਾਂ ਨੂੰ ਦੇਖ ਕੇ ਗੁੱਸੇ ਵਿਚ ਆ ਕੇ ਪੈਂਤੜਾ ਬਦਲਿਆ ਅਤੇ ਪੁਲੀਸ ਵਲ ਇਸ਼ਾਰਾ ਕਰਕੇ ਗਰਜ ਕੇ ਬੋਲਿਆ, "ਸਭ ਲੋਕਾਂ ਨੂੰ ਹੱਥ-ਕੜੀਆਂ ਲਾ ਦੇਵੋ।" ਦਰੋਗਾ ਨੇ ਫਿਰ ਚੌਂਕੀਦਾਰ ਵਲ ਮੁੜ ਕੇ ਕਿਹਾ, "ਤੂੰ ਜਰਾ ਮੁਖੀਆ ਨੂੰ ਤਾਂ ਖ਼ਬਰ ਕਰ ਦੇ।" ਇਹ ਕਹਿ ਕੇ ਦਰੋਗਾ ਨੇ ਗੁੱਸੇ ਨਾਲ ਲੋਕਾਂ ਵਲ ਦੇਖਿਆ ਅਤੇ ਰੋਹਬ ਨਾਲ ਮੰਜੀ ਤੇ ਬੈਠ ਗਿਆ। ਉਸ ਸਮੇਂ ਦਰੋਗਾ ਦੀਆਂ ਤਿੱਖੀਆਂ ਮੁੱਛਾਂ ਕੰਬ ਰਹੀਆਂ ਸਨ।

ਲੋਕਾਂ ਨੂੰ ਜਿਵੇਂ ਸੱਪ ਸੁੰਘ ਗਿਆ ਹੋਵੇ। ਸਾਰੇ ਲੋਕ ਸਿਰ ਝੁਕਾ ਕੇ ਕਾਠ ਦੇ ਪੁਤਲਿਆਂ ਵਾਂਗ ਅਹਿਲ ਖੜੇ ਸਨ। ਕਿਸੇ ਦੇ ਮੂੰਹ 'ਚੋਂ ਆਵਾਜ਼ ਤਕ ਨਾ ਨਿਕਲੀ। ਆਵਾਜ਼ ਨਿਕਲਦੀ ਵੀ ਕਿਵੇਂ ? ਪੁਲੀਸ ਨੇ ਵਾਰੀ ਵਾਰੀ ਸਭ ਨੂੰ ਹੱਥ-ਕੜੀਆਂ ਲਾ ਕੇ, ਦਰੋਗਾ ਦੇ ਸਾਹਮਣੇ ਜ਼ਮੀਨ 'ਤੇ ਬਿਠਾ ਦਿੱਤਾ।

ਪਿੰਡ ਦੇ ਲੋਕਾਂ ਦੀ ਭੀੜ ਉਥੇ ਇਕੱਠੀ ਹੋ ਗਈ। ਗੋਪੀਚੰਦ ਦੀ ਬੁੱਢੀ ਮਾਂ ਜੋ ਹੁਣ ਤਕ ਆਪਣੇ ਹਿੱਤ ਨੂੰ ਮੁੱਖ ਰੱਖ ਕੇ ਚੁੱਪ ਸੀ, ਦਰਵਾਜ਼ੇ 'ਤੇ ਬੈਠ ਕੇ ਚੀਕਦੀ ਹੋਈ ਫੁੱਟ ਫੁੱਟ ਕੇ ਰੋ ਪਈ। ਪਤਾ ਨਹੀਂ ਕਿਥੋਂ ਉਸ ਦੇ ਦਿਲ ਵਿਚ ਆਪਣੀ ਵਿਧਵਾ ਨੂੰਹ ਦੇ ਲਈ ਅਚਾਨਕ ਮੋਹ ਜਾਗ ਪਿਆ। ਗੋਪੀਚੰਦ ਦਾ ਬੁੱਢਾ ਬਾਪ ਜੋ ਕਈ ਸਾਲਾਂ ਤੋਂ ਗਠੀਏ ਦਾ ਰੋਗੀ ਹੋਣ ਕਾਰਨ ਤੁਰਨ-ਫਿਰਨ ਤੋਂ ਮਜ਼ਬੂਰ ਹੋ ਕੇ ਬਰਾਂਡੇ ਦੇ ਇਕ ਕੋਨੇ ਵਿਚ ਪਿਆ ਕਰਾਹ ਰਿਹਾ ਸੀ, ਬਾਹਰ ਦਾ ਰੌਲਾ-ਰੱਪਾ ਅਤੇ ਰੋਣ ਦੀ ਆਵਾਜ਼ ਸੁਣ ਕੇ ਉਠ ਬੈਠਾ ਅਤੇ ਖੰਘਣ ਲੱਗਾ ਕਿ ਕੋਈ ਉਸ ਅਪਾਹਜ ਨੂੰ ਵੀ ਆ ਕੇ ਦੱਸੇ ਕਿ ਆਖ਼ਰ ਗੱਲ ਕੀ ਹੈ।

ਗੋਪੀਚੰਦ ਪਿੰਡ ਦਾ ਇਕ ਭਰੋਸੇਯੋਗ ਕਿਸਾਨ ਸੀ। ਪਰਮਾਤਮਾ ਨੇ ਉਸ ਨੂੰ

ਨਰੋਈ ਸਿਹਤ ਦੀ ਦਾਤ ਬਖਸ਼ੀ ਸੀ। 30 ਸਾਲ ਦਾ ਇਹ ਜੁਆਨ ਆਪਣੇ ਸਾਹਮਣੇ ਕਿਸੇ ਨੂੰ ਕੁਝ ਨਹੀਂ ਸੀ ਸਮਝਦਾ। ਇਹੀ ਕਾਰਨ ਸੀ ਕਿ ਏਨਾ ਕੁਝ ਹੋਣ 'ਤੇ ਵੀ ਇਕੱਠੀ ਹੋਈ ਭੀੜ 'ਚੋਂ ਕੋਈ ਵੀ ਉਸ ਦੇ ਖ਼ਿਲਾਫ ਕੁਝ ਕਹਿਣ ਦੀ ਹਿੰਮਤ ਨਹੀਂ ਕਰ ਰਿਹਾ ਸੀ। ਉਸ ਨੂੰ ਹੱਥਕੜੀ ਪਹਿਨ ਕੇ, ਸਿਰ ਝੁਕਾ ਕੇ ਚੁੱਪਚਾਪ ਬੈਠੇ ਨੂੰ ਦੇਖ ਕੇ ਲੋਕਾਂ ਨੂੰ ਹੈਰਾਨੀ ਹੋ ਰਹੀ ਸੀ ਕਿ ਉਹ ਮੂੰਹੋਂ ਕਿਉਂ ਨਹੀਂ ਬੋਲ ਰਿਹਾ ਹੈ ? ਇਸ ਵਿਚ ਉਸ ਦਾ ਕੀ ਦੋਸ਼ ਹੋ ਸਕਦਾ ਹੈ ? ਕਿਸੇ ਵਿਧਵਾ ਲਈ ਰਾਜਪੂਤਾਂ ਦੇ ਪਿੰਡ ਵਿਚ ਇਹ ਕੋਈ ਨਵੀਂ ਗੱਲ ਨਹੀਂ ਸੀ। ਕਿੰਨੀਆਂ ਹੀ ਵਿਧਵਾਵਾਂ ਅਜਿਹੀਆਂ ਹਨ ਜੋ ਜਾਂ ਤਾਂ ਪਤਿਤ ਹੋ ਕੇ ਮੂੰਹ ਕਾਲਾ ਕਰ ਗਈਆਂ, ਜਾਂ ਕਿਸੇ ਦਿਨ ਲਾਪਤਾ ਹੋ ਗਈਆਂ, ਜਾਂ ਕਿਸੇ ਖੂਹ–ਟੋਭੇ ਵਿਚ ਡੁੱਬ ਮਰੀਆਂ। ਪਰ ਜੋ ਵੀ ਹੋਵੇ, ਉਹ ਘਰ ਦੀ ਨੂੰਹ ਸੀ, ਇਜ਼ਤ ਸੀ। ਇਸ ਤਰ੍ਹਾਂ ਲਾਪਤਾ ਹੋ ਕੇ ਉਸ ਨੇ ਘਰ ਦੀ ਇੱਜ਼ਤ ਨੂੰ ਮਿੱਟੀ ਵਿਚ ਰੋਲਿਆ ਹੈ। ਸ਼ਾਇਦ ਲਾਜ-ਸ਼ਰਮ ਦਾ ਮਾਰਿਆ ਉਹ ਇਸ ਤਰ੍ਹਾਂ ਚੁੱਪ ਹੈ। ਇੱਜ਼ਤ–ਦਾਰ ਆਦਮੀ ਨੂੰ ਇਸ ਤਰ੍ਹਾਂ ਚੁੱਪ ਰਹਿਣਾ ਚਾਹੀਦਾ ਹੈ।

ਸਾਧਾਰਨ ਗਰੀਬ ਆਦਮੀਆਂ ਨਾਲ ਪੰਗਾ ਲੈਣਾ ਪੁਲੀਸ ਵਾਲੇ ਪਸੰਦ ਨਹੀਂ ਕਰਦੇ। ਇਸ ਤਰ੍ਹਾਂ ਦੀਆਂ ਵਾਰਦਾਤਾਂ ਤੇ ਉਹ ਜਾਂ ਤਾਂ ਇਕ ਅੱਧ ਥੱਪੜ ਮਾਰਦੇ ਹਨ, ਥੋੜ੍ਹਾ ਡਾਂਟ–ਫਿਟਕਾਰ ਦਿੰਦੇ ਹਨ, ਜਾਂ ਇਕ ਅੱਧ ਗਾਲ੍ਹੀ ਕੱਢ ਲੈਂਦੇ ਹਨ। ਉਹ ਇਹ ਜਾਣਦੇ ਹਨ ਕਿ ਉਨ੍ਹਾਂ ਨਾਲ ਉਲਝਣਾ ਆਪਣਾ ਵਕਤ ਬਰਬਾਦ ਕਰਨਾ ਹੈ। ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੇ ਹੱਥ ਤਾਂ ਕੁਝ ਲੱਗੇਗਾ ਨਹੀਂ। ਫਿਰ ਉਹ ਆਪਣੇ ਸਿਰ ਮੁਸੀਬਤ ਕਿਉਂ ਲੈਣ। ਜਾਣ ਬੁੱਝ ਕੇ, ਮਾਮੂਲੀ ਬਹਾਨਾ ਬਣਾ ਕੇ ਪੈਸੇ ਵਾਲਿਆਂ ਨਾਲ ਉਲਝਣਾ ਤਾਂ ਉਹ ਪਸੰਦ ਕਰਦੇ ਹਨ। ਦਰੋਗਾ ਜੀ ਨੇ ਗੋਪੀਚੰਦ ਦੇ ਇਸ ਮਾਮਲੇ ਵਿਚ ਜੋ ਫੁਰਤੀ ਦਿਖਾਈ, ਪ੍ਰੇਸ਼ਾਨੀ ਝੱਲੀ ਅਤੇ ਫ਼ਰਜ਼ ਅਦਾ ਕਰਨ ਦੀ ਜੋ ਜ਼ਿੰਮੇਵਾਰੀ ਨਿਭਾਈ, ਤਾਂ ਇਸ ਦਾ ਵੀ ਕੋਈ ਠੋਸ ਕਾਰਨ ਸੀ।

ਮੁਖੀਆ ਦੇ ਆਉਂਦੇ ਹੀ ਦਰੋਗਾ ਇਕਦਮ ਗੁੱਸੇ ਹੋਇਆ। ਫਿਰ ਉਸ ਨੇ ਕੀ ਕੁਝ ਕਿਹਾ, ਕਿਵੇਂ ਅੱਖਾਂ ਦਿਖਾਈਆਂ, ਕਿਹੜੇ ਪੈਂਤੜੇ ਬਦਲੇ ਅਤੇ ਕੀ ਕੁਝ ਕਰ ਦੇਣ ਦੀਆਂ ਧਮਕੀਆਂ ਹੀ ਨਹੀਂ ਦਿੱਤੀਆਂ, ਸਗੋਂ ਕਰ ਦਿਖਾਉਣ ਦੇ ਫ਼ਤਵੇ ਵੀ ਦਿੱਤੇ, ਇਸ ਦਾ ਕੋਈ ਹਿਸਾਬ ਨਹੀਂ। ਮੁਖੀਆ ਬੁਲ੍ਹਾਂ ਵਿਚ ਹੀ ਮੁਸਕਰਾਇਆ। ਫਿਰ ਗੰਭੀਰ ਹੋ ਕੇ ਉਸ ਨੇ ਉਹ ਸਭ ਪੂਰਾ ਕਰ ਦਿੱਤਾ ਜੋ ਦਰੋਗਾ ਨੇ ਗ਼ਲਤੀ ਨਾਲ ਅਧੂਰਾ ਛੱਡ ਦਿੱਤਾ ਸੀ। ਫਿਰ ਗੋਪੀਚੰਦ ਅਤੇ ਉਸ ਦੇ ਮੁਹੱਲੇ ਦੇ ਅਪਰਾਧੀ ਲੋਕਾਂ ਨੂੰ ਖਰੀਆਂ ਖਰੀਆਂ ਸੁਣਾ ਕੇ ਆਪ ਹੀ ਉਨ੍ਹਾਂ ਦਾ ਵਕੀਲ ਵੀ ਬਣ ਗਿਆ ਅਤੇ ਉਸ ਵਲੋਂ ਮਾਫ਼ੀ ਮੰਗਣ ਦੇ ਨਾਲ ਨਾਲ ਕੁਝ ਤਿਲ–ਫੁੱਲ ਭੇਟ ਕਰਨ ਦੀ ਗੱਲ ਚਲਾ ਕੇ ਕਿਹਾ, "ਦਰੋਗਾ ਜੀ, ਇਸ ਗੋਪੀਚੰਦ ਨੇ ਤਾਂ ਇਕ ਵਾਰ ਜੇਲ੍ਹ ਦੀ ਹਵਾ ਖਾ ਕੇ ਵੀ ਹਾਲਾਂ ਕੁਝ ਨਹੀਂ ਸਿਖਿਆ ! ਇਹ ਫਿਰ ਜੇਲ੍ਹ ਜਾਏਗਾ। ਦਰੋਗਾ ਜੀ ਆਖਰ ਅਸੀਂ ਕਦ ਤਕ ਇਸ ਨੂੰ ਬਚਾਈ ਰੱਖਾਂਗੇ ! ਇਸ ਨੂੰ ਇਹ ਵੀ ਪਤਾ ਨਹੀਂ ਕਿ ਇਕ ਵਾਰ ਦਾਗ਼ ਲੱਗ ਜਾਣ ਬਾਅਦ ਫਿਰ ਗਵਾਹੀ ਦੀ ਵੀ ਜ਼ਰੂਰਤ ਨਹੀਂ ਰਹਿ ਜਾਂਦੀ ਹੈ !" ਫਿਰ ਦੂਜੇ ਲੋਕਾਂ ਵਲ੍ਹ ਹੱਥ ਉਠਾ ਕੇ ਕਿਹਾ, "ਅਤੇ ਇਨ੍ਹਾਂ ਨੂੰ ਮੈਂ ਕਹਿੰਦਾ ਹਾਂ ਕਿ

ਇਸ ਦੇ ਨਾਲ ਇਨ੍ਹਾਂ ਨੂੰ ਵੀ ਵੱਡੇ ਘਰ ਦੀ ਸੈਰ ਦਾ ਸ਼ੌਕ ਜਾਗਿਆ ਹੈ !"

ਇਸ ਦੌਰਾਨ ਦਰੋਗਾ ਆਪਣਾ ਨਵਾਂ ਦਾਅ ਲਾਉਣ ਲਈ ਆਪਣੇ ਆਪ ਨੂੰ ਉਸ ਮੁਦਰਾ ਵਿਚ ਢਾਲਣ ਦਾ ਯਤਨ ਕਰਨ ਲੱਗਾ। ਮੁਖੀਆ ਦੇ ਚੁੱਪ ਹੁੰਦਿਆਂ ਹੀ ਉਹ ਚੀਖਿਆ, "ਨਹੀਂ, ਸਾਹਬ, ਨਹੀਂ ! ਇਹ ਕੋਈ ਮਾਮੂਲੀ ਵਾਰਦਾਤ ਹੁੰਦੀ ਤਾਂ ਹੋਰ ਗੱਲ ਸੀ। ਪਰ ਇਹ ਬੜਾ ਸੰਗੀਨ ਮਾਮਲਾ ਹੈ ! ਆਖਰ ਮੈਂ ਵੀ ਤਾਂ ਕਿਸੇ ਨੂੰ ਜਵਾਬ ਦੇਣਾ ਹੈ।"

ਮੁਖੀਆ ਸਮਝ ਗਿਆ।

ਹੱਥ ਵਧਾ ਕੇ ਉਸ ਨੇ ਦਰੋਗਾ ਦਾ ਹੱਥ ਫੜਿਆ ਅਤੇ ਉਸ ਨੂੰ ਲੈ ਕੇ ਪਾਸੇ ਹੋ ਗਿਆ।

10 ਮਿੰਟ ਬਾਅਦ ਜਦ ਉਹ ਵਾਪਸ ਆਏ ਤਾਂ ਦਰੋਗਾ ਨੇ ਨੋਟਬੁਕ ਅਤੇ ਪੈਂਸਲ ਜੇਬ 'ਚੋਂ ਕੱਢ ਕੇ ਕਿਹਾ, "ਗੋਪੀਚੰਦ, ਤੂੰ ਆਪਣਾ ਬਿਆਨ ਤਾਂ ਦੇ।" ਫਿਰ ਭੀੜ ਵਲ ਦੇਖ ਕੇ ਪੁਲੀਸ ਵਲ ਇਸ਼ਾਰਾ ਕੀਤਾ।

ਭੀੜ ਨੂੰ ਖਿੰਡਾ ਦਿੱਤਾ ਗਿਆ। ਫਿਰ ਗੋਪੀਚੰਦ ਦੇ ਬਿਆਨ ਦਿੱਤੇ ਬਿਨਾਂ ਹੀ ਆਪ ਹੀ ਖ਼ਾਨਾਪੂਰੀ ਕਰ ਲਈ। ਵਾਰਦਾਤ ਵਿਚ ਲਾਪਤਾ ਵਿਧਵਾ ਦੇ ਇਕ ਹੱਥ ਵਿਚ ਰੱਸੀ ਅਤੇ ਦੂਜੇ ਹੱਥ ਵਿਚ ਘੜਾ ਫੜਾ ਕੇ ਉਸ ਨੂੰ ਖੂਹ ਤੇ ਭੇਜ ਦਿੱਤਾ ਗਿਆ। ਫਿਰ ਇਹ ਦਿਖਾ ਦਿੱਤਾ ਗਿਆ ਕਿ ਖੂਹ ਦੀ ਮਣ ਦੇ ਆਲੇ ਦੁਆਲੇ ਉੱਗੀ ਕਾਹੀ ਤੋਂ ਪੈਰ ਤਿਲਕ ਕੇ ਖੂਹ ਵਿਚ ਡਿੱਗਣ ਕਾਰਨ ਉਸ ਦੀ ਮੌਤ ਹੋ ਗਈ। ਗੋਪੀਚੰਦ ਦੀ ਥੈਲੀ ਦਾ ਮੂੰਹ ਖੁਲ੍ਹਣ ਤੇ ਕਾਨੂੰਨ ਦਾ ਮੂੰਹ ਬੰਦ ਹੋ ਗਿਆ। ਕਹਾਣੀ ਖ਼ਤਮ ਹੋ ਗਈ।

ਪਿੰਡ ਵਿਚ ਕਈ ਤਰ੍ਹਾਂ ਦੀਆਂ ਗੱਲਾਂ ਉੱਠੀਆਂ। ਫਿਰ 'ਮਰਨ ਵਾਲੇ ਵਿਚ ਬਹੁਤ ਸਾਰੀਆਂ ਖ਼ੂਬੀਆਂ ਸਨ' ਦੇ ਅਨੁਸਾਰ ਲੋਕਾਂ ਨੇ ਉਸ ਦੇ ਵਿਸ਼ੇ ਵਿਚ ਕੋਈ ਚਰਚਾ ਕਰਕੇ ਉਸ ਦੀ ਆਤਮਾ ਨੂੰ ਵਿਅਰਥ ਕਸ਼ਟ ਪਹੁੰਚਾਉਣਾ ਠੀਕ ਨਾ ਸਮਝਿਆ, ਅਤੇ ਮੂੰਹ ਬੰਦ ਕਰ ਲਏ। ਗੱਲ ਆਈ ਗਈ ਹੋ ਗਈ। ਪਰ......

## 2

ਗੋਪੀਚੰਦ ਹੁਰੀਂ ਦੋ ਭਰਾ ਸਨ। ਵੱਡੇ ਭਰਾ ਮਾਨਿਕ ਚੰਦ ਅਤੇ ਉਸ ਦੀ ਉਮਰ ਵਿਚ ਮੁਸ਼ਕਲ ਨਾਲ ਦੋ ਸਾਲ ਦਾ ਫ਼ਰਕ ਸੀ। ਪਿਤਾ ਦੋ ਬਲਦਾਂ ਨਾਲ ਖੇਤੀ ਕਰਾਉਂਦੇ ਸਨ। ਘਰ ਦੀ ਮੱਝ ਸੀ। ਮਾਨਿਕ ਚੰਦ ਅਤੇ ਗੋਪੀਚੰਦ ਮੱਝ ਦਾ ਦੁੱਧ ਪੀਂਦੇ ਅਤੇ ਘੰਟਿਆਂ ਬੱਧੀ ਅਖਾੜੇ ਵਿਚ ਕਸਰਤ ਕਰਦੇ ਰਹਿੰਦੇ। ਪਿਤਾ ਨੇ ਉਨ੍ਹਾਂ ਨੂੰ ਪੂਰੀ ਆਜ਼ਾਦੀ ਦੇ ਰੱਖੀ ਸੀ। ਉਨ੍ਹਾਂ ਨੂੰ ਕਿਸੇ ਗੱਲ ਦੀ ਚਿੰਤਾ ਵੀ ਨਹੀਂ ਸੀ। ਖੇਡਣ ਅਤੇ ਖਾਣ-ਪੀਣ ਦੇ ਇਹੀ ਤਾਂ ਦਿਨ ਹਨ। ਫਿਰ ਜਦ ਜ਼ਿੰਮੇਵਾਰੀਆਂ ਨੇ ਘੇਰ ਲਿਆ ਤਾਂ ਸਿਹਤ ਬਨਾਉਣ ਦੀ ਫ਼ੁਰਸਤ ਕਿਸ ਨੂੰ ਮਿਲੇਗੀ ? ਇਸ ਸਮੇਂ ਕਮਾਇਆ ਸਰੀਰ

ਜ਼ਿੰਦਗੀ ਭਰ ਕੰਮ ਆਏਗਾ ।

ਜਵਾਨੀ ਦੀ ਦਹਿਲੀਜ਼ ਤੇ ਪੈਰ ਰੱਖਣ ਵਾਲਿਆਂ ਨੂੰ ਆਜ਼ਾਦੀ, ਬੇਫ਼ਿਕਰੀ, ਦੁੱਧ ਅਤੇ ਅਖਾੜੇ ਦੀ ਕਸਰਤ ਨੇ ਹੋਰ ਨਰੋਆਪਨ ਪ੍ਰਦਾਨ ਕੀਤਾ । ਅਖਾੜੇ ਵਿਚ ਉਨ੍ਹਾਂ ਦੀ ਜੋੜੀ ਨੂੰ ਦੇਖ ਕੇ ਲੋਕ ਸਿਫ਼ਤਾਂ ਕਰਦੇ ਨਾ ਥੱਕਦੇ । ਜਦ ਅਖਾੜੇ ਤੋਂ ਆਪਣੇ ਸਡੋਲ, ਖ਼ੂਬਸੂਰਤ ਸਰੀਰ ਨੂੰ ਮਿੱਟੀ ਮਲ ਕੇ ਉਹ ਸ਼ੇਰਾਂ ਵਾਂਗ ਮਸਤ ਚਾਲ ਝੂਮਦੇ ਹੋਏ ਘਰ ਮੁੜਦੇ, ਤਾਂ ਆਪਣੇ ਰਾਮ-ਲਛਮਣ ਦੀ ਜੋੜੀ ਨੂੰ ਦੇਖ ਕੇ ਮਾਂ-ਪਿਉ ਦੀ ਛਾਤੀ ਫੁੱਲ ਜਾਂਦੀ । ਚਿਹਰਾ ਖੁਸ਼ੀ ਨਾਲ ਦਮਕ ਜਾਂਦਾ ਅਤੇ ਅੱਖਾਂ ਵਿਚ ਮਸਤੀ ਛਾ ਜਾਂਦੀ । ਮਾਂ ਉਨ੍ਹਾਂ ਦੀ ਸੁੱਖ ਮੰਗਦੀ । ਪਿਤਾ ਮਨ ਹੀ ਮਨ ਉਨ੍ਹਾਂ ਨੂੰ ਸ਼ੁਭ-ਅਸੀਸਾਂ ਦਿੰਦਾ ।

ਪ੍ਰਸ਼ੰਸਾ ਜਿੰਨੀ ਮਧੁਰ ਹੈ, ਉਸ ਦਾ ਚਸਕਾ ਲੱਗ ਜਾਣਾ ਓਨਾ ਹੀ ਬੁਰਾ ਹੈ । ਪ੍ਰਸ਼ੰਸਾ ਆਦਮੀ ਨੂੰ ਅੰਨ੍ਹਾ ਕਰ ਦਿੰਦੀ ਹੈ । ਦੋਵਾਂ ਭਰਾਵਾਂ ਦੇ ਸੋਹਣੇ ਸਰੀਰ ਅਤੇ ਤਾਕਤ ਦੀ ਸਿਫਤ ਜਦ ਪਿੰਡ ਵਿਚ ਅਤੇ ਆਲੇ-ਦੁਆਲੇ ਫੈਲਣੀ ਸ਼ੁਰੂ ਹੋਈ ਤਾਂ ਉਨ੍ਹਾਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ । ਹਾਸੇ-ਮਜ਼ਾਕ ਵਿਚ ਜੋ ਕਸਰਤ ਉਨ੍ਹਾਂ ਨੇ ਕੀਤੀ ਸੀ, ਉਹ ਹੌਲੀ ਹੌਲੀ ਉਨ੍ਹਾਂ ਲਈ ਸ਼ੌਕ ਬਣ ਗਈ । ਫਿਰ ਤਾਂ ਸਰੀਰ ਬਨਾਉਣ ਅਤੇ ਸ਼ਕਤੀ ਵਧਾਉਣ ਦੀ ਜ਼ਬਰਦਸਤ ਧੁਨ ਉਨ੍ਹਾਂ ਦੇ ਸਿਰ ਸਵਾਰ ਹੋ ਗਈ । ਮਾਤਾ-ਪਿਤਾ ਅਤੇ ਪਿੰਡ ਦੇ ਲੋਕਾਂ ਵਲੋਂ ਭਰਪੂਰ ਉਤਸ਼ਾਹ ਮਿਲਿਆ । ਮਾਨਿਕ ਅਤੇ ਗੋਪੀ ਦੀ ਜੋੜੀ ਆਪਣੇ ਪਿੰਡ ਦਾ ਨਾਂ ਆਲੇ-ਦੁਆਲੇ ਦੇ ਪਿੰਡਾਂ ਵਿਚ ਚਮਕਾਏਗੀ । ਮਾਨਿਕ ਅਤੇ ਗੋਪੀ ਵੀ ਪਿੰਡ ਦੀ ਸ਼ੁਹਰਤ ਨੂੰ ਚਾਰ ਚੰਨ ਲਾਉਣ ਲਈ ਤਨੋਂ ਮਨੋਂ ਜੁੱਟ ਗਏ । ਉਨ੍ਹਾਂ ਦੀ ਖ਼ੁਰਾਕ ਵਿਚ ਬਦਾਮ, ਮੀਟ ਅਤੇ ਦੇਸੀ ਘਿਉ ਸ਼ਾਮਲ ਸੀ ! ਪਿਤਾ ਵੀ ਆਪਣੀ ਖ਼ੂਨ-ਪਸੀਨੇ ਦੀ ਕਮਾਈ ਉਨ੍ਹਾਂ 'ਤੇ ਹੀ ਖ਼ਰਚਣ ਲੱਗਾ । ਉਨ੍ਹਾਂ ਨੇ ਇਕ ਹੋਰ ਦੁਧਾਰੂ ਮੱਝ ਖਰੀਦ ਲਈ ।

ਨਤੀਜਾ ਇਹ ਹੋਇਆ ਕਿ 25 ਸਾਲ ਦੀ ਉਮਰ ਵਿਚ ਪੈਰ ਧਰਦਿਆਂ ਉਸ ਦਾ ਸਰੀਰ ਬਹੁਤ ਸ਼ਕਤੀਸ਼ਾਲੀ ਅਤੇ ਮੋਟਾ ਹੋ ਗਿਆ । ਉਹ ਜਦ ਅਖਾੜੇ ਵਿਚ ਚੱਕਰ ਲਾਉਂਦੇ ਤਾਂ ਆਪਣੇ ਪੈਰਾਂ ਦੇ ਅਮਿਟ ਨਿਸ਼ਾਨ ਪਿੱਛੇ ਛੱਡ ਜਾਂਦੇ । ਉਹ ਅਖਾੜੇ ਵਿਚ ਘੰਟਿਆਂ ਬੱਧੀ ਘੁਲਦੇ ਰਹਿੰਦੇ । ਉਹ ਅਖਾੜੇ ਦੀ ਮਿੱਟੀ ਪੁੱਟ ਸੁਟਦੇ, ਪਸੀਨੋ-ਪਸੀਨੀ ਹੋ ਜਾਂਦੇ, ਤਾਂ ਕਿਤੇ ਜਾ ਕੇ ਅਖਾੜੇ 'ਚੋਂ ਨਿਕਲਣ ਦਾ ਨਾਂ ਲੈਂਦੇ । ਜਦ ਉਹ ਅਖਾੜੇ 'ਚੋਂ ਬਾਹਰ ਆਉਂਦੇ ਤਾਂ ਉਨ੍ਹਾਂ ਦੇ ਦੋ-ਦੋ, ਤਿੰਨ-ਤਿੰਨ ਸ਼ਗਿਰਦ ਹੱਥਾਂ ਵਿਚ ਮਿੱਟੀ ਲੈ ਕੇ ਉਨ੍ਹਾਂ ਦੇ ਸਰੀਰ ਤੇ ਵਗਦੀਆਂ ਪਸੀਨੇ ਦੀਆਂ ਧਾਰਾਂ ਨੂੰ ਮਲ ਮਲ ਕੇ ਸੁਕਾ ਦਿੰਦੇ ।

ਹੁਣ ਹਾਲਤ ਇਹ ਸੀ ਕਿ ਉਨ੍ਹਾਂ ਨੂੰ ਆਪਣੇ ਸਰੀਰ ਤੇ ਕਾਬੂ ਕਰਨਾ ਮੁਸ਼ਕਲ ਹੋ ਰਿਹਾ ਸੀ । ਉਨ੍ਹਾਂ ਦੇ ਚਿਹਰੇ ਤੇ ਭਖਦੀ ਲਾਲੀ ਦਿਖਾਈ ਦੇ ਰਹੀ ਸੀ । ਉਨ੍ਹਾਂ ਦੀਆਂ ਮਸਤ ਅੱਖਾਂ, ਬਾਂਕੀਆਂ ਮੁੱਛਾਂ, ਸਡੌਲ ਗਰਦਨ, ਚੌੜੀ ਛਾਤੀ, ਸਖਤ ਡੌਲੇ, ਗਠੀਲੀਆਂ ਪਿੰਨੀਆਂ ਤੇ ਬਾਂਕੀ ਚਾਲ ਸਭ ਦਾ ਮਨ ਮੋਹ ਲੈਂਦੀ । ਉਨ੍ਹਾਂ ਨੂੰ ਏਨਾ ਸਿਹਤਮੰਦ ਦੇਖ ਕੇ ਮਾਂ-ਪਿਉ ਫੁਲੇ ਨਹੀਂ ਸੀ ਸਮਾਉਂਦੇ । ਪਿੰਡ ਵਾਲਿਆਂ ਨੇ

ਦੇਖਿਆ, ਤਾਂ ਅੱਖਾਂ ਵਿਚ ਖੁਸ਼ੀ ਦੀ ਚਮਕ ਅਤੇ ਬੁਲ੍ਹਾਂ ਤੇ ਸਫ਼ਲਤਾ ਦੀ ਮੁਸਕਰਾਹਟ ਲਿਆ ਕੇ ਕਹਿਣ ਲੱਗੇ, "ਹਾਂ, ਹੁਣ ਉਹ ਵਕਤ ਆ ਗਿਆ ਹੈ, ਜਿਸ ਦਾ ਕਈ ਸਾਲਾਂ ਤੋਂ ਇੰਤਜ਼ਾਰ ਸੀ। ਹੁਣ ਦੇਖਾਂਗੇ ਕਿ ਕੌਣ ਮਾਈ ਦਾ ਲਾਲ ਸਾਡੇ ਪਿੰਡ ਦੇ ਇਨ੍ਹਾਂ ਸ਼ੇਰਾਂ ਦੇ ਜੋੜੇ ਸਾਹਮਣੇ ਸਿਰ ਉੱਚਾ ਕਰਕੇ ਲੰਘਦਾ ਹੈ। ਪਿਤਾ ਤੋਂ ਰਾਏ ਲਈ ਗਈ ਤਾਂ ਉਸ ਨੇ ਲਾਪਰਵਾਹੀ ਨਾਲ ਕਿਹਾ, 'ਅਜੇ ਤਾਂ ਇਹ ਬੱਚੇ ਹਨ !'

ਲੋਕਾਂ ਨੇ ਸਮਝਾਇਆ, "ਤੂੰ ਪਿਤਾ ਏਂ। ਪਿਤਾ ਦੇ ਲਈ ਤਾਂ ਪੁੱਤਰ ਭਾਵੇਂ ਬੁੱਢਾ ਵੀ ਹੋ ਜਾਵੇ, ਤਾਂ ਵੀ ਬੱਚਾ ਰਹਿੰਦਾ ਹੈ। ਪਰ ਸੱਚ ਤਾਂ ਇਹ ਹੈ ਕਿ ਚੜ੍ਹਦੀ ਜਵਾਨੀ ਦੀ ਉਮਰ ਹੀ ਕੁਝ ਕਰ ਗੁਜ਼ਰਨ ਦੀ ਹੁੰਦੀ ਹੈ। ਹੁਣ ਸਮਾਂ ਆ ਗਿਆ ਹੈ ਕਿ ਇਨ੍ਹਾਂ ਦੇ ਬਲ, ਜੋਰ ਅਤੇ ਕੁਸ਼ਤੀ ਦਾ ਡੰਕਾ ਪਿੰਡ ਦੀ ਹੱਦ ਤਕ ਅਤੇ ਆਲੇ-ਦੁਆਲੇ ਦੇ ਪਿੰਡਾਂ, ਤਹਿਸੀਲ ਅਤੇ ਜਿਲ੍ਹੇ ਤਕ ਹੀ ਸੀਮਤ ਨਾ ਰਹਿ ਕੇ ਪੂਰੇ ਸੂਬੇ ਅਤੇ ਦੇਸ਼ ਵਿਚ ਇਨ੍ਹਾਂ ਦਾ ਨਾਮ ਚਮਕ ਉੱਠੇ। ਤੁਸੀਂ ਇਸ ਸਮੇਂ ਜੇਕਰ ਕਿਸੇ ਤਰ੍ਹਾਂ ਦੀ ਕਮਜ਼ੋਰੀ ਦਿਖਾਉਗੇ, ਤਾਂ ਇਨ੍ਹਾਂ ਦੇ ਹੌਸਲੇ ਢਹਿ ਜਾਣਗੇ। ਤੁਸੀਂ ਇਨ੍ਹਾਂ ਨੂੰ ਖੁਸ਼ੀ ਨਾਲ ਆਗਿਆ ਦੇਵੋ ਕਿ ਇਹ ਆਪਣੇ ਨਾਮ ਅਤੇ ਕੁੱਲ ਦੀ ਇੱਜ਼ਤ ਨੂੰ ਚਾਰ ਚੰਨ ਲਾਉਣ ਦੇ ਨਾਲ ਹੀ ਪਿੰਡ ਦਾ ਨਾਂ ਵੀ ਰੌਸ਼ਨ ਕਰਨ।"

ਇਹ ਤਾਂ ਸੰਭਵ ਨਹੀਂ ਕਿ ਪਿਤਾ ਨੂੰ ਆਪਣੇ ਪੁੱਤਰਾਂ ਦੀ ਤਾਕਤ ਬਾਰੇ ਪਤਾ ਹੀ ਨਾ ਹੋਵੇ। ਪਰ ਪਿਤਾ ਦੇ ਦਿਲ ਵਿਚ ਜਿਥੇ ਆਪਣੇ ਪੁੱਤਰਾਂ ਨੂੰ ਪ੍ਰਤਿਸ਼ਠਾ ਵਾਲੀ ਥਾਂ ਤੇ ਦੇਖਣ ਦੀ ਉਮੰਗ ਸੀ, ਉਥੇ ਨਾਲ ਹੀ ਮਮਤਾ ਅਤੇ ਸਨੇਹ ਕਾਰਨ ਥੋੜ੍ਹਾ ਸ਼ੱਕ ਅਤੇ ਡਰ ਵੀ ਸੀ ਕਿ ਕਿਤੇ... ਲੋਕਾਂ ਦੀ ਗੱਲ ਸੁਣ ਕੇ ਉਨ੍ਹਾਂ ਦੇ ਹੋਠਾਂ ਤੇ ਵੈਰਾਗ ਵਾਂਗ ਮੁਸਕਰਾਹਟ ਫੈਲ ਗਈ, ਜਿਵੇਂ ਉਨ੍ਹਾਂ ਨੂੰ ਆਪਣੇ ਨਾਮ ਅਤੇ ਮਾਣ ਦਾ ਭੋਰਾ ਜਿੰਨਾ ਵੀ ਫ਼ਿਕਰ ਨਾ ਹੋਵੇ। ਨਾਮ, ਮਾਣ, ਜਸ਼, ਪ੍ਰਤਿਸ਼ਠਾ ਦੀ ਲਾਲਸਾ ਕਿਸ ਨੂੰ ਨਹੀਂ ਹੁੰਦੀ। ਪਰ ਇਹ ਲਾਲਸਾ ਦੂਜਿਆਂ ਤੇ ਪ੍ਰਗਟ ਕਰਕੇ ਇਨ੍ਹਾਂ ਦੁਰਲੱਭ ਪ੍ਰਾਪਤੀਆਂ ਦੀ ਮਹਾਨਤਾ ਨੂੰ ਘੱਟ ਕਰਕੇ ਕੋਈ ਬੁੱਧੀਮਾਨ ਆਪਣੇ ਆਪ ਨੂੰ ਲਾਲਚੀ ਅਖਵਾ ਕੇ ਹਾਸੋਹੀਣੀ ਸਥਿਤੀ ਵਿਚ ਫਸਣਾ ਨਹੀਂ ਚਾਹੁੰਦਾ ! ਪਿਤਾ ਜੀ ਅਨੁਭਵੀ ਵਿਅਕਤੀ ਸਨ। ਉਨ੍ਹਾਂ ਨੇ ਦਿਲ ਦੀਆਂ ਇੱਛਾਵਾਂ ਨੂੰ ਦਬਾਉਂਦਿਆਂ ਵੈਰਾਗਮਈ ਅਵਸਥਾ ਵਿਚ ਕਿਹਾ, "ਜੇਕਰ ਤੁਸੀਂ ਲੋਕ ਇਸ ਤਰ੍ਹਾਂ ਹੀ ਸਮਝਦੇ ਹੋ ਤਾਂ ਮੈਂ ਇਸ ਵਿਚ ਕਿਸੇ ਤਰ੍ਹਾਂ ਦੀ ਰੁਕਾਵਟ ਨਹੀਂ ਬਣਨਾ ਚਾਹੁੰਦਾ। ਆਖ਼ਰ ਉਨ੍ਹਾਂ 'ਤੇ ਪਿੰਡ-ਵਾਸੀਆਂ ਦਾ ਵੀ ਉਹ ਹੀ ਅਧਿਕਾਰ ਹੈ ਜੋ ਮੇਰਾ ਹੈ। ਪਿੰਡ ਦੇ ਹੀ ਮਿੱਟੀ, ਪਾਣੀ ਤੇ ਹਵਾ ਨਾਲ ਉਨ੍ਹਾਂ ਦਾ ਸਰੀਰ ਵਧਿਆ ਫੁਲਿਆ ਹੈ। ਤੁਸੀਂ ਲੋਕ ਉਨ੍ਹਾਂ ਨੂੰ ਹੀ ਕਹੋ। ਹੁਣ ਤਕ ਉਹ ਹਰ ਤਰ੍ਹਾਂ ਨਾਲ ਆਜ਼ਾਦ ਰਹੇ। ਅੱਜ ਵੀ ਉਹ ਜਿਸ ਤਰ੍ਹਾਂ ਚਾਹੁਣ ਕਰ ਸਕਦੇ ਹਨ।

ਲੋਕ ਖੁਸ਼ੀ ਨਾਲ ਦੋਵਾਂ ਭਰਾਵਾਂ ਦੇ ਕੋਲ ਪਹੁੰਚੇ ਅਤੇ ਉਨ੍ਹਾਂ ਦੇ ਪਿਤਾ ਵਲੋਂ ਮਿਲੀ ਇਜਾਜ਼ਤ ਦੀ ਗੱਲ ਕਹਿ ਕੇ ਉਨ੍ਹਾਂ ਨੇ ਕਿਹਾ, "ਹੁਣ ਤੁਸੀਂ ਦੱਸੋ ਕਿ ਤੁਹਾਡੇ ਵਿਚੋਂ ਪਹਿਲਾਂ ਕੌਣ ਕੁਸ਼ਤੀ ਲੜਨਾ ਚਾਹੁੰਦਾ ਹੈ।"

ਅਖਾੜੇ ਵਿਚ ਉਹ ਦੋਵੇਂ ਇਕ ਦੂਜੇ ਦੇ ਦੁਸ਼ਮਣ ਬਣ ਕੇ ਉਤਰਦੇ ਸਨ। ਅਖਾੜੇ

ਤੋਂ ਬਾਹਰ ਉਹ ਰਾਮ-ਲਸ਼ਮਣ ਵਾਂਗ ਰਹਿੰਦੇ। ਗੋਪੀ ਨੇ ਕਿਹਾ, "ਮੇਰੇ ਹੁੰਦੇ ਹੋਏ ਭਰਾ ਨੂੰ ਕੁਸ਼ਤੀ ਨਹੀਂ ਲੜਨੀ ਪਏਗੀ। ਬਾਬੂ ਜੀ ਅਤੇ ਭਰਾ ਦੀ ਸ਼ੁਭ-ਕਾਮਨਾ ਅਤੇ ਆਸ਼ੀਰਵਾਦ ਦਾ ਬੱਲ ਪਾਉਣ ਦਾ ਹੱਕ ਮੈਨੂੰ ਹੀ ਤਾਂ ਭਗਵਾਨ ਵਲੋਂ ਮਿਲਿਆ ਹੈ!"

ਮਾਨਿਕ ਉਮਰ ਵਿਚ ਗੋਪੀ ਨਾਲੋਂ ਛੋਟਾ ਸੀ ਪਰ ਸਰੀਰ ਅਤੇ ਤਾਕਤ ਵਿਚ ਗੋਪੀ ਨਾਲੋਂ ਕਿਤੇ ਵੱਧ ਤਕੜਾ ਸੀ। ਇਹ ਖੁਦ ਮਾਨਿਕ ਵੀ ਜਾਣਦਾ ਸੀ ਅਤੇ ਪਿੰਡ ਦੇ ਲੋਕ ਵੀ। ਇਕ ਤਰ੍ਹਾਂ ਨਾਲ ਗੋਪੀ ਦੇ ਅਖਾੜੇ ਵਿਚ ਪਹਿਲਾਂ ਉਤਰਨ ਨਾਲ ਲੋਕਾਂ ਨੂੰ ਵੀ ਖੁਸ਼ੀ ਹੋਈ।

ਨਰੋਈ ਸਿਹਤ ਦੇਖ ਕੇ ਬ੍ਰਾਹਮਣ ਅਤੇ ਨਾਈ ਹੱਥ ਆਲੇ ਦੁਆਲੇ ਦੇ ਨਾਮੀ ਪਹਿਲਵਾਨਾਂ ਨੂੰ ਵੀ ਸੁਨੇਹਾ ਭੇਜਿਆ ਗਿਆ। ਇਧਰ ਗੋਪੀ ਨੇ ਨਿਰੰਤਰ ਤਿਆਰੀ ਰੱਖੀ।

ਮਾਨਿਕ ਅਤੇ ਗੋਪੀ ਦੇ ਬਾਰੇ ਵਿਚ ਆਲੇ ਦੁਆਲੇ ਦੇ ਪਹਿਲਵਾਨਾਂ ਨੇ ਬਹੁਤ ਕੁਝ ਸੁਣਿਆ ਹੀ ਨਹੀਂ ਸੀ ਬਲਕਿ ਆਪਣੀ ਅੱਖੀਂ ਦੇਖਿਆ ਵੀ ਸੀ। ਉਹ ਸਭ ਮਾਨਿਕ ਅਤੇ ਗੋਪੀ ਨਾਲ ਅਖਾੜੇ ਵਿਚ ਘੁਲਣ ਤੋਂ ਕੰਨੀਂ ਕਤਰਾਉਂਦੇ ਸਨ। ਮਾਨਿਕ ਅਤੇ ਗੋਪੀ ਨਾਲ ਭਿੜਨ ਦੀ ਉਨ੍ਹਾਂ ਵਿਚ ਹਿੰਮਤ ਨਹੀਂ ਸੀ। ਬ੍ਰਾਹਮਣ ਅਤੇ ਨਾਈ ਨੇ ਸਭ ਪਹਿਲਵਾਨਾਂ ਪਾਸ ਪਹੁੰਚ ਕੀਤੀ। ਪਰ ਸਭ ਪਹਿਲਵਾਨ ਕੋਈ ਨਾ ਕੋਈ ਬਹਾਨਾ ਕਰਕੇ ਟਾਲ ਗਏ। ਆਖ਼ਰ ਉਹ ਨੇੜੇ ਦੀ ਬਸਤੀ ਦੇ ਸਭ ਤੋਂ ਨਾਮੀ ਬੁੱਢੇ ਜੋਖੂ ਪਹਿਲਵਾਨ ਦੇ ਅਖਾੜੇ ਵਿਚ ਪਹੁੰਚੇ। ਜੋਖੂ ਨੂੰ ਉਨ੍ਹਾਂ ਤੋਂ ਜਦ ਇਹ ਜਾਣਕਾਰੀ ਮਿਲੀ ਕਿ ਕੋਈ ਵੀ ਪਹਿਲਵਾਨ ਪਾਨ ਨੂੰ ਹੱਥ ਲਾਉਣ ਦਾ ਹੌਸਲਾ ਨਾ ਕਰ ਸਕਿਆ, ਤਾਂ ਉਸ ਦੀ ਹੈਰਾਨੀ ਦੀ ਹੱਦ ਨਾ ਰਹੀ। ਜ਼ਿਆਦਾਤਰ ਨਾਮੀ ਪਹਿਲਵਾਨ ਜੋਖੂ ਦਾ ਲੋਹਾ ਮੰਨਣ ਵਾਲੇ ਜਾਂ ਉਸ ਦੇ ਸ਼ਾਗਿਰਦ ਸਨ। ਆਪਣੀ ਜਵਾਨੀ ਦੇ ਦਿਨਾਂ ਵਿਚ ਉਸ ਨੇ ਇਕ ਵਾਰ ਆਪਣਾ ਜੋ ਸਿੱਕਾ ਜਮਾ ਲਿਆ ਸੀ, ਉਹ ਅੱਜ ਵੀ ਕਾਇਮ ਸੀ। ਕਿਸੇ ਨੇ ਵੀ ਉਸ ਨਾਲ ਘੁਲਣ ਦੀ ਹਿੰਮਤ ਨਾ ਕੀਤੀ। ਉਸ ਦੀ ਆਲੇ ਦੁਆਲੇ ਦੇ ਪਿੰਡਾਂ ਵਿਚ ਅੱਜ ਵੀ ਗੁੱਡੀ ਚੜ੍ਹੀ ਹੋਈ ਸੀ। ਚੁਫੇਰੇ ਉਸ ਦੀ ਤੂਤੀ ਬੋਲਦੀ। ਉਹ ਜਾਣਦਾ ਸੀ ਕਿ ਜੇ ਉਹ ਗੋਪੀ ਦੇ ਮੁਕਾਬਲੇ ਤੇ ਅਖਾੜੇ ਵਿਚ ਉਤਰਿਆ ਤਾਂ ਉਸ ਦਾ ਉਮਰ ਭਰ ਦਾ ਖੱਟਿਆ ਜੱਸ ਅਤੇ ਕੀਰਤੀ ਜਾਂਦੀ ਰਹੇਗੀ। ਪਰ ਹੁਣ ਹੋਰ ਚਾਰਾ ਵੀ ਕਿਹੜਾ ਸੀ? ਬ੍ਰਾਹਮਣ ਅਤੇ ਨਾਈ ਨੇ ਚੁਫੇਰੇ ਗੋਪੀ ਦੀ ਕੀਰਤੀ ਫੈਲਾ ਦਿੱਤੀ ਸੀ। ਜੇਕਰ ਉਹ ਜੋਖੂ ਕੋਲੋਂ ਵੀ ਇਸ ਤਰ੍ਹਾਂ ਹੀ ਚਲੇ ਜਾਣ ਤਾਂ ਲੋਕ ਕੀ ਸੋਚਣਗੇ। ਬੁੱਢਾ ਸ਼ੇਰ ਇਸ ਬੇਇੱਜ਼ਤੀ ਤੋਂ ਡਰ ਰਿਹਾ ਸੀ। ਉਸ ਦੀ ਮਰਦਾਨਗੀ ਇਹ ਗੱਲ ਕਿਵੇਂ ਸਹਿ ਸਕਦੀ ਸੀ ਕਿ ਕੋਈ ਉਸ ਨੂੰ ਲਲਕਾਰ ਕੇ ਚਲਾ ਜਾਵੇ। ਜੋਖੂ ਬੁੱਢਾ ਹੋ ਗਿਆ ਹੈ। ਹੁਣ ਪਹਿਲਾਂ ਵਰਗੀ ਸਿਹਤ ਕਿਥੇ? ਫਿਰ ਵੀ ਉਸ ਦੀਆਂ ਰਗਾਂ ਵਿਚ ਪੁਰਾਣਾ ਖ਼ੂਨ ਹੈ। ਇਸ ਤਰ੍ਹਾਂ ਲਲਕਾਰ ਨੂੰ ਸਵੀਕਾਰ ਕਰਨ ਤੋਂ ਬਿਨਾਂ ਉਹ ਕਿਵੇਂ ਸਿਰ ਝੁਕਾ ਦਿੰਦਾ। ਉਸ ਨੇ ਪਾਨ ਉਠਾਇਆ ਅਤੇ ਗਰਜ ਕੇ ਜੈ ਬਜਰੰਗ ਬਲੀ ਕਹਿ ਕੇ ਮੂੰਹ ਵਿਚ ਪਾ ਲਿਆ।

ਲੋਕਾਂ ਨੇ ਜਦ ਇਹ ਸੁਣਿਆ ਤਾਂ ਉਹ ਹੈਰਾਨ ਹੋਏ ਅਤੇ ਬੁੱਢੇ ਜੋਖੂ ਦੀ

ਮਰਦਾਨਗੀ ਅਤੇ ਹਿੰਮਤ ਦੀ ਦਾਦ ਦਿੱਤੇ ਬਿਨਾ ਨਾ ਰਹਿ ਸਕੇ । ਉਸ ਦੇ ਮੂੰਹ 'ਚੋਂ ਸਹਿਜ ਸੁਭਾ ਹੀ ਇਹ ਲਫਜ਼ ਨਿਕਲੇ ਕਿ ਜਵਾਰ ਦੇ ਜਵਾਨਾਂ ਨੂੰ ਚੁੱਲੀ ਭਰ ਪਾਣੀ ਵਿਚ ਡੁੱਬ ਮਰਨਾ ਚਾਹੀਦਾ ਹੈ । ਗੋਪੀ ਨੇ ਜਦ ਇਹ ਸੁਣਿਆ ਤਾਂ ਉਸ ਨੂੰ ਆਪਣੇ ਛੋਟੇਪਨ ਦਾ ਅਹਿਸਾਸ ਹੋਇਆ । ਆਪਣੇ ਪਿਤਾ ਦੀ ਉਮਰ ਦੇ ਪਹਿਲਵਾਨ ਨਾਲ ਕੁਸ਼ਤੀ ਲੜਨਾ ਉਸ ਨੂੰ ਨਾ ਜਚਿਆ । ਉਹ ਤਾਂ ਆਪਣੀ ਉਮਰ ਅਤੇ ਹਾਣ ਦੇ ਕਿਸੇ ਜਵਾਨ ਨਾਲ ਕੁਸ਼ਤੀ ਲੜਨਾ ਚਾਹੁੰਦਾ ਸੀ । ਪਰ ਹੁਣ ਕੀ ਹੋ ਸਕਦਾ ਸੀ ?

ਮਿੱਥੀ ਤਾਰੀਖ਼ ਤੇ ਪਿੰਡ ਦਾ ਅਖਾੜਾ ਬੰਦਨਵਾਰ, ਅਸ਼ੋਕ ਦੇ ਪੱਤਿਆਂ ਦੇ ਫਾਟਕਾਂ ਅਤੇ ਰੰਗ ਬਿਰੰਗੀਆਂ ਕਾਗ਼ਜ਼ ਦੀਆਂ ਝੰਡੀਆਂ ਨਾਲ ਖ਼ੂਬ ਸਜਾਇਆ ਗਿਆ । ਵਕਤ ਤੋਂ ਬਹੁਤ ਪਹਿਲਾਂ ਹੀ ਜਵਾਰ ਅਤੇ ਦੂਰ ਦੂਰ ਤੋਂ ਆਏ ਪਿੰਡਾਂ ਦੇ ਲੋਕਾਂ ਦੀ ਭੀੜ ਇਕੱਠੀ ਹੋਣ ਲੱਗੀ । ਮਾਂ ਬਾਪ ਦਾ ਆਸ਼ੀਰਵਾਦ ਲੈ ਕੇ ਫੁੱਲਾਂ ਦੇ ਹਾਰਾਂ ਨਾਲ ਲੱਦੇ ਹੋਏ ਦੋਵੇਂ ਭਰਾ ਬੈਂਡ ਵਾਜਿਆਂ ਦੇ ਨਾਲ ਆਪਣੇ ਪਿੰਡ ਦੇ ਲੋਕਾਂ ਦੀ ਭੀੜ ਦੇ ਅੱਗੇ ਅੱਗੇ ਅਖਾੜੇ ਵਲ ਜਾ ਰਹੇ ਸਨ । ਇਕੱਠੀ ਹੋਈ ਭੀੜ ਖੁਸ਼ੀ ਨਾਲ ਜੈ ਬਜਰੰਗ ਬਲੀ, ਜੈ ਬਜਰੰਗ ਬਲੀ ਕਹਿ ਰਹੀ ਸੀ । ਪਰ ਗੋਪੀ ਦੇ ਦਿਲ ਵਿਚ ਉਹ ਖੁਸ਼ੀ, ਉਤਸ਼ਾਹ ਨਹੀਂ ਸੀ, ਜਿਸ ਦੀ ਉਸ ਨੇ ਕਦੀ ਅਜਿਹਾ ਮੌਕਾ ਆਉਣ ਤੇ ਕਲਪਨਾ ਕੀਤੀ ਸੀ । ਫਿਰ ਵੀ ਮਨ ਦੀ ਗੱਲ ਛੁਪਾ ਕੇ ਉਹ ਓਪਰੇ ਜੋਸ਼ ਨਾਲ ਭੀੜ ਦੀ ਖੁਸ਼ੀ ਵਿਚ ਹਿੱਸਾ ਲੈ ਰਿਹਾ ਸੀ ।

ਅਖਾੜੇ ਵਾਲੀ ਥਾਂ ਤੇ ਦੋ ਦਿਸ਼ਾਵਾਂ ਤੋਂ ਇਕੋ ਸਮੇਂ ਗੋਪੀ ਅਤੇ ਜੋਖੂ ਦੇ ਦਲ ਪਹੁੰਚੇ । ਦੋਵਾਂ ਦਲਾਂ ਨੇ ਜੈ ਜੈਕਾਰ ਕੀਤੀ । ਮਾਰੂ ਵਾਜੇ ਜ਼ੋਰ ਜ਼ੋਰ ਨਾਲ ਵੱਜਣ ਲੱਗੇ । ਵਾਤਾਵਰਣ ਦੇ ਕਣ ਕਣ ਵਿਚ ਬੀਰ ਰਸ ਦਾ ਸੰਚਾਰ ਹੋ ਰਿਹਾ ਸੀ । ਭੀੜ ਦੀਆਂ ਅੱਖਾਂ ਵਿਚ ਖੁਸ਼ੀ ਅਤੇ ਉਤਸੁਕਤਾ ਚਮਕ ਰਹੀ ਸੀ । ਸਭ ਲੋਕ ਅਖਾੜੇ ਵਾਲੀ ਥਾਂ ਦੇ ਦੁਆਲੇ ਇਕੱਠੇ ਹੋ ਰਹੇ ਸਨ । ਗੋਪੀ ਅਤੇ ਜੋਖੂ ਦੇ ਚਾਹੁੰਣ ਵਾਲੇ ਉਨ੍ਹਾਂ ਨੂੰ ਚੁਫੇਰਿਓਂ ਘੇਰ ਕੇ ਉਨ੍ਹਾਂ ਦੀ ਹੌਸਲਾ ਅਫ਼ਜ਼ਾਈ ਕਰਨ ਦੇ ਨਾਲ ਹੀ ਤਰ੍ਹਾਂ ਤਰ੍ਹਾਂ ਦੇ ਗੁਰ ਦੀਆਂ ਗੱਲਾਂ ਵੀ ਕਰ ਰਹੇ ਸਨ । ਕੋਈ ਬਜ਼ੁਰਗ ਪਿੱਠ ਠੋਕ ਕੇ ਉਤਸ਼ਾਹ ਵਧਾ ਰਿਹਾ ਸੀ । ਕੋਈ ਹਮਉਮਰ ਹੱਥ ਮਿਲਾ ਕੇ ਜਿੱਤ ਦੀ ਕਾਮਨਾ ਕਰ ਰਿਹਾ ਸੀ । ਅਤੇ ਸਭ ਛੋਟੇ ਸ਼ਾਗਿਰਦ ਪੈਰ ਛੂਹ ਕੇ ਭਗਵਾਨ ਅੱਗੇ ਸਫ਼ਲਤਾ ਲਈ ਪ੍ਰਾਰਥਨਾ ਕਰ ਰਹੇ ਸਨ ।

ਗੋਪੀ ਦੇ ਅਖਾੜੇ ਵਿਚ ਕੁੱਦਣ ਤੋਂ ਪਹਿਲਾਂ ਹੀ ਮਾਨਿਕ ਨੇ ਉਸ ਦੇ ਕੰਨ ਵਿਚ ਕਿਹਾ, "ਬੁੱਢਾ ਪੁਰਾਣਾ ਉਸਤਾਦ ਹੈ । ਜ਼ਿਆਦਾ ਮੌਕਾ ਨਾ ਦੇਣਾ । ਹੱਥ ਮਿਲਾਉਂਦੇ ਸਾਰ ਹੀ, ਅੱਖ ਝਮੱਖਦਿਆਂ ਹੀ......ਸਮਝਿਆ ? ਵਰਨਾ ਜੇਕਰ ਇਕ ਵਾਰ ਉਸ ਨੂੰ ਮੌਕਾ ਦੇ ਦਿਤਾ ਤਾਂ ਮੁਸ਼ਕਲ ਹੋ ਜਾਏਗੀ । ਫਿਰ ਹਾਰ ਵੀ ਗਿਆ ਤਾਂ ਲੋਕ ਕਹਿਣਗੇ ਕਿ ਇਕ ਤਾਂ ਬੁੱਢੇ ਨਾਲ ਘੁਲਣਾ ਹੀ ਗੋਪੀ ਵਰਗੇ ਜਵਾਨ ਦੀ ਜ਼ਿਆਦਤੀ ਸੀ, ਦੂਜਾ ਲੜਿਆ ਵੀ ਤਾਂ ਘੰਟਿਆਂ ਬੱਧੀ ਜੋਖੂ ਤੋਂ ਲਤਾੜਿਆ ਜਾਂਦਾ ਰਿਹਾ...... ਇਹ ਕਹਿਣ ਦਾ ਮੌਕਾ ਕਿਸੇ ਨੂੰ ਨਾ ਮਿਲੇ । ਬਸ, ਇਕਦਮ......"

ਦੋਵੇਂ ਅਖਾੜੇ ਵਿਚ ਉਤਰ ਆਏ । ਦੋਵਾਂ ਪਾਸਿਆਂ ਤੋਂ ਜੋਰ ਜੋਰ ਦੀ ਜੈ ਜੈਕਾਰ ਹੋਈ । ਮਾਰੂ ਵਾਜੇ ਹੋਰ ਜੋਰ ਨਾਲ ਵੱਜ ਉੱਠੇ । ਸਭ ਦੀਆਂ ਨਜ਼ਰਾਂ ਇਨ੍ਹਾਂ ਦੋਵਾਂ ਪਹਿਲਵਾਨਾਂ ਤੇ ਟਿਕੀਆਂ ਹੋਈਆਂ ਸਨ ।

ਦੋਵਾਂ ਪਹਿਲਵਾਨਾਂ ਨੇ ਅਖਾੜੇ ਦੀ ਮਿੱਟੀ ਚੁੱਕ ਕੇ ਮੱਥੇ ਨੂੰ ਲਾਈ ਅਤੇ ਫਿਰ ਆਪਣੇ ਗੁਰੂ ਨੂੰ ਪ੍ਰਣਾਮ ਕੀਤਾ । ਫਿਰ ਹੱਥ ਮਿਲਾਉਣ ਲਈ ਇਕ ਦੂਜੇ ਵਲ ਵਧੇ । ਗੋਪੀ ਨੇ ਆਪਣਾ ਸੱਜਾ ਪੈਰ ਇਸ ਢੰਗ ਨਾਲ ਜੋਖੂ ਦੀ ਵੱਖੀ ਵਿਚ ਮਾਰਿਆ ਕਿ ਉਹ ਜ਼ਮੀਨ 'ਤੇ ਡਿੱਗ ਪਿਆ । ਭੀੜ ਵਿਚ ਸੱਨਾਟਾ ਛਾ ਗਿਆ । ਜੋਖੂ ਦੇ ਦਲ ਦੇ ਲੋਕ ਕੰਬਦੇ ਹੋਏ ਉਸ ਵਲ ਵਧੇ । ਉਨ੍ਹਾਂ ਨੇ ਝੁਕ ਕੇ ਦੇਖਿਆ ਤਾਂ ਜੋਖੂ ਦਾ ਸਰੀਰ ਠੰਡਾ ਪੈ ਚੁੱਕਾ ਸੀ । ਬਸ ਦੇਖਦੇ ਹੀ ਦੇਖਦੇ ਜੋਖੂ ਦੇ ਦਲ ਦੇ ਲੋਕ ਗੁੱਸੇ ਨਾਲ ਭੜਕ ਉੱਠੇ । "ਇਹ ਅਨਿਆਂ ਹੈ...ਧੋਖਾ ਹੈ...ਹੱਥ ਮਿਲਾਉਣ ਤੋਂ ਪਹਿਲਾਂ ਹੀ ਗੋਪੀ ਨੇ ਜੋਖੂ ਦੀ ਵੱਖੀ ਵਿਚ ਪੈਰ ਮਾਰਿਆ । ਕੁਸ਼ਤੀ ਦੇ ਕਾਇਦੇ ਨੂੰ ਇਸ ਕਾਇਰ ਨੇ ਤੋੜਿਆ ਹੈ...ਅਸੀਂ ਇਸ ਨੂੰ ਜਿੰਦਾ ਨਹੀਂ ਛੱਡਾਂਗੇ !" ਆਦਿ ਆਵਾਜ਼ਾਂ ਸੁਣਾਈ ਦੇਣ ਲੱਗੀਆਂ । ਗੋਪੀ ਖ਼ਾਮੋਸ਼ ਖੜਾ ਸੀ । ਉਸ ਦੀ ਸਮਝ ਵਿਚ ਕੁਝ ਨਹੀਂ ਆ ਰਿਹਾ ਸੀ ਕਿ ਅਚਾਨਕ ਇਹ ਕੀ ਹੋ ਗਿਆ । ਪਰ ਹੁਣ ਜਾਨਣ ਬੁਝਣ ਦਾ ਮੌਕਾ ਹੀ ਕਿਥੇ ਸੀ ? ਜਦ ਜੋਖੂ ਦੇ ਦਲ ਨੇ ਲਾਠੀਆਂ ਉਠਾ ਲਈਆਂ, ਤਾਂ ਦੂਜਾ ਦਲ ਚੁੱਪ ਕਿਵੇਂ ਰਹਿੰਦਾ ? ਲਾਠੀਆਂ ਵਰ੍ਹਨ ਲੱਗੀਆਂ । ਤਮਾਸ਼ਬੀਨ ਭੱਜ ਉੱਠੇ । ਕਈਆਂ ਦੇ ਸਿਰ ਪਾਟ ਗਏ । ਕਈਆਂ ਦੇ ਹੱਥਾਂ ਪੈਰਾਂ ਤੇ ਬਹੁਤ ਸੱਟਾਂ ਲੱਗੀਆਂ । ਅਖ਼ੀਰ ਜਦੋਂ ਜੋਖੂ ਦੇ ਦਲ ਵਾਲਿਆਂ ਨੇ ਦੇਖਿਆ ਕਿ ਉਨ੍ਹਾਂ ਦਾ ਪੱਲੜਾ ਕਮਜ਼ੋਰ ਹੈ ਤਾਂ ਉਨ੍ਹਾਂ ਨੇ ਖ਼ੁਦ ਹੀ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਆਪਣੇ ਲੋਕਾਂ ਨੂੰ ਹੀ ਰੋਕਣ ਲੱਗੇ । ਗੋਪੀ ਦੇ ਆਪਣੇ ਪਿੰਡ ਦਾ ਮਾਮਲਾ ਸੀ । ਜੋਖੂ ਦੇ ਦਲ ਵਾਲੇ ਪਰਾਏ ਪਿੰਡ ਦੇ ਸਨ । ਜੇਕਰ ਉਹ ਨਾ ਰੋਕਦੇ ਤਾਂ ਇਕ ਆਦਮੀ ਵੀ ਬਚ ਕੇ ਨਾ ਜਾਂਦਾ । ਲਾਠੀਆਂ ਵਰ੍ਹਨ ਦੀ ਆਵਾਜ਼ ਰੁਕ ਗਈ । ਫਿਰ ਕਚਹਿਰੀ ਵਿਚ ਦੇਖ ਲੈਣ ਦੀ ਧਮਕੀ ਦੇ ਕੇ ਉਹ ਚਲੇ ਗਏ ।

ਅਜਿਹੀ ਘਟਨਾ ਨੂੰ ਲੈ ਕੇ ਕਚਹਿਰੀ ਪਹੁੰਚਣਾ ਖੁਦ ਉਨ੍ਹਾਂ ਲਈ ਕੋਈ ਮਾਣ ਜਾਂ ਪ੍ਰਤਿਸ਼ਠਾ ਦੀ ਗੱਲ ਨਹੀਂ ਸੀ । ਇਸ ਤਰ੍ਹਾਂ ਕਰਨ ਨਾਲ ਇੱਜ਼ਤ ਵਧਣ ਦੀ ਬਜਾਏ ਘਟਦੀ ਸੀ । ਜੋਖੂ ਪਹਿਲਵਾਨ ਦੀ ਇਸ ਤਰ੍ਹਾਂ ਜੋ ਮੌਤ ਹੋ ਗਈ ਸੀ, ਇਸ ਨਾਲ ਜਵਾਰ ਵਿਚ ਕੀ ਉਨ੍ਹਾਂ ਦੀ ਘੱਟ ਬਦਨਾਮੀ ਹੋਈ ਸੀ, ਜੋ ਹੁਣ ਫਿਰ ਕਚਹਿਰੀ ਵਿਚ ਆਪਣੀ ਬਦਨਾਮੀ ਦਾ ਢੋਲ ਪਿੱਟਦੇ । ਇਸ ਇਲਾਕੇ ਦੇ ਦਰੋਗਾ ਨੇ ਪਹਿਲਾਂ ਜ਼ਰੂਰ ਰਪਟ ਲਿਖਾਉਣ 'ਤੇ ਜ਼ੋਰ ਦਿੱਤਾ, ਪਰ ਗੋਪੀ ਦੇ ਦਲ ਨੇ ਜਦੋਂ ਉਸ ਦੀ ਜੇਬ ਗਰਮ ਕਰ ਦਿੱਤੀ ਤਾਂ ਉਹ ਚੁੱਪ ਕਰਕੇ ਬੈਠ ਗਿਆ ।

ਜੋ ਵੀ ਹੋਵੇ, ਇਸ ਵਾਰਦਾਤ ਦਾ ਇਹ ਨਤੀਜਾ ਜ਼ਰੂਰ ਨਿਕਲਿਆ ਕਿ ਜੋਖੂ ਦੇ ਪਿੰਡ ਵਾਲੇ ਹਮੇਸ਼ਾਂ ਲਈ ਗੋਪੀ ਅਤੇ ਉਸ ਦੇ ਖ਼ਾਨਦਾਨ ਨੂੰ ਜਾਨੋਂ ਮਾਰ ਮੁਕਾਉਣ ਦੇ ਦੁਸ਼ਮਣ ਬਣ ਗਏ । ਉਨ੍ਹਾਂ ਦੇ ਦਿਲਾਂ ਵਿਚ ਇਕ ਜ਼ਖਮ ਬਣ ਗਿਆ । ਗੋਪੀ

ਦੇ ਦਿਲ 'ਤੇ ਜੋਖੂ ਦੀ ਇਸ ਤਰ੍ਹਾਂ ਹੋਈ ਮੌਤ ਦਾ ਏਨਾ ਡੂੰਘਾ ਅਸਰ ਪਿਆ ਕਿ ਉਸ ਨੇ ਹਮੇਸ਼ਾ ਲਈ ਕੁਸ਼ਤੀ ਨਾ ਲੜਨ ਦਾ ਇਰਾਦਾ ਕਰ ਲਿਆ । ਮਾਨਿਕ ਅਤੇ ਪਿੰਡ ਦੇ ਲੋਕਾਂ ਨੇ ਉਸ ਨੂੰ ਬਹੁਤ ਸਮਝਾਇਆ, ਤਰ ਉਸ 'ਤੇ ਇਸ ਦਾ ਕੋਈ ਅਸਰ ਨਾ ਹੋਇਆ । ਉਹ ਹੁਣ ਹਰ ਤਰ੍ਹਾਂ ਨਾਲ ਘਰ ਗ੍ਰਿਹਸਤੀ ਦੇ ਕੰਮਾਂ ਵਿਚ ਪਿਤਾ ਦੀ ਮਦਦ ਕਰਨ ਲੱਗਾ ।

# 3

ਹੌਲੀ ਹੌਲੀ ਇਹ ਗੱਲਾਂ ਪੁਰਾਣੀਆਂ ਹੋ ਗਈਆਂ । ਪਿਤਾ ਨੂੰ ਹੁਣ ਆਪਣੇ ਪੁੱਤਰਾਂ ਦੇ ਵਿਆਹ ਦੀ ਚਿੰਤਾ ਸਤਾਉਣ ਲੱਗੀ । ਇਸ ਤੋਂ ਪਹਿਲਾਂ ਵੀ ਕਈ ਥਾਵਾਂ ਤੋਂ ਰਿਸ਼ਤੇ ਆਏ ਸਨ, ਪਰ ਉਨ੍ਹਾਂ ਨੇ, "ਹਾਲਾਂ ਕਿਹੜੀ ਜਲਦੀ ਹੈ ?" ਕਹਿ ਕੇ ਟਾਲ ਦਿੱਤਾ ਸੀ । ਹੁਣ ਸੰਯੋਗ ਨਾਲ ਇਕ ਅਜਿਹਾ ਰਿਸ਼ਤਾ ਆ ਗਿਆ ਕਿ ਉਨ੍ਹਾਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ । ਸੀਤਾ ਤੇ ਉਰਮਿਲਾ ਵਾਂਗ ਇੱਜ਼ਤਦਾਰ ਕੁਲ ਦੀਆਂ ਦੋ ਸਕੀਆਂ ਭੈਣਾਂ ਦੀ ਇਕੋ ਸਮੇਂ ਦੋਵਾਂ ਭਰਾਵਾਂ ਨਾਲ ਰਿਸ਼ਤੇ ਦੀ ਗੱਲ ਚਲੀ । ਜਿਸ ਤਰ੍ਹਾਂ ਦੇ ਪੁੱਤਰ ਸਨ, ਉਸ ਤਰ੍ਹਾਂ ਦੀਆਂ ਵਹੁੱਟੀਆਂ ਮਿਲਣ ਵਾਲੀਆਂ ਸਨ । ਮਾਂ ਤਾਂ ਵਰ੍ਹਿਆਂ ਤੋਂ ਨੂੰਹਾਂ ਦਾ ਮੂੰਹ ਦੇਖਣ ਲਈ ਤਰਸ ਰਹੀ ਸੀ । ਇਸ ਰਿਸ਼ਤੇ ਦੀ ਗੱਲ ਜਿਸ ਨੇ ਵੀ ਸੁਣੀ, ਉਸ ਨੇ ਹੀ ਪਿਤਾ ਨੂੰ ਰਾਏ ਦਿੱਤੀ ਕਿ, ਬਸ, ਹੁਣ ਕੁਝ ਸੋਚਣ ਸਮਝਣ ਦੀ ਗੱਲ ਨਹੀਂ ਹੈ । ਇਹ ਪਰਮਾਤਮਾ ਦੀ ਕ੍ਰਿਪਾ ਹੈ ਕਿ ਅਜਿਹੀਆਂ ਨੂੰਹਾਂ ਮਿਲ ਰਹੀਆਂ ਹਨ । ਇਕੋ ਹੀ ਸਮੇਂ ਜਿਵੇਂ ਦੋਵਾਂ ਪੁੱਤਰਾਂ ਦੇ ਸਭ ਸੰਸਕਾਰ ਹੋਏ, ਉਸ ਤਰ੍ਹਾਂ ਇਕ ਹੀ ਸਮੇਂ ਵਿਆਹ ਵੀ ਜਿੰਨੀ ਜਲਦੀ ਹੋ ਜਾਏ, ਚੰਗਾ ਹੈ ।"

ਵਿਆਹ ਬੜੀ ਧੂਮਧਾਮ ਨਾਲ ਹੋਏ । ਦੋ ਸੁੰਦਰ ਪਤਨੀਆਂ ਦੇ ਘਰ ਵਿਚ ਆਉਣ ਨਾਲ ਘਰ ਦੀ ਰੌਣਕ ਵੱਧ ਗਈ । ਮਾਤਾ ਪਿਤਾ ਫੁੱਲੇ ਨਹੀਂ ਸਨ ਸਮਾਉਂਦੇ । ਮਾਤਾ ਪਿਤਾ ਦੀ ਖੁਸ਼ੀ ਦੀ ਉਸ ਸਮੇਂ ਤਾਂ ਕੋਈ ਹੱਦ ਹੀ ਨਾ ਰਹੀ, ਜਦੋਂ ਉਨ੍ਹਾਂ ਨੇ ਅੱਖੀਂ ਦੇਖਿਆ ਕਿ ਦੋਵੇਂ ਵਹੁੱਟੀਆਂ ਸੱਚਮੁਚ ਹੀ ਬਹੁਤ ਸੁਸ਼ੀਲ ਹਨ ।

ਗੋਪੀ ਸੁੰਦਰ ਪਤਨੀ ਦੇ ਨਾਲ ਖ਼ੂਬਸੂਰਤ ਭਾਬੀ ਨੂੰ ਦੇਖ ਕੇ ਨਿਹਾਲ ਹੋ ਗਿਆ । ਉਸ ਲਈ ਘਰ-ਸੰਸਾਰ ਏਨਾ ਮੋਹਕ ਤੇ ਸੁਖਦਾਇਕ ਹੋ ਗਿਆ ਸੀ ਕਿ ਉਹ ਘਰ ਵਿਚ ਹੀ ਰਮ ਕੇ ਰਹਿ ਗਿਆ । ਬਾਹਰਲੀ ਦੁਨੀਆ ਨਾਲੋਂ ਉਸ ਨੇ ਇਕ ਢੰਗ ਨਾਲ ਨਾਤਾ ਹੀ ਤੋੜ ਲਿਆ । ਉਹ ਆਪਣੀ ਹੀ ਧੁਨ ਦਾ ਆਦਮੀ ਸੀ । ਸ਼ੁਰੂ ਸ਼ੁਰੂ ਵਿਚ ਤਾਂ ਉਹ ਆਪਣੀ ਸਿਹਤ ਬਨਾਉਣ ਅਤੇ ਕਸਰਤ ਕਰਨ ਵਲ ਏਨਾ ਧਿਆਨ ਦਿੰਦਾ ਕਿ ਦੁਨੀਆਵੀ ਗੱਲਾਂ ਵਿਚ ਉਸ ਦੀ ਕੋਈ ਦਿਲਚਸਪੀ ਹੀ ਨਹੀਂ ਸੀ ਰਹੀ । ਲੋਕਾਚਾਰ ਦੇ ਬੰਧਨਾਂ ਕਾਰਨ ਉਸ ਨੂੰ ਆਪਣੀ ਪਤਨੀ ਨਾਲ ਮਿਲਣ ਦੀ ਓਨੀ ਆਜ਼ਾਦੀ ਅਤੇ ਖੁੱਲ੍ਹ ਨਹੀਂ ਸੀ ਜਿੰਨੀ ਭਾਬੀ ਨਾਲ ਸੀ । ਭਾਬੀ ਨਾਲ ਉਹ ਖੁੱਲ੍ਹ ਕੇ ਮਿਲਦਾ । ਖ਼ੂਬ ਹਾਸਾ-ਮਜ਼ਾਕ ਕਰਦਾ । ਘਰ ਦੇ ਇਸ ਸਦਾ ਹੱਸਦੇ ਮਾਹੌਲ ਨੂੰ ਦੇਖ ਕੇ

ਮਾਤਾ ਪਿਤਾ ਦਾ ਦਿਲ ਝੂਮ ਉੱਠਦਾ । ਮਾਨਿਕ ਨੂੰ ਇਨ੍ਹਾਂ ਗੱਲਾਂ ਵਿਚ ਖੁੱਲ੍ਹ ਕੇ ਹਿੱਸਾ ਲੈਣ ਦੀ ਆਜ਼ਾਦੀ ਨਹੀਂ ਸੀ । ਫਿਰ ਵੀ ਉਹ ਗੋਪੀ ਅਤੇ ਭਾਬੀ ਦਾ ਸਨੇਹ ਦੇਖ ਕੇ ਮਨ ਹੀ ਮਨ ਵਿਚ ਖੁਸ਼ ਹੁੰਦਾ । ਭਰਾ ਭਰਾ ਦਾ ਪ੍ਰੇਮ, ਭੈਣ ਭੈਣ ਦਾ ਪ੍ਰੇਮ, ਦਿਉਰ ਭਾਬੀ ਦਾ ਪ੍ਰੇਮ, ਪੁੱਤਰ, ਮਾਤਾ ਪਿਤਾ, ਨੂੰਹਾਂ ਦਾ ਪ੍ਰੇਮ, ਇਹ ਸਭ ਦੇਖ ਕੇ ਇੰਞ ਲੱਗਦਾ ਸੀ ਜਿਵੇਂ ਇਸ ਘਰ 'ਤੇ ਚੌਵੀ ਘੰਟੇ ਹੀ ਅੰਮ੍ਰਿਤ ਦੀ ਵਰਖਾ ਹੋ ਰਹੀ ਹੋਵੇ । ਪਰਿਵਾਰ ਦੇ ਸਾਰੇ ਮੈਂਬਰ ਪ੍ਰਸੰਨ-ਚਿੱਤ ਅਤੇ ਚਿੰਤਾ-ਮੁਕਤ ਹਨ ।

ਕਿੰਨਾ ਚੰਗਾ ਹੁੰਦਾ ਜੇ ਇਹ ਫੁਲਵਾੜੀ ਹਮੇਸ਼ਾ ਅਜਿਹੀ ਹੀ ਗੁਲਜ਼ਾਰ ਬਣੀ ਰਹਿੰਦੀ । ਇਸ ਦੇ ਪੌਦੇ ਅਤੇ ਫੁੱਲ ਹਮੇਸ਼ਾਂ ਇਸ ਤਰ੍ਹਾਂ ਖੁਸ਼ੀ ਨਾਲ ਝੂਮਦੇ ਰਹਿੰਦੇ । ਪਰ ਦੁਨੀਆ ਦੀ ਉਹ ਕਿਹੜੀ ਗੁਲਜ਼ਾਰ ਤੇ ਫੁਲਵਾੜੀ ਹੈ ਜਿਸ ਦੇ ਪੌਦੇ ਅਤੇ ਫੁੱਲਾਂ ਦੀ ਖੁਸ਼ੀ ਨੂੰ ਪੱਤਝੜ ਆਪਣੀ ਲਪੇਟ ਵਿਚ ਨਹੀਂ ਲੈ ਲੈਂਦੀ ?

ਮੁਸ਼ਕਲ ਨਾਲ ਇਸ ਖੁਸ਼ੀ ਦੇ ਅਜੇ ਛੇ ਮਹੀਨੇ ਵੀ ਨਹੀਂ ਸੀ ਲੰਘੇ ਕਿ ਇਕ ਕਾਲੀ ਬੋਲੀ ਰਾਤ ਨੂੰ ਖੁਸ਼ੀ ਦੀ ਇਸ ਦੁਨੀਆ ਦੇ ਇਕ ਕੋਨੇ ਵਿਚ ਅੱਗ ਲੱਗ ਗਈ । ਮਾਨਿਕ ਸਤ ਨਾਰਾਇਣ ਜੀ ਦੀ ਕਥਾ ਲਈ ਜ਼ਰੂਰੀ ਸਾਮਾਨ ਲੈਣ ਕਸਬੇ ਗਿਆ ਸੀ । ਵਾਪਸੀ ਤੇ ਕਾਫ਼ੀ ਰਾਤ ਹੋ ਗਈ ਸੀ । ਕਸਬੇ ਤੋਂ ਉਸ ਦੇ ਪਿੰਡ ਦਾ ਰਸਤਾ ਜੋਖੂ ਦੇ ਪਿੰਡ ਦੀ ਸੀਮਾ ਦੇ ਨਾਲ ਲੱਗਦਾ ਸੀ । ਮੋਢਿਆਂ ਤੇ ਸਾਮਾਨ ਦੀ ਗੱਠੜੀ ਰੱਖ ਕੇ ਉਹ ਤੇਜ਼ ਚਾਲ ਨਾਲ ਪਿੰਡ ਵਲ ਆ ਰਿਹਾ ਸੀ । ਉਸ ਪਿੰਡ ਦੀ ਸੀਮਾ ਦੇ ਇਕ ਬਾਗ਼ ਵਿਚ ਜਦ ਉਹ ਪਹੁੰਚਿਆ ਤਾਂ ਉਸ ਨੂੰ ਇੰਞ ਲੱਗਾ ਕਿ ਕੁਝ ਲੋਕ ਉਸ ਦਾ ਪਿੱਛਾ ਕਰ ਰਹੇ ਹਨ । ਉਹ ਮੁੜ ਕੇ ਦੇਖਣ ਹੀ ਲੱਗਾ ਸੀ ਕਿ ਇਕ ਲਾਠੀ ਉਸ ਦੇ ਸਿਰ 'ਤੇ ਵੱਜੀ । ਫਿਰ ਤਾਂ ਲਾਠੀਆਂ ਦੀ ਬੌਛਾੜ ਹੋ ਗਈ । ਉਹ ਬੇਹੋਸ਼ ਹੋ ਗਿਆ । ਉਹ ਆਪਣੇ ਆਪ ਨੂੰ ਬਹੁਤ ਦੇਰ ਸੰਭਾਲ ਨਾ ਸਕਿਆ ਤੇ ਜ਼ਮੀਨ 'ਤੇ ਡਿੱਗ ਪਿਆ । ਉਸ ਦਾ ਸਿਰ ਪਾਟ ਗਿਆ ਸੀ । ਸਿਰ 'ਚੋਂ ਖ਼ੂਨ ਵਹਿ ਰਿਹਾ ਸੀ । ਉਸ ਨੂੰ ਇੰਞ ਮਹਿਸੂਸ ਹੋਇਆ ਕਿ ਕਿਸੇ ਨੇ ਉਸ ਦੀ ਧੌਣ 'ਤੇ ਲਾਠੀ ਰੱਖ ਕੇ ਉਸ ਨੂੰ ਜ਼ੋਰ ਨਾਲ ਦਬਾਇਆ ਹੈ । ਉਸ ਨੂੰ ਸਾਹ ਲੈਣ ਸਮੇਂ ਤਕਲੀਫ਼ ਹੋਣ ਲੱਗੀ । ਉਸ ਦੀਆਂ ਅੱਖਾਂ ਬਾਹਰ ਆ ਗਈਆਂ ।

ਹੱਤਿਆਰੇ ਲਾਸ਼ ਨੂੰ ਟਿਕਾਣੇ ਲਾਉਣ ਦੀ ਗੱਲ ਸੋਚ ਹੀ ਰਹੇ ਸਨ ਕਿ ਉਨ੍ਹਾਂ ਨੂੰ ਲੋਕਾਂ ਦੇ ਆਉਣ ਦੀ ਆਹਟ ਸੁਣਾਈ ਦਿੱਤੀ । ਹੱਤਿਆਰੇ ਦੌੜ ਗਏ । ਇਹ ਲੋਕ ਵੀ ਕਸਬੇ ਤੋਂ ਹੀ ਆ ਰਹੇ ਸਨ । ਬਾਗ਼ ਵਿਚ ਰਸਤੇ ਉਤੇ ਪਈ ਲਾਸ਼ ਦੇਖ ਕੇ ਉਹ ਸ਼ਹਿਰੀਆਂ ਵਾਂਗ ਦੌੜ ਨਹੀਂ ਗਏ । ਅਜਿਹੇ ਮੌਕਿਆਂ 'ਤੇ ਉਹ ਅਪ੍ਣਾ ਫ਼ਰਜ਼ ਨਿਭਾਉਣਾ ਵੀ ਖ਼ੂਬ ਜਾਣਦੇ ਹਨ । ਉਨ੍ਹਾਂ ਨੇ ਝੁਕ ਕੇ ਲਾਸ਼ ਵਲ ਦੇਖਿਆ । ਉਨ੍ਹਾਂ ਦੇ ਦੁੱਖ ਦੀ ਕੋਈ ਹੱਦ ਨਾ ਰਹੀ ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਇਹ ਤਾਂ ਮਾਨਿਕ ਦੀ ਲਾਸ਼ ਹੈ । ਜਵਾਰ ਦਾ ਕੋਈ ਅਜਿਹਾ ਆਦਮੀ ਨਹੀਂ ਸੀ ਜੋ ਇਨ੍ਹਾਂ ਦੋਹਾਂ ਭਰਾਵਾਂ ਦੀ ਤਾਕਤ ਅਤੇ ਬਹਾਦਰੀ ਨੂੰ ਨਹੀਂ ਜਾਣਦਾ ਸੀ । ਪਲ ਭਰ ਲਈ ਉਨ੍ਹਾਂ ਨੂੰ ਜੋਖੂ ਦੇ ਨਾਲ ਮਾਨਿਕ ਦੀ ਹੋਈ ਕੁਸ਼ਤੀ ਦੀਆਂ ਗੱਲਾਂ ਯਾਦ ਆਈਆਂ । ਫਿਰ ਉਨ੍ਹਾਂ ਦੀ ਸਮਝ ਵਿਚ ਕੁਝ ਆ ਗਿਆ । ਜੋਖੂ ਦੇ ਪਿੰਡ ਵਾਲਿਆਂ ਦੀ ਇਸ ਕਾਇਰਤਾ-

ਪੂਰਨ ਕਾਰਵਾਈ ਕਾਰਨ ਉਹ ਗੁੱਸੇ ਵਿਚ ਆ ਗਏ । ਉਨ੍ਹਾਂ ਨੇ ਇਕ ਆਦਮੀ ਗੋਪੀ ਨੂੰ ਖ਼ਬਰ ਦੇਣ ਲਈ ਭੇਜਿਆ । ਨਾਲ ਹੀ ਉਸ ਨੇ ਇਹ ਵੀ ਕਹਿਣ ਲਈ ਕਿਹਾ ਕਿ ਪੂਰੇ ਦਲ ਨਾਲ ਉਨ੍ਹਾਂ ਦੇ ਪਿੰਡ ਵਾਲੇ ਇਕਦਮ ਆ ਜਾਣ ਤਾਂ ਕਿ ਇਨ੍ਹਾਂ ਬੁਜ਼ਦਿਲਾਂ ਤੋਂ ਲੱਗਦੇ ਹੱਥ ਮਾਨਿਕ ਦੀ ਮੌਤ ਦਾ ਬਦਲਾ ਲੈ ਲਿਆ ਜਾਏ ।

"ਵਿਚਾਰਾ ਮਾਨਿਕ ! ਉਸ ਦੀ ਜਵਾਨ ਪਤਨੀ ਦੀ ਜ਼ਿੰਦਗੀ ਹਮੇਸ਼ਾ ਲਈ ਦੁੱਖ-ਦਾਈ ਹੋ ਗਈ । ਇਨ੍ਹਾਂ ਕਾਇਰਾਂ ਨੂੰ ਇਸ ਪਾਪ ਦੀ ਸਜਾ ਜਰੂਰ ਮਿਲੇਗੀ । ਬਦਲਾ ਹੀ ਲੈਣਾ ਸੀ ਤਾਂ ਮਰਦਾਂ ਵਾਂਗ ਮੈਦਾਨ ਵਿਚ ਨਿੱਤਰਦੇ ।" ਮਾਨਿਕ ਦੀ ਲਾਸ਼ ਦੁਆਲੇ ਇਹ ਲੋਕ ਦੁੱਖੀ ਮੁਦਰਾ ਵਿਚ ਬੈਠ ਗਏ ।

ਗੋਪੀ ਦੇ ਘਰ ਵਾਲਿਆਂ ਨੂੰ ਇਸ ਘਟਨਾ ਦੀ ਖ਼ਬਰ ਮਿਲ ਗਈ ਸੀ । ਪਰਿਵਾਰ ਦੀਆਂ ਸਭ ਔਰਤਾਂ ਪਿੱਟਣ ਲੱਗ ਪਈਆਂ । ਗੋਪੀ ਤਾਂ ਇਹ ਸਦਮਾ ਸਹਿ ਨਾ ਸਕਿਆ। ਉਹ ਮੂਕ ਖੜਾ ਸੀ । ਪਿਤਾ ਵੀ ਪੱਥਰ ਦਾ ਬੁੱਤ ਬਣ ਗਿਆ ਸੀ ।

ਸਾਰੇ ਪਿੰਡ ਵਿਚ ਇਸ ਹਾਦਸੇ ਦੀ ਖ਼ਬਰ ਬਿਜਲੀ ਵਾਂਗ ਫੈਲ ਗਈ । ਚੁਫੇਰੇ ਕੁਹਰਾਮ ਮੱਚ ਗਿਆ । ਸਾਰਾ ਪਿੰਡ ਹੱਥ ਵਿਚ ਲਾਠੀਆਂ ਲੈ ਕੇ ਗੋਪੀ ਦੇ ਘਰ ਪਹੁੰਚ ਗਿਆ । ਉਨ੍ਹਾਂ ਦੇ ਗੁੱਸੇ ਦੀ ਕੋਈ ਹੱਦ ਨਾ ਰਹੀ । ਉਹ ਬੇਹੱਦ ਦੁੱਖੀ ਸਨ । ਪਿੰਡ ਦੀਆਂ ਔਰਤਾਂ ਸ਼ੋਕ-ਗ੍ਰਸਤ ਪਰਿਵਾਰ ਦੀਆਂ ਔਰਤਾਂ ਨੂੰ ਢਾਰਸ ਬੰਨ੍ਹਾ ਰਹੀਆਂ ਸਨ ਗੋਪੀ ਦੇ ਪਿਤਾ ਜੀ ਨੂੰ ਵੀ ਹੌਸਲਾ ਦੇ ਰਹੀਆਂ ਸਨ । ਪਰ ਜਵਾਨ ਚੈਨ ਨਾਲ ਨਹੀਂ ਬੈਠ ਰਹੇ ਸਨ । ਉਹ ਗੋਪੀ ਨੂੰ ਘੇਰ ਕੇ ਉਸ ਨੂੰ ਆਪਣੇ ਭਰਾ ਦੀ ਹੱਤਿਆ ਦਾ ਬਦਲਾ ਲੈਣ ਲਈ ਲਲਕਾਰਨ ਲੱਗੇ ।

ਗੋਪੀ ਕੁਝ ਸਮਾਂ ਤਾਂ ਉਨ੍ਹਾਂ ਦੀਆਂ ਗੱਲਾਂ ਸੁਣਦਾ ਰਿਹਾ । ਫਿਰ ਉਸ ਦੀਆਂ ਅੱਖਾਂ ਗੁੱਸੇ ਨਾਲ ਅੱਗ ਵਰ੍ਹਾਉਣ ਲੱਗ ਪਈਆਂ । ਉਹ ਤੜਫ਼ ਕੇ ਉਠਿਆ ਅਤੇ ਕੋਨੇ ਵਿਚ ਪਈ ਗੰਡਾਸੀ ਚੁੱਕ ਕੇ ਜ਼ਖ਼ਮੀ ਸ਼ੇਰ ਵਾਂਗ ਭੱਜ ਪਿਆ । ਉਸ ਦੇ ਪਿੱਛੇ ਪਿੱਛੇ ਪਿੰਡ ਦੇ ਨੌਜਵਾਨ ਹੱਥਾਂ ਵਿਚ ਲਾਠੀਆਂ ਅਤੇ ਲੱਠਾਂ ਲੈ ਕੇ ਆ ਰਹੇ ਸਨ । ਉਹ ਬਦਲੇ ਦੀ ਅੱਗ ਨਾਲ ਸੜ ਰਹੇ ਸਨ । ਇਹ ਖ਼ਬਰ ਸੁਣ ਕੇ ਚੌਕੀਦਾਰ ਥਾਣੇ ਵਲ ਭੱਜਿਆ ।

ਜੋਖੂ ਦੇ ਪਿੰਡ ਵਾਲਿਆਂ ਨੂੰ ਇਸ ਘਟਨਾ ਦੀ ਕੋਈ ਖ਼ਬਰ ਨਹੀਂ ਸੀ । ਉਸ ਦੇ ਕੁਝ ਇਕ ਸ਼ਾਗਿਰਦਾਂ ਦੀ ਹੀ ਇਹ ਖੁੱਲ੍ਹੀ ਚਾਲ ਸੀ । ਉਹ ਆਪਣਾ ਕੰਮ ਕਰਕੇ ਫ਼ਰਾਰ ਹੋ ਗਏ ਸਨ । ਪਿੰਡ ਵਾਲਿਆਂ ਨੂੰ ਜਦ ਰੌਲਾ ਸੁਣਾਈ ਦਿੱਤਾ ਤਾਂ ਉਨ੍ਹਾਂ ਨੇ ਸੋਚਿਆ ਕਿ ਸ਼ਾਇਦ ਕੋਈ ਡਾਕੂਆਂ ਦਾ ਗਿਰੋਹ ਪਿੰਡ ਲੁੱਟਣ ਆ ਰਿਹਾ ਹੈ । ਪੂਰੇ ਪਿੰਡ ਵਿਚ ਤਹਿਲਕਾ ਮੱਚ ਗਿਆ । ਜਵਾਨਾਂ ਨੇ ਹੱਥਾਂ ਵਿਚ ਲਾਠੀਆਂ ਲੈ ਕੇ ਮੁਕਾਬਲਾ ਕਰਨ ਦਾ ਨਿਸ਼ਚਾ ਕੀਤਾ । ਅਤੇ ਜਿਸ ਪਾਸਿਉਂ ਇਹ ਸ਼ੋਰ ਸੁਣਾਈ ਦੇ ਰਿਹਾ ਸੀ ਉਹ ਉਧਰਲੇ ਪਾਸੇ ਹੀ ਮੁਕਾਬਲਾ ਕਰਨ ਲਈ ਚਲ ਪਏ । ਔਰਤਾਂ ਅਤੇ ਬੁੱਢਿਆਂ ਦਾ ਕਲੇਜਾ ਧੱਕ ਧੱਕ ਕਰ ਰਿਹਾ ਸੀ । ਬੱਚੇ ਚੀਕ-ਚਿਹਾੜਾ ਪਾ ਰਹੇ ਸਨ ।

ਗੋਪੀ ਦਾ ਦਲ ਨੇੜੇ ਪਹੁੰਚਿਆ, ਤਾਂ ਸਾਹਮਣੇ ਉੱਠੀਆਂ ਲਾਠੀਆਂ ਦੇਖ ਕੇ ਉਨ੍ਹਾਂ ਨੇ ਸਮਝ ਲਿਆ ਕਿ ਖੁੱਲ੍ਹੀ ਫ਼ੌਜਦਾਰੀ ਦੀ ਤਿਆਰੀ ਇਨ੍ਹਾਂ ਨੇ ਪਹਿਲਾਂ ਹੀ ਕੀਤੀ

ਹੋਈ ਹੈ । ਦੋਵੇਂ ਦਲਾਂ 'ਤੇ ਕਿਸੇ ਦੇ ਸਮਝਾਉਣ ਦਾ ਕੋਈ ਅਸਰ ਨਹੀਂ ਸੀ ਹੋ ਰਿਹਾ । ਉਨ੍ਹਾਂ ਨੇ ਭੁੱਖੇ ਸ਼ੇਰਾਂ ਵਾਂਗ ਇਕ ਦੂਜੇ ਉਤੇ ਹਮਲਾ ਕੀਤਾ । ਕਿਸ ਦਲ ਦਾ ਕਿਹੜਾ ਆਦਮੀ ਜ਼ਖ਼ਮੀ ਹੋ ਕੇ ਡਿੱਗ ਰਿਹਾ ਹੈ, ਇਸ ਗੱਲ ਦੀ ਕਿਸੇ ਨੂੰ ਖ਼ਬਰ ਨਹੀਂ ਸੀ । ਇਕ ਪਾਸੇ ਮਾਨਿਕ ਦੀ ਹੱਤਿਆ ਦੇ ਬਦਲੇ ਦੀਆਂ ਲਪਟਾਂ ਬਲ ਰਹੀਆ ਸਨ ਤਾਂ ਦੂਜੇ ਪਾਸੇ ਲੋਕਾਂ ਨੂੰ ਆਪਣੇ ਜਾਨ-ਮਾਲ ਦੀ ਚਿੰਤਾ ਸੀ । ਕੋਈ ਵੀ ਦਲ ਆਪਣੀ ਹਾਰ ਕਿਵੇਂ ਮੰਨਦਾ ? ਦੇਖਦੇ ਦੇਖਦੇ ਕਈ ਲੋਥਾਂ ਜ਼ਮੀਨ ਉਪਰ ਤੜਫਣ ਲੱਗੀਆਂ । ਲੋਕਾਂ ਦਾ ਢੇਰ ਸਾਰਾ ਖ਼ੂਨ ਵਹਿਣ ਨਾਲ ਜ਼ਮੀਨ 'ਤੇ ਤਿਲਕਣ ਹੋ ਗਈ । ਪਰ ਇਸ ਪਾਸੇ ਧਿਆਨ ਦੇਣ ਦਾ ਕਿਸੇ ਕੋਲ ਵਕਤ ਨਹੀਂ ਸੀ । ਉਥੇ ਤਾਂ ਮਰਨ-ਮਾਰਨ ਦੀ ਬਾਜ਼ੀ ਲੱਗੀ ਹੋਈ ਸੀ ।

ਮਾਨਿਕ ਦੀ ਲਾਸ਼ ਨੂੰ ਥਾਣੇ ਲਿਜਾਣ ਦਾ ਹੁਕਮ ਦੇ ਕੇ ਦਰੋਗਾ ਅਤੇ ਹਵਾਲਦਾਰ ਦਸ ਹਥਿਆਰਬੰਦ ਸਿਪਾਹੀਆਂ ਦੇ ਨਾਲ ਚੌਕੀਦਾਰ ਨੂੰ ਅੱਗੇ ਅੱਗੇ ਤੋਰ ਕੇ ਘਟਨਾ ਵਾਲੀ ਥਾਂ ਵਲ ਚਲ ਪਏ । ਲਾਠੀਆਂ ਵਰ੍ਹਨ ਦੀ ਆਵਾਜ਼ ਸੁਣ ਕੇ ਜਦ ਉਨ੍ਹਾਂ ਨੇ ਟਾਰਚ ਜਲਾਈ ਤਾਂ ਉਹ ਕੀ ਦੇਖਦੇ ਹਨ ਕਿ ਦੋਵੇਂ ਦਲਾਂ ਦੇ ਲੋਕ ਇਕ ਦੂਜੇ ਦੇ ਖ਼ੂਨ ਦੇ ਪਿਆਸੇ ਹੋਏ ਪਏ ਹਨ । ਇਹ ਦੇਖ ਕੇ ਦਰੋਗਾ ਨੇ ਆਪਣਾ ਪਿਸਤੌਲ ਕੱਢਿਆ ਅਤੇ ਸਿਪਾਹੀਆਂ ਨੂੰ ਵੀ ਹਵਾਈ ਫਾਇਰ ਕਰਨ ਦਾ ਹੁਕਮ ਦਿੱਤਾ ।

ਫਾਇਰਾਂ ਦੀ ਆਵਾਜ਼ ਸੁਣ ਕੇ ਦੋਵੇਂ ਦਲਾਂ ਨੇ ਸਮਝ ਲਿਆ ਕਿ ਪੁਲੀਸ ਆ ਗਈ ਹੈ । ਲੋਕਾਂ ਨੇ ਨੱਸਣ ਦੀ ਕੋਸ਼ਿਸ਼ ਕੀਤੀ ਪਰ ਉਨ੍ਹਾਂ ਨੂੰ ਪੁਲੀਸ ਨੇ ਘੇਰਾ ਪਾ ਲਿਆ । ਪੁਲੀਸ ਵਾਲਿਆਂ ਨੇ ਸਭ ਨੂੰ ਹੱਥ-ਕੜੀਆਂ ਲਾ ਲਈਆਂ ਸਨ ।

ਗੋਪੀ ਦੇ ਖੱਬੇ ਹੱਥ ਦੀਆਂ ਤਿੰਨ ਉਂਗਲੀਆਂ ਪਿਸ ਗਈਆਂ ਸਨ ਅਤੇ ਗਲੇ ਲਾਗਲੀ ਸੱਜੀ ਪਸਲੀ ਤੇ ਸਖਤ ਚੋਟ ਲੱਗੀ ਸੀ । ਦੂਜੇ ਦਿਨ ਜਦ ਉਸ ਨੂੰ ਹਸਪਤਾਲ ਵਿਚ ਜਾ ਕੇ ਹੋਸ਼ ਆਈ ਤਾਂ ਉਸ ਨੇ ਆਪਣੇ ਸਰੀਰ ਤੇ ਲੱਗੀਆਂ ਸੱਟਾਂ ਦੇਖ ਕੇ ਹੈਰਾਨੀ ਪ੍ਰਗਟ ਕੀਤੀ । ਹਸਪਤਾਲ ਵਿਚ ਉਸ ਦੇ ਬਿਸਤਰੇ ਦੇ ਆਲੇ ਦੁਆਲੇ ਉਸ ਦੇ ਪਿੰਡ ਦੇ ਜ਼ਖਮੀ ਲੋਕ ਪਏ ਸਨ । ਸਭ ਇਕ ਦੂਜੇ ਨੂੰ ਘੂਰ ਘੂਰ ਕੇ ਦੇਖ ਰਹੇ ਸਨ ਪਰ ਕਿਸੇ ਵਿਚ ਕੁਝ ਕਹਿਣ ਸੁਣਨ ਦੀ ਤਾਕਤ ਨਹੀਂ ਸੀ । ਉਹ ਸਭ ਆਪਣੇ ਲਈ ਅਤੇ ਇਕ ਦੂਜੇ ਲਈ ਸਮੱਸਿਆ ਬਣ ਗਏ ਸਨ ।

ਮਾਨਿਕ ਨਹੀਂ ਰਿਹਾ, ਜ਼ਖ਼ਮੀ ਗੋਪੀ ਕਾਨੂੰਨ ਦੇ ਸ਼ਿਕੰਜੇ ਵਿਚ ਫਸਿਆ ਫ਼ੈਸਲੇ ਦੀ ਉਡੀਕ ਕਰ ਰਿਹਾ ਹੈ । ਮਾਤਾ ਪਿਤਾ ਅਤੇ ਪਰਿਵਾਰ ਦੀਆਂ ਔਰਤਾਂ ਦੇ ਸਿਰ 'ਤੇ ਜਿਵੇਂ ਪਹਾੜ ਹੀ ਟੁੱਟ ਪਿਆ ਹੋਵੇ । ਇਸ ਪਹਾੜ ਦੇ ਹੇਠ ਦੱਬੇ ਹੋਏ ਉਹ ਛਟਪਟਾ ਰਹੇ ਹਨ, ਕਰਾਹ ਰਹੇ ਹਨ, ਤੜਫ ਰਹੇ ਹਨ ।

ਪਿੰਡ ਦੇ ਕਈ ਘਰਾਂ ਵਿਚ ਮਾਤਮ ਛਾਇਆ ਹੋਇਆ ਹੈ । ਕਈ ਘਰਾਂ ਤੇ ਦੁੱਖ ਦੀ ਘਟਾ ਛਾਈ ਹੋਈ ਹੈ । ਪਰ ਗੋਪੀ ਦੇ ਘਰ ਦਾ ਦੁੱਖ ਫੈਲ ਕੇ ਜਿਵੇਂ ਪੂਰੇ ਪਿੰਡ ਤੇ ਛਾ ਗਿਆ ਹੈ । ਉਸ ਦੇ ਘਰ ਲੋਕਾਂ ਦੀ ਭੀੜ ਲੱਗੀ ਰਹਿੰਦੀ ਹੈ । ਉਹ ਕਦੀ ਮਾਤਾ ਪਿਤਾ ਨੂੰ ਸਮਝਾਉਂਦੇ ਹਨ ਅਤੇ ਕਦੀ ਧੀਰਜ ਦੇਂਦੇ ਹਨ । ਕਈ ਵਾਰ ਉਹ

ਆਪਣੇ ਆਪ ਨੂੰ ਸੰਭਾਲਣ ਤੋਂ ਅਸਮਰਥ ਹੋ ਜਾਂਦੇ ਹਨ ਅਤੇ ਮਾਤਾ ਪਿਤਾ ਦੇ ਨਾਲ ਹੀ ਰੋਣ ਲੱਗ ਪੈਂਦੇ ਹਨ ।

ਮੁਕੱਦਮੇ ਦੀ ਪੈਰਵੀ ਦਾ ਇੰਤਜ਼ਾਮ ਹੋ ਰਿਹਾ ਹੈ । ਸਭ ਲੋਕ ਆਪਣੇ ਖ਼ੂਨ ਪਸੀਨੇ ਦੀ ਕਮਾਈ ਦੇਣ ਲਈ ਤਿਆਰ ਹਨ । ਇਹ ਸਮੁੱਚੇ ਪਿੰਡ ਦਾ ਮਾਮਲਾ ਹੈ । ਪਿੰਡ ਦੇ ਨੌਜਵਾਨਾਂ ਦੀ ਜ਼ਿੰਦਗੀ ਦਾ ਸਵਾਲ ਹੈ । ਮਾਤਾ ਪਿਤਾ ਦੀਆਂ ਅੱਖਾਂ ਦੇ ਤਾਰੇ ਅਤੇ ਪਿੰਡ ਦੇ ਸਹਾਰੇ ਗੋਪੀ ਨੂੰ ਬਚਾ ਲੈਣ ਦਾ ਸਵਾਲ ਹੈ । ਨੂੰਹਾਂ ਦੇ ਮਾਤਾ ਪਿਤਾ ਅਤੇ ਵੱਡੇ ਭਰਾ ਵੀ ਇਹ ਦੁੱਖਦਾਇਕ ਖ਼ਬਰ ਸੁਣ ਕੇ ਪਹੁੰਚ ਗਏ ਹਨ । ਉਨ੍ਹਾਂ ਦੇ ਦੁੱਖ ਦੀ ਵੀ ਕੋਈ ਸੀਮਾ ਨਹੀਂ । ਉਹ ਵੀ ਗੋਪੀ ਨੂੰ ਬਚਾ ਲੈਣ ਲਈ ਸਭ ਕੁਝ ਕੁਰਬਾਨ ਕਰਨ ਲਈ ਤੁਲੇ ਹੋਏ ਹਨ ।

ਕੋਈ ਵੀ ਰਕਮ ਕਾਨੂੰਨ ਦਾ ਮੂੰਹ ਬੰਦ ਨਹੀਂ ਕਰ ਸਕਦੀ । ਪੰਜ ਆਦਮੀਆਂ ਦਾ ਕਤਲ ਹੋਇਆ ਹੈ । ਇਕ ਅੱਧ ਕਤਲ ਹੋਇਆ ਹੁੰਦਾ ਤਾਂ ਦਰੋਗਾ ਪਚਾ ਖਪਾ ਲੈਂਦਾ । ਹੁਣ ਉਹ ਵੀ ਮਜ਼ਬੂਰ ਹੈ । ਹਾਂ, ਜ਼ਿਲ੍ਹੇ ਦੇ ਵੱਡੇ ਅਫ਼ਸਰ ਕੁਝ ਜ਼ਰੂਰ ਕਰ ਸਕਦੇ ਹਨ ਪਰ ਪਿੰਡ ਵਾਲਿਆਂ ਦੀ ਇਨ੍ਹਾਂ ਤਕ ਪਹੁੰਚ ਹੀ ਨਹੀਂ ਹੈ ।

ਜ਼ਖਮੀ ਵਿਅਕਤੀ ਠੀਕ ਹੋਣ ਤੋਂ ਬਾਅਦ ਹਵਾਲਾਤ ਵਿਚ ਬੰਦ ਹਨ । ਮੁਕੱਦਮਾ ਜਜ ਦੇ ਸਪੁਰਦ ਹੈ । ਮੁਕੱਦਮਾ ਫ਼ੌਜਦਾਰੀ ਦੇ ਸਭ ਤੋਂ ਵੱਡੇ ਵਕੀਲ ਨੂੰ ਦਿੱਤਾ ਗਿਆ ਹੈ । ਉਸ ਵਲੋਂ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਕਿਸੇ ਵਿਅਕਤੀ ਦੀ ਜਮਾਨਤ ਮਨਜ਼ੂਰ ਨਹੀਂ ਹੋਈ ਹੈ ।

ਪਿਤਾ ਇਕ ਵਾਰ ਗੋਪੀ ਨੂੰ ਮਿਲ ਕੇ ਆਇਆ ਹੈ । ਮਿਲਣ ਸਮੇਂ ਦੋਵਾਂ ਨੇ ਆਪਣੇ ਦਿਲ-ਦਿਮਾਗ਼ 'ਤੇ ਪੂਰਾ ਕਾਬੂ ਰੱਖਿਆ । ਕਿਸੇ ਵੀ ਤਰ੍ਹਾਂ ਦੀ ਕਮਜ਼ੋਰੀ ਜਾਂ ਤੜਫਣ ਦਿਖਾ ਕੇ ਉਹ ਇਕ ਦੂਜੇ ਦਾ ਦੁੱਖ ਨਹੀਂ ਸਨ ਵਧਾਉਣਾ ਚਾਹੁੰਦੇ । ਪਿਤਾ ਨੇ ਪੁਤਰ ਨੂੰ ਹੌਸਲਾ ਦਿੱਤਾ । ਪੁੱਤਰ ਨੇ ਪਿਤਾ ਨੂੰ ਕਿਸੇ ਵੀ ਤਰ੍ਹਾਂ ਦੀ ਚਿੰਤਾ ਨਾ ਕਰਨ ਲਈ ਕਿਹਾ । ਹੋਰ ਕੋਈ ਖ਼ਾਸ ਗੱਲ ਨਾ ਹੋਈ । ਵਿਛੜਨ ਸਮੇਂ ਗੋਪੀ ਨੇ ਕਿਹਾ, "ਮੇਰੀ ਪਤਨੀ ਦਾ ਖ਼ਿਆਲ ਰੱਖਣਾ !"

ਉਸ ਇਕ ਗੱਲ ਵਿਚ ਕਿੰਨਾ ਦਰਦ ਤੇ ਤੜਫਣ ਸੀ ਕਿ ਉਸ ਨੇ ਖ਼ਿਆਲ ਰੱਖਣ ਦੀ ਗੱਲ ਕਹਿ ਕੇ ਇਕਦਮ ਆਪਣਾ ਮੂੰਹ ਘੁਮਾ ਲਿਆ ਸੀ । ਦੋਵਾਂ ਦੀਆਂ ਅੱਖਾਂ 'ਚੋਂ ਅਥਰੂ ਛਲਕ ਪਏ ।

ਅਖ਼ੀਰ ਮੁਕੱਦਮੇ ਦਾ ਫ਼ੈਸਲਾ ਹੋਇਆ । ਸਭ ਨੂੰ ਸਜਾ ਹੋਈ । ਕਿਸੇ ਨੂੰ ਵੀਹ, ਕਿਸੇ ਨੂੰ ਚਾਰ ਅਤੇ ਕਿਸੇ ਨੂੰ ਪੰਜ ਸਾਲ ਲਈ ਜੇਲ੍ਹ ਭੇਜ ਦਿੱਤਾ ਗਿਆ । ਗੋਪੀ ਨੂੰ ਪਜ ਸਾਲ ਦੀ ਸਜਾ ਸੁਣਾਈ ਗਈ । ਉਸ ਦੇ ਪਰਿਵਾਰ ਦੇ ਲੋਕਾਂ ਦਾ ਦੁੱਖ ਹੋਰ ਵੱਧ ਗਿਆ । ਮਾਤਾ ਪਿਤਾ ਦਾ ਦੁੱਖ ਤਾਂ ਦੇਖਿਆ ਨਹੀਂ ਸੀ ਜਾਂਦਾ । ਵੱਡੀ ਨੂੰਹ ਦੀ ਹਾਲਤ ਤਾਂ ਬਹੁਤ ਹੀ ਖ਼ਰਾਬ ਸੀ । ਛੋਟੀ ਨੂੰਹ ਵੀ ਬੇਹੱਦ ਦੁੱਖੀ ਸੀ ।

# 4

ਪਿਤਾ ਜੀ ਹੁਣ ਸੱਚਮੁਚ ਬੁੱਢੇ ਹੋ ਗਏ ਸਨ । ਦੋਵੇਂ ਪੁੱਤਰ ਆਪਣੇ ਤੋਂ ਵਿਛੜ ਗਏ ਦੇਖ ਕੇ ਉਸ ਨੂੰ ਇੰਝ ਲੱਗਾ ਜਿਵੇਂ ਉਸਦੀਆਂ ਬਾਹਾਂ ਹੀ ਭੱਜ ਗਈਆਂ । ਦਿਲ ਦੀਆਂ ਖ਼ੁਸ਼ੀਆਂ ਅਤੇ ਉਮੰਗਾਂ ਨੂੰ ਦਰਦ ਦੀ ਅੱਗ ਨੇ ਜਲਾ ਦਿੱਤਾ । ਉਸ ਦੇ ਜੀਵਨ ਵਿਚ ਕੋਈ ਉਤਸ਼ਾਹ ਜਾਂ ਉਮੀਦ ਨਾ ਰਹੀ । ਨੂੰਹਾਂ ਦਾ ਦਰਦ ਉਸ ਤੋਂ ਬਰਦਾਸ਼ਤ ਨਹੀਂ ਸੀ ਹੁੰਦਾ । ਉਸ ਨੂੰ ਕੋਈ ਵੀ ਚੀਜ਼ ਚੰਗੀ ਨਾ ਲੱਗਦੀ । ਨੂੰਹਾਂ ਦਾ ਵੱਡਾ ਭਰਾ ਆ ਕੇ ਖੇਤੀਬਾੜੀ ਅਤੇ ਘਰ-ਗ੍ਰਿਹਸਤੀ ਵਿਚ ਹੱਥ ਵਟਾ ਜਾਂਦਾ ਸੀ ।

ਮਾਂ ਦਾ ਹਾਲ ਵੀ ਬੇਹਾਲ ਸੀ । ਉਹ ਹਮੇਸ਼ਾਂ ਅੱਥਰੂ ਵਹਾਉਂਦੀ ਰਹਿੰਦੀ ਜਾਂ ਆਪਣੇ ਪੁੱਤਰਾਂ ਨੂੰ ਯਾਦ ਕਰਕੇ ਝੂਰਦੀ ਰਹਿੰਦੀ । ਛੋਟੀ ਨੂੰਹ ਦਾ ਦੁੱਖ ਦੇਖਿਆ ਨਹੀਂ ਸੀ ਜਾਂਦਾ । ਉਹ ਬਹੁਤ ਹੀ ਨਰਮ ਅਤੇ ਭਾਵਕ ਸੁਭਾਅ ਦੀ ਸੀ । ਦੁਨੀਆ ਦੇ ਦੁੱਖ ਅਤੇ ਚਿੰਤਾ ਦਾ ਉਸ ਨੂੰ ਕੋਈ ਅਨੁਭਵ ਨਹੀਂ ਸੀ । ਇਸ ਕਰਕੇ ਇਸ ਸਦਮੇ ਕਾਰਨ ਉਹ ਬੀਮਾਰ ਰਹਿਣ ਲੱਗ ਪਈ । ਮਾਤਾ ਪਿਤਾ ਨੇ ਲੱਖ ਸਮਝਾਇਆ ਪਰ ਉਹ ਇਹ ਸਦਮਾ ਭੁੱਲ ਹੀ ਨਹੀਂ ਰਹੀ ਸੀ ।

ਇਕ ਦਿਨ ਪਿਤਾ ਜੀ ਰਾਤ ਵੇਲੇ ਕੋਹਲੂਆੜੇ ਤੋਂ ਆ ਰਹੇ ਸਨ, ਤਾਂ ਉਨ੍ਹਾਂ ਨੂੰ ਸਖ਼ਤ ਸਰਦੀ ਲੱਗ ਗਈ । ਦੂਜੇ ਦਿਨ ਬੁਖ਼ਾਰ ਚੜ੍ਹ ਗਿਆ । ਬੁਖ਼ਾਰ ਕਾਰਨ ਉਹ ਕਈ ਹਫ਼ਤੇ ਮੰਜੇ ਤੋਂ ਉੱਠ ਨਾ ਸਕੇ । ਉਨ੍ਹਾਂ ਨੂੰ ਖਾਂਸੀ ਹੋ ਗਈ ਸੀ । ਜਿੰਨਾ ਹੋ ਸਕਦਾ ਸੀ ਦਵਾ-ਦਾਰੂ ਵੀ ਕੀਤਾ । ਹੁਣ ਕਈ ਸਮੱਸਿਆਵਾਂ ਅਤੇ ਘਰ ਦੀ ਵਿਗੜੀ ਹੋਈ ਹਾਲਤ ਕਾਰਨ ਉਨ੍ਹਾਂ ਦੀ ਉਚਿਤ ਢੰਗ ਨਾਲ ਸੇਵਾ ਵੀ ਨਹੀਂ ਸੀ ਹੋ ਸਕਦੀ । ਛੋਟੀ ਨੂੰਹ ਤਾਂ ਪਹਿਲਾਂ ਹੀ ਬਿਸਤਰੇ 'ਤੇ ਪਈ ਸੀ । ਵੱਡੀ ਨੂੰਹ ਨੂੰ ਆਪਣੇ ਦੁੱਖ ਤੋਂ ਹੀ ਵਿਹਲ ਨਹੀਂ ਸੀ । ਵਿਚਾਰੀ ਇਕੱਲੀ ਬੁੱਢੀ ਕੀ ਕੀ ਅਤੇ ਕਿਵੇਂ ਕਰਦੀ ? ਬਜ਼ੁਰਗ ਮਾਤਾ ਪਿਤਾ ਗਠੀਏ ਦਾ ਸ਼ਿਕਾਰ ਹੋ ਗਏ । ਕੁਝ ਦਿਨ ਤਾਂ ਉਹ ਲਾਠੀ ਦਾ ਸਹਾਰਾ ਲੈ ਕੇ ਘੁੰਮਦੇ ਫਿਰਦੇ ਰਹੇ । ਫਿਰ ਉਹ ਤੁਰਨ ਫਿਰਨ ਤੋਂ ਵੀ ਮਜ਼ਬੂਰ ਹੋ ਗਏ । ਹੁਣ ਵਰਾਂਡੇ ਦੇ ਇਕ ਖੂੰਜੇ ਵਿਚ ਪਏ ਉਹ ਅੱਡੀਆਂ ਰਗੜ ਰਹੇ ਸਨ ।

ਲੋਕ ਉਸ ਘਰ ਦੀ ਇਹ ਵਿਗੜੀ ਹੋਈ ਹਾਲਤ ਦੇਖਦੇ ਤਾਂ ਆਹ ਭਰ ਕੇ ਕਹਿੰਦੇ, "ਓਹ ਕੀ ਸੀ ਅਤੇ ਕੀ ਹੋ ਗਿਆ !"

ਆਖਰ ਵੱਡੀ ਨੂੰਹ ਨੂੰ ਖ਼ਿਆਲ ਆਇਆ ਕਿ ਇਸ ਘਰ ਦੀ ਦਿਨ-ਬਦਿਨ ਨਿੱਘਰਦੀ ਜਾ ਰਹੀ ਹਾਲਤ ਨੂੰ ਨਾ ਸੰਭਾਲਿਆ ਗਿਆ ਤਾਂ ਇਹ ਘਰ ਬਰਬਾਦ ਹੋ ਜਾਏਗਾ । ਉਸ ਕੋਲ ਆਪਣੇ ਬਾਰੇ ਸੋਚਣ ਲਈ ਹੁਣ ਕੀ ਰਹਿ ਗਿਆ ਸੀ ? ਉਸ ਦਾ ਜੀਵਨ ਤਾਂ ਬਰਬਾਦ ਹੋ ਹੀ ਗਿਆ । ਉਸ ਦੇ ਨਾਲ ਹੀ ਜੇਕਰ ਇਹ ਖ਼ਾਨਦਾਨ ਵੀ ਤਬਾਹ ਹੋ ਗਿਆ ਤਾਂ ਉਸ ਦਾ ਜੀਵਨ ਹੋਰ ਦਰਦਨਾਕ ਹੋ ਜਾਏਗਾ । ਨਹੀਂ, ਨਹੀਂ, ਉਹ ਘਰ ਦੀ ਵੱਡੀ ਨੂੰਹ ਹੈ । ਉਸ ਨੂੰ ਆਪਣੀ ਜ਼ਿੰਮੇਵਾਰੀ ਸਮਝਣੀ ਚਾਹੀਦੀ ਹੈ ।

ਘਰ ਦੇ ਸਾਰੇ ਜੀਅ ਆਪਣਾ ਆਪਣਾ ਦੁੱਖ ਲਈ ਬੈਠਣਗੇ ਤਾਂ ਕੰਮ ਕਿਵੇਂ ਚਲੇਗਾ ? ਅਤੇ ਹੁਣ ਉਸ ਦੇ ਜੀਵਨ ਦਾ ਉਦੇਸ਼ ਸੱਸ, ਸਹੁਰੇ, ਦਿਉਰ ਅਤੇ ਭੈਣ ਦੀ ਸੇਵਾ ਤੋਂ ਬਿਨਾਂ ਰਹਿ ਹੀ ਕੀ ਗਿਆ ਹੈ ? ਉਸ ਦੇ ਦੁਰਭਾਗ ਕਾਰਨ ਹੀ ਤਾਂ ਘਰ ਦੀ ਇਹ ਹਾਲਤ ਹੋ ਗਈ ਹੈ। ਸੱਸ, ਸਹੁਰਾ, ਦਿਉਰ, ਭੈਣ ਸਭ ਉਸ ਕਾਰਨ ਹੀ ਤਾਂ ਇਸ ਹਾਲਤ ਵਿਚ ਪਹੁੰਚੇ ਹਨ। ਫਿਰ ਕੀ ਆਪਣੇ ਦੁੱਖ ਵਿਚ ਹੀ ਡੁੱਬ ਕੇ ਉਨ੍ਹਾਂ ਪ੍ਰਤੀ ਜੋ ਉਸ ਦੀ ਜ਼ਿੰਮੇਵਾਰੀ ਹੈ, ਉਸ ਨੂੰ ਉਹ ਭੁੱਲ ਜਾਏਗੀ ? ਨਹੀਂ, ਹੁਣ ਉਸ ਦਾ ਜੀਵਨ ਉਨ੍ਹਾਂ ਲਈ ਹੀ ਤਾਂ ਹੈ। ਉਨ੍ਹਾਂ ਦੀ ਸੇਵਾ ਉਹ ਦਿਲ 'ਤੇ ਪੱਥਰ ਰੱਖ ਕੇ ਵੀ ਕਰੇਗੀ। ਦੁੱਖ ਦੀ ਚੜ੍ਹੀ ਨਦੀ ਇਕ ਨਾ ਇਕ ਦਿਨ ਤਾਂ ਉਤਰੇਗੀ ਹੀ !

ਉਸ ਦਿਨ ਤੋਂ ਜਿਵੇਂ ਉਹ ਕਰੁਣਾ ਦੀ ਦੇਵੀ ਬਣ ਗਈ ਅਤੇ ਸਭ ਦੀ ਸੇਵਾ ਕਰਨ ਵਿਚ ਲੀਨ ਹੋ ਗਈ। ਉਹ ਸਵੇਰੇ ਤੜਕੇ ਉਠ ਕੇ ਇਸ਼ਨਾਨ ਕਰਨ ਉਪ੍ਰੰਤ ਪੂਜਾ-ਪਾਠ ਕਰਦੀ। ਫਿਰ ਸੱਸ, ਸਹੁਰੇ ਅਤੇ ਭੈਣ ਦੀ ਸੇਵਾ ਵਿਚ ਲੱਗ ਜਾਂਦੀ।

ਸੱਸ ਆਪਣੀ ਨੂੰਹ ਦੀ ਸੰਧੂਰ ਤੋਂ ਸੱਖਣੀ ਮਾਂਗ, ਚੂੜੀਆਂ ਤੋਂ ਬਗ਼ੈਰ ਹੱਥ ਅਤੇ ਚਿੱਟੇ ਕੱਪੜਿਆਂ ਵਿਚ ਲਿਪਟੀ ਹੋਈ ਉਸ ਦੀ ਕੁਮਲਾਈ ਦੇਹ ਨੂੰ ਦੇਖ ਕੇ ਮਨ ਹੀ ਮਨ ਰੋ ਉਠਦੀ। ਉਹ ਆਪਣੀ ਨੂੰਹ ਨੂੰ ਕਿਵੇਂ ਢਾਰਸ ਬੰਨ੍ਹਾਉਂਦੀ। ਉਹ ਉਸ ਨੂੰ ਸਹਾਰਾ ਦੇ ਕੇ ਮੰਜੀ ਤੋਂ ਉਠਾਉਂਦੀ, ਉਸ ਦਾ ਹੱਥ-ਮੂੰਹ ਧੁਆਉਂਦੀ ਅਤੇ ਸਾਹਮਣੇ ਬੈਠ ਕੇ ਉਸ ਨੂੰ ਖਾਣਾ ਖੁਆਉਂਦੀ।

ਸੱਸ ਨੂੰ ਇਸ ਗੱਲ ਦੀ ਥੋੜ੍ਹੀ ਖੁਸ਼ੀ ਹੋਈ ਕਿ ਵੱਡੀ ਨੂੰਹ ਨੇ ਆਪਣੇ ਆਪ ਨੂੰ ਕੰਮ ਵਿਚ ਲੀਨ ਰੱਖਣਾ ਸ਼ੁਰੂ ਕਰ ਦਿੱਤਾ ਹੈ। ਅਜਿਹਾ ਕਰਨ ਨਾਲ ਉਹ ਦੁੱਖ ਭੁਲ ਜਾਏਗੀ ਅਤੇ ਉਸ ਦਾ ਮਨ ਵੀ ਬਹਿਲ ਜਾਏਗਾ।

ਛੋਟੀ ਭੈਣ ਦੀ ਤਾਂ ਉਹ ਮਾਂ ਹੀ ਬਣ ਗਈ। ਪਹਿਲਾਂ ਉਸ ਨੂੰ ਭੈਣ ਵਾਂਗ ਪਿਆਰ ਕਰਦੀ ਸੀ। ਪਰ ਹੁਣ ਉਸ ਨੂੰ ਭੈਣ ਦੇ ਪਿਆਰ ਦੇ ਨਾਲ ਨਾਲ ਮਾਂ ਦਾ ਸਨੇਹ, ਸੇਵਾ ਅਤੇ ਤਿਆਗ ਦੀ ਵੀ ਜ਼ਰੂਰਤ ਸੀ। ਵੱਡੀ ਨੂੰਹ ਨੇ ਉਸ ਨੂੰ ਇਹ ਸਭ ਕੁਝ ਦੇਣਾ ਸ਼ੁਰੂ ਕਰ ਦਿੱਤਾ। ਉਹ ਉਸ ਨੂੰ ਬੱਚਿਆਂ ਵਾਂਗ ਗੋਦ ਵਿਚ ਬਿਠਾ ਕੇ ਦਵਾਈ ਪਿਲਾਉਂਦੀ, ਖਾਣਾ ਖਿਲਾਉਂਦੀ, ਉਸ ਦੇ ਕੱਪੜੇ ਬਦਲਦੀ, ਉਸ ਦੇ ਵਾਲ ਵਾਹੁੰਦੀ ਅਤੇ ਗੁੱਤ ਕਰਦੀ। ਫਿਰ ਸੰਧੂਰਦਾਨ ਉਸ ਦੇ ਸਾਹਮਣੇ ਰੱਖ ਕੇ ਕਹਿੰਦੀ, "ਲੈ, ਹੁਣ ਮਾਂਗ ਤਾਂ ਭਰ ਲੈ।"

ਇਹ ਸੁਣ ਕੇ ਛੋਟੀ ਭੈਣ ਦੀਆਂ ਵੀਰਾਨ ਅੱਖਾਂ ਆਪਣੀ ਵੱਡੀ ਭੈਣ ਦੀ ਸੁੰਨੀ ਮਾਂਗ 'ਤੇ ਟਿਕ ਜਾਂਦੀਆਂ। ਉਸ ਦੇ ਕਲੇਜੇ ਵਿਚ ਇਕ ਹੂਕ ਉਠਦੀ ਅਤੇ ਉਹ ਸੱਖਣੀਆਂ ਅੱਖਾਂ ਫੇਰ ਕੇ ਕਹਿੰਦੀ, "ਭੈਣ, ਇਸ ਨੂੰ ਰੱਖ ਦੇ।" ਵੱਡੀ ਭੈਣ ਉਸ ਨੂੰ ਗੋਦ ਵਿਚ ਲੈ ਕੇ ਪਿਆਰ ਨਾਲ ਪਲੋਸਦੀ ਹੋਈ ਮਨ ਨੂੰ ਕਾਬੂ ਵਿਚ ਕਰਕੇ ਕਹਿੰਦੀ, "ਮੇਰੀ ਪਿਆਰੀ ਭੈਣ, ਇਸ ਤਰ੍ਹਾਂ ਨਾ ਕਹਿ। ਮੇਰੀ ਮਾਂਗ ਲੁੱਟ ਗਈ ਤਾਂ ਕੀ ਹੋਇਆ ? ਤੇਰੀ ਮਾਂਗ ਦਾ ਸੰਧੂਰ ਪਰਮਾਤਮਾ ਕਾਇਮ ਰੱਖੇ। ਉਸ ਨੂੰ ਹੀ ਦੇਖ ਕੇ ਮੈਂ ਇਹ ਦੁੱਖੀ ਜੀਵਨ ਕੱਟ ਲਵਾਂਗੀ ! ਲੈ, ਮਾਂਗ ਤਾਂ ਭਰ ਲੈ।"

ਛੋਟੀ ਭੈਣ ਵੱਡੀ ਭੈਣ ਦੀ ਗੋਦ ਵਿਚ ਸਿਰ ਸੁੱਟ ਕੇ ਫੁਟ ਫੁਟ ਕੇ ਰੋ ਪੈਂਦੀ।

ਵੱਡੀ ਭੈਣ ਦੀਆਂ ਅੱਖਾਂ ਵਿਚੋਂ ਵੀ ਅੱਥਰੂ ਵਹਿ ਤੁਰਦੇ । ਪਰ ਅਗਲੇ ਪਲ ਹੀ ਉਹ ਆਪਣੇ ਆਪ ਨੂੰ ਸੰਭਾਲ ਕੇ ਕਹਿੰਦੀ, "ਮੇਰੀ ਲਾਡਲੀ, ਇਸ ਤਰ੍ਹਾਂ ਨਹੀਂ ਕਰੀਦਾ ।" ਕਹਿ ਕੇ ਉਹ ਉਸ ਦੀਆਂ ਅੱਖਾਂ ਆਪਣੇ ਦੁਪੱਟੇ ਨਾਲ ਪੂੰਝ ਦਿੰਦੀ । ਫਿਰ ਕਹਿੰਦੀ, "ਲੈ, ਹੁਣ ਤਾਂ ਸੰਧੂਰ ਲਾ ਲੈ, ਮੇਰੀ ਪਿਆਰੀ ਭੈਣ !"

ਵੱਡੀ ਭੈਣ ਦਾ ਦਿਲ ਰੱਖਣ ਲਈ ਛੋਟੀ ਭੈਣ ਮਾਂਗ ਵਿਚ ਸੰਧੂਰ ਪਾ ਲੈਂਦੀ । ਵੱਡੀ ਭੈਣ ਇਸ ਸਮੇਂ ਬਹੁਤ ਮੁਸ਼ਕਲ ਨਾਲ ਆਪਣੇ ਦਰਦ 'ਤੇ ਕਾਬੂ ਰੱਖਦੀ ਅਤੇ ਅੱਖਾਂ ਦੂਜੇ ਪਾਸੇ ਫੇਰ ਲੈਂਦੀ ।

ਗੋਪੀ ਦੀ ਭਾਬੀ ਨੂੰ ਆਪਣੇ ਪਤੀ ਦੀ ਯਾਦ ਸਤਾਉਂਦੀ । ਉਸ ਦੀਆਂ ਅੱਖਾਂ ਸਾਹਮਣੇ ਪਤੀਦੇਵ ਦੀ ਤਸਵੀਰ ਹਮੇਸ਼ਾਂ ਘੁੰਮਦੀ ਰਹਿੰਦੀ । ਪੂਜਾ ਕਰਨ ਸਮੇਂ ਹਮੇਸ਼ਾਂ ਇਹੋ ਬੇਨਤੀ ਕਰਦੀ, "ਹੇ ਪਰਮਾਤਮਾ ਮੈਨੂੰ ਵੀ ਉਸ ਦੇ ਚਰਨਾਂ ਵਿਚ ਪਹੁੰਚਾ ਦੇ ।"

ਕਦੇ ਕਦੇ ਉਸ ਨੂੰ ਆਪਣੇ ਦਿਉਰ ਨਾਲ ਕੀਤੇ ਹਾਸੇ-ਮਜ਼ਾਕ, ਦਿਲਲਗੀ ਅਤੇ ਖ਼ੁਸ਼ੀ ਦੇ ਪਲਾਂ ਦੀ ਵੀ ਯਾਦ ਆਉਂਦੀ । ਹੁਣ ਉਸ ਨੂੰ ਇਹ ਸਭ ਇਕ ਸੁਪਨੇ ਦੀ ਨਿਆਂਈ ਲੱਗਦਾ । ਕਿਸ ਨੂੰ ਪਤਾ ਸੀ ਕਿ ਹੱਸਦਾ ਹੋਇਆ ਚਮਨ ਇਕ ਦਿਨ ਇਸ ਤਰ੍ਹਾਂ ਵੀਰਾਨ ਹੋ ਜਾਏਗਾ ? ਫਿਰ ਉਸ ਨੂੰ ਖ਼ਿਆਲ ਆਉਂਦਾ ਕਿ ਕਿਸ ਤਰ੍ਹਾਂ ਦਿਉਰ ਨੇ ਭਾਈ ਦੀ ਹੱਤਿਆ ਦੇ ਕਾਰਨ ਸ਼ੋਕ ਅਤੇ ਗੁੱਸੇ ਵਿਚ ਪਾਗ਼ਲ ਹੋ ਕੇ ਆਪਣੇ ਸੁੱਖ ਦੀ ਬਲੀ ਚੜ੍ਹਾ ਦਿੱਤੀ । ਉਸ ਸਮੇਂ ਅਚਾਨਕ ਉਸ ਦੀਆਂ ਅੱਖਾਂ ਛੋਟੀ ਭੈਣ 'ਤੇ ਟਿਕ ਜਾਂਦੀਆਂ ਜਿਸ ਦੇ ਦਾਮਨ ਨਾਲ ਦਿਉਰ ਦੇ ਜੀਵਨ ਦਾ ਸੁੱਖ-ਦੁੱਖ ਬੱਝਿਆ ਹੋਇਆ ਸੀ । ਉਹ ਇਸ ਗੱਲ ਤੇ ਹੈਰਾਨ ਹੈ ਕਿ ਛੋਟੀ ਭੈਣ ਦੀ ਹਰ ਤਰ੍ਹਾਂ ਦੀ ਸੇਵਾ-ਸੰਭਾਲ ਦੇ ਬਾਵਜੂਦ ਉਸ ਦੀ ਸਿਹਤ ਕਮਜ਼ੋਰ ਕਿਉਂ ਹੁੰਦੀ ਜਾ ਰਹੀ ਹੈ । ਉਹ ਉਸ ਨੂੰ ਹਰ ਤਰ੍ਹਾਂ ਸਮਝਾਉਣ ਦਾ ਯਤਨ ਕਰਦੀ ਪਰ ਉਸ ਦੀ ਛੋਟੀ ਭੈਣ ਤੇ ਇਸ ਦਾ ਕੋਈ ਅਸਰ ਹੀ ਨਾ ਹੁੰਦਾ । ਦਿਉਰ ਜਦ ਵਾਪਸ ਆਏਗਾ ਅਤੇ ਉਸ ਨੂੰ ਇਸ ਹਾਲਤ ਵਿਚ ਦੇਖੇਗਾ, ਤਾਂ ਉਸ ਦੀ ਕੀ ਦਸ਼ਾ ਹੋਵੇਗੀ ?

ਹਾਲਾਤਾਂ ਨੇ ਉਸ ਨੂੰ ਦੁੱਖ ਝੱਲਣ ਦਾ ਆਦੀ ਬਣਾ ਦਿੱਤਾ । ਭੈਣ ਦੀ ਸੇਵਾ ਉਹ ਹੋਰ ਵੀ ਤਨੋਂ-ਮਨੋਂ ਕਰਨ ਲੱਗ ਪਈ । ਉਸ ਨੂੰ ਲੱਗਦਾ ਕਿ ਉਹ ਸਿਰਫ਼ ਉਸ ਦੀ ਭੈਣ ਹੀ ਨਹੀਂ ਹੈ, ਉਸ ਦੇ ਦਿਉਰ ਦੀ ਕੀਮਤੀ ਸੁਗਾਤ ਵੀ ਹੈ । ਇਸ ਅਮਾਨਤ ਦੀ ਰੱਖਿਆ ਕਰਨਾ ਉਸ ਦਾ ਅਹਿਮ ਫ਼ਰਜ਼ ਹੈ । ਪਰ ਵੱਡੀ ਭੈਣ ਵਲੋਂ ਕੀਤੀ ਜਾਣ ਵਾਲੀ ਐਨੀ ਸੇਵਾ ਦਾ ਵੀ ਉਸ ਤੇ ਕੋਈ ਖਾਸ ਪ੍ਰਭਾਵ ਨਾ ਪਿਆ । ਉਸ ਦਾ ਹਿਰਦਾ ਕਦੀ ਕਦੀ ਇਕ ਭਿਆਨਕ ਸ਼ੱਕ ਨਾਲ ਕੰਬ ਉਠਦਾ । ਉਹ ਭਗਵਾਨ ਦੀ ਮੂਰਤ ਦੇ ਸਾਹਮਣੇ ਪੁਕਾਰ ਕਰਦੀ, "ਹੇ ਭਗਵਾਨ, ਤੂੰ ਹੁਣ ਤਾਂ ਇਸ ਅਭਾਗੇ ਘਰ ਤੇ ਦਇਆ ਕਰ ਅਤੇ ਜੇਕਰ ਤੈਨੂੰ ਅਜੇ ਵੀ ਸੰਤੋਸ਼ ਨਹੀਂ ਹੈ ਤਾਂ ਮੈਨੂੰ ਬਦਨਸੀਬ ਨੂੰ ਹੀ ਇਸ ਦੁਨੀਆਂ ਤੋਂ ਉਠਾ ਲੈ ਅਤੇ ਆਪਣੇ ਗੁੱਸੇ ਨੂੰ ਸ਼ਾਂਤ ਕਰ ਲੈ ।"

ਪਰ ਭਗਵਾਨ ਨੇ ਤਾਂ ਜਿਵੇਂ ਆਪਣੀ ਕ੍ਰਿਪਾ ਦ੍ਰਿਸ਼ਟੀ ਉਸ ਖ਼ਾਨਦਾਨ ਤੋਂ ਫੇਰ ਲਈ ਸੀ । ਛੋਟੀ ਭੈਣ ਦੀ ਹਾਲਤ ਨਾ ਸੁਧਰਨੀ ਸੀ ਅਤੇ ਨਾ ਸੁਧਰੀ । ਆਖ਼ਰ

ਉਸ ਦੀ ਹਾਲਤ ਜਦ ਦਿਨ-ਬਦਿਨ ਵਿਗੜਦੀ ਹੀ ਗਈ, ਤਾਂ ਉਸ ਦਾ ਭਰਾ ਇਕ ਦਿਨ ਉਸ ਨੂੰ ਆਪਣੇ ਘਰ ਲੈ ਗਿਆ। ਖ਼ਿਆਲ ਸੀ ਕਿ ਸ਼ਾਇਦ ਸਥਾਨ ਦੀ ਤਬਦੀਲੀ ਅਤੇ ਨਵੇਂ ਲੋਕਾਂ ਦੇ ਮੇਲਜੋਲ ਨਾਲ ਸਿਹਤ ਠੀਕ ਹੋ ਜਾਏ। ਉਹ ਤਾਂ ਆਪਣੀ ਵੱਡੀ ਭੈਣ ਨੂੰ ਵੀ ਕੁਝ ਦਿਨਾਂ ਲਈ ਨਾਲ ਲੈ ਜਾਣਾ ਚਾਹੁੰਦਾ ਸੀ, ਪਰ ਉਸ ਬਿਨਾਂ ਇਸ ਘਰ ਦਾ ਕੰਮ ਕਿਵੇਂ ਚਲੇਗਾ, ਇਹ ਸੋਚ ਕੇ ਉਹ ਵੱਡੀ ਭੈਣ ਨੂੰ ਆਪਣੇ ਨਾਲ ਨਾ ਲਿਜਾ ਸਕਿਆ। ਪਾਲਕੀ 'ਤੇ ਚੜ੍ਹਨ ਤੋਂ ਪਹਿਲਾਂ ਛੋਟੀ ਨੂੰਹ ਬਹੁਤ ਰੋਈ। ਸੱਸ ਅਤੇ ਭੈਣ ਨੂੰ ਤਾਂ ਇਸ ਤਰ੍ਹਾਂ ਘੁੱਟ ਕੇ ਗਲੇ ਮਿਲੀ ਜਿਵੇਂ ਉਨ੍ਹਾਂ ਤੋਂ ਅੰਤਮ ਵਿਦਾਈ ਲੈ ਰਹੀ ਹੋਵੇ। ਸਹੁਰੇ ਦੇ ਪੈਰਾਂ ਨੂੰ ਤਾਂ ਉਸ ਨੇ ਆਪਣੇ ਅੱਥਰੂਆਂ ਨਾਲ ਧੋ ਦਿੱਤਾ। ਬਜ਼ੁਰਗ ਸਹੁਰਾ ਅੱਖਾਂ ਤੇ ਹੱਥ ਰੱਖ ਕੇ ਫੁਟ ਫੁਟ ਕੇ ਰੋਇਆ।

ਕੌਣ ਜਾਣਦਾ ਸੀ ਕਿ ਸੱਚਮੁਚ ਇਹ ਉਸ ਦੀ ਅੰਤਮ ਵਿਦਾਈ ਸੀ ? ਮਾਤਾ-ਪਿਤਾ, ਭਰਾ ਭਰਜਾਈ ਨੇ ਉਸ ਦੀ ਬੀਮਾਰੀ 'ਤੇ ਪਾਣੀ ਵਾਂਗ ਪੈਸੇ ਵਹਾ ਦਿੱਤੇ, ਪਰ ਹੋਇਆ ਉਹੀ, ਜੋ ਹੋਣਾ ਸੀ। ਉਹ ਸੂਲ ਜੋ ਇਕ ਦਿਨ ਉਸ ਦੀ ਕੋਮਲ ਦੇਹ ਵਿਚ ਖੁਭੀ ਸੀ, ਉਸ ਨੇ ਉਸ ਦੀ ਜਾਨ ਲੈ ਕੇ ਹੀ ਦਮ ਲਿਆ।

ਇਹ ਦੁੱਖਦਾਇਕ ਖ਼ਬਰ ਜਦ ਸੱਸ ਸਹੁਰੇ ਅਤੇ ਭੈਣ ਨੂੰ ਮਿਲੀ, ਤਾਂ ਉਨ੍ਹਾਂ ਦੀ ਜੋ ਹਾਲਤ ਹੋਈ, ਉਸ ਦਾ ਵਰਣਨ ਨਹੀਂ ਹੋ ਸਕਦਾ। ਇਹ ਤਾਂ ਉਹੀ ਹੋਇਆ ਜਿਵੇਂ ਉਨ੍ਹਾਂ ਦੇ ਦਿਲ ਦੇ ਨਾਸੂਰ ਵਿਚ ਇਕ ਤੀਰ ਹੋਰ ਆ ਚੁੱਭਿਆ ਹੋਵੇ।

## 5

ਜੇਲ੍ਹ ਵਿਚ ਸ਼ੁਰੂ ਸ਼ੁਰੂ ਵਿਚ ਗੋਪੀ ਦੇ ਪਿਤਾ ਉਸ ਨੂੰ ਹਰ ਮਹੀਨੇ ਇਕ ਵਾਰ ਮਿਲਣ ਜਾਂਦੇ। ਫਿਰ ਜਦ ਚਲਣ ਫਿਰਨ ਤੋਂ ਮਜ਼ਬੂਰ ਹੋ ਗਏ, ਤਾਂ ਉਸ ਦੇ ਸਹੁਰਾ ਅਤੇ ਸਾਲਾ ਉਸ ਨੂੰ ਮਿਲਣ ਜਾਂਦੇ ਸਨ। ਗੋਪੀ ਹਰ ਵਾਰ ਆਪਣੇ ਮਾਂ ਬਾਪ ਅਤੇ ਭਾਬੀ ਬਾਰੇ ਪੁੱਛਦਾ, ਘਰ ਗ੍ਰਿਹਸਤੀ ਬਾਰੇ ਪੁੱਛਦਾ। ਉਹ ਉਸ ਨੂੰ ਸਪੱਸ਼ਟ ਗੱਲ ਨਾ ਦੱਸਦੇ। ਸੰਕੋਚ ਕਾਰਨ ਨਾ ਗੋਪੀ ਆਪਣੀ ਪਤਨੀ ਬਾਰੇ ਪੁੱਛਦਾ, ਨਾ ਉਹ ਦੱਸਦੇ। ਕੈਦ ਦਾ ਦੁੱਖ ਕਿਹੜਾ ਘੱਟ ਹੁੰਦਾ ਹੈ। ਘਰ ਦੀ ਦੁੱਖਦਾਇਕ ਗੱਲ ਗੋਪੀ ਨੂੰ ਦੱਸਣ ਨਾਲ ਉਸ ਦਾ ਦੁੱਖ ਹੋਰ ਵਧਣਾ ਹੀ ਸੀ ?

ਗੋਪੀ ਜੇਲ੍ਹ ਵਿਚ ਸਭ ਨੂੰ ਯਾਦ ਕਰਦਾ, ਪਰ ਸਭ ਤੋਂ ਵੱਧ ਉਸ ਨੂੰ ਭਰਜਾਈ ਦੇ ਦੁੱਖ ਦੀ ਚਿੰਤਾ ਸੀ। ਭਰਜਾਈ ਦੇ ਵਿਧਵਾ ਰੂਪ ਦੀ ਤਸਵੀਰ ਹਮੇਸ਼ਾ ਉਸ ਦੀਆਂ ਅੱਖਾਂ ਅੱਗੇ ਘੁੰਮਦੀ ਰਹਿੰਦੀ। ਜਿਸ ਭਾਬੀ ਨੂੰ ਪਾ ਕੇ, ਜਿਸ ਦੇ ਸਨੇਹ ਤੋਂ ਪ੍ਰਭਾਵਿਤ ਹੋ ਕੇ ਇਕ ਦਿਨ ਉਹ ਨਿਹਾਲ ਹੋ ਗਿਆ ਸੀ, ਉਸ ਭਾਬੀ ਨੂੰ ਵਿਧਵਾ ਰੂਪ ਵਿਚ ਉਹ ਕਿਨ੍ਹਾਂ ਅੱਖਾਂ ਨਾਲ ਦੇਖ ਸਕੇਗਾ ? ਉਹੀ ਸੁੰਨੀ ਮਾਂਗ, ਨਾ ਹੱਥਾਂ ਵਿਚ ਚੂੜੀਆਂ, ਉਹੀ ਮੁਰਝਾਇਆ ਚਿਹਰਾ...

ਜੇਲ੍ਹ ਵਿਚ ਮਿਹਨਤ ਕਰਨ ਤੋਂ ਉਸ ਨੇ ਕਦੇ ਵੀ ਕੰਨੀਂ ਨਾ ਕਤਰਾਈ। ਉਂਞ

ਵੀ ਉਹ ਤਕੜਾ ਸੀ ਜਿਸ ਕਰਕੇ ਸਖ਼ਤ ਮਿਹਨਤ ਦਾ ਉਸ ਦੇ ਸਰੀਰ ਤੇ ਘੱਟ ਹੀ ਅਸਰ ਹੁੰਦਾ ਸੀ । ਘਰ ਵਾਂਗ ਖਾਣ ਪੀਣ ਨੂੰ ਮਿਲਦਾ, ਮੌਜ-ਮਸਤੀ ਦੀ ਜ਼ਿੰਦਗੀ ਹੁੰਦੀ ਤਾਂ ਜੇਲ੍ਹ ਵਿਚ ਵੀ ਗੋਪੀ ਦੀ ਸਿਹਤ ਵਿਚ ਕੋਈ ਫ਼ਰਕ ਨਹੀਂ ਪੈਣਾ ਸੀ । ਦੁੱਧ ਮੱਖਣਾ ਨਾਲ ਪਲੇ ਸਰੀਰ ਨੂੰ ਹੁਣ ਸੁੱਕੀ ਰੋਟੀ ਅਤੇ ਕੰਕਰ-ਮਿਲੀ ਦਾਲ ਨਾਲ ਸਬਰ ਕਰਨਾ ਪੈਂਦਾ ਸੀ । ਉਪਰੋਂ ਹਰ ਵੇਲੇ ਭਾਬੀ ਦੀ ਚਿੰਤਾ ਵੀ ਰਹਿੰਦੀ ਸੀ । ਗੋਪੀ ਸੁੱਕ ਕੇ ਕਾਨੇ ਵਾਂਗ ਹੋ ਗਿਆ । ਫਿਰ ਵੀ ਉਸ ਦੇ ਸਰੀਰ ਦਾ ਢਾਂਚਾ ਇਕ ਪਹਿਲਵਾਨ ਵਾਂਗ ਸੀ । ਹਾਲਾਂ ਵੀ ਉਸ ਅੱਗੇ ਕਿਸੇ ਦੀ ਹਿੰਮਤ ਨਹੀਂ ਸੀ ਪੈਂਦੀ ਕਿ ਆਪਣੀ ਅੱਖ ਚੁੱਕ ਸਕੇ । ਫਿਰ ਕਿਸੇ ਨੂੰ ਗੋਪੀ ਨਾਲ ਐਵੇਂ ਉਲਝਣ ਦਾ ਮੌਕਾ ਵੀ ਕਿਵੇਂ ਮਿਲਦਾ ? ਉਹ ਦਿਨ ਰਾਤ ਆਪਣੀ ਹੀ ਮੁਸੀਬਤ ਵਿਚ ਉਲਝਿਆ ਰਹਿੰਦਾ ।

ਮੁਕੱਦਮੇ ਦੌਰਾਨ ਉਹ ਜ਼ਿਲ੍ਹਾ ਹਸਪਤਾਲ ਵਿਚ ਪਿਆ ਰਿਹਾ ਸੀ । ਪੱਸਲੀ ਦੀ ਸੱਟ ਖ਼ਤਰਨਾਕ ਸੀ । ਦਰਦ ਘੱਟ ਨਹੀਂ ਸੀ ਰਿਹਾ । ਛੋਟੇ ਹਸਪਤਾਲ ਵਿਚ ਐਕਸਰੇ ਆਦਿ ਦੀ ਸਹੂਲਤ ਨਹੀਂ ਸੀ । ਫਿਰ ਕਿਸੇ ਲਈ ਕੋਈ ਕਿਉਂ ਜ਼ਹਿਮਤ ਉਠਾਏ ? ਇਲਾਜ ਦੇ ਨਾਲ ਨਾਲ ਮੁਕੱਦਮਾ ਵੀ ਚਲਦਾ ਰਿਹਾ ਅਤੇ ਫਿਰ ਉਸ ਨੂੰ ਜੇਲ੍ਹ ਭੇਜ ਦਿੱਤਾ ਗਿਆ । ਸਜਾ ਸੁਣਾ ਕੇ ਜਦ ਗੋਪੀ ਨੂੰ ਬਨਾਰਸ ਜੇਲ੍ਹ ਭੇਜ ਦਿੱਤਾ ਗਿਆ, ਤਾਂ ਵੀ ਉਸ ਦੀ ਉਹੀ ਹਾਲਤ ਸੀ । ਉਹ ਤਾਂ ਸਿਰਫ਼ ਆਪਣੀ ਤਾਕਤ ਨਾਲ ਹੀ ਇਹ ਸਭ ਕੁਝ ਝੱਲੀ ਜਾ ਰਿਹਾ ਸੀ ।

ਬਨਾਰਸ ਜਿਲ੍ਹਾ ਜੇਲ੍ਹ ਦੇ ਹਸਪਤਾਲ ਵਿਚ ਸੁਭਾਗ ਨਾਲ ਉਸ ਨੂੰ ਇਕ ਚੰਗਾ ਕਮਰਾ ਮਿਲ ਗਿਆ । ਇਹ ਤਾਂ ਕੰਪਾਊਡਰ ਦੀ ਤੀਮਾਰਦਾਰੀ ਅਤੇ ਗੋਪੀ ਦੇ ਖ਼ੂਨ ਦੀ ਤਾਕਤ ਸੀ ਕਿ ਦਰਦ ਘਟਣ ਲੱਗ ਪਿਆ । ਇਥੇ ਹੀ ਉਸ ਦੀ ਮੁਲਾਕਾਤ ਮਟਰੂ ਸਿੰਘ ਨਾਲ ਹੋਈ । ਉਹ ਘਾਘਰਾ ਦੇ ਦੀਯਰ (ਨਦੀ ਦੇ ਤਟ ਦੀ ਭੂਮੀ) ਦਾ ਨਾਮੀ ਪਹਿਲਵਾਨ ਸੀ । ਇਕ ਹੀ ਬਰਾਦਰੀ ਦੇ ਅਤੇ ਹਮਪੇਸ਼ਾ ਹੋਣ ਕਾਰਨ ਦੋਵੇਂ ਇਕ ਦੂਜੇ ਨੂੰ ਪਹਿਲਾਂ ਤੋਂ ਹੀ ਜਾਣਦੇ ਸਨ । ਗੋਪੀ ਦਾ ਪਿੰਡ ਦੀਯਰ ਤੋਂ ਕੇਵਲ ਪੰਜ ਮੀਲ ਦੀ ਦੂਰੀ 'ਤੇ ਸੀ । ਮਟਰੂ ਇਕ ਝੌਪੜੀ ਬਣਾ ਕੇ ਘਾਘਰਾ ਕਿਨਾਰੇ ਪੱਧਰੇ ਮੈਦਾਨਾਂ ਦੇ ਵਿਚ ਆਪਣੇ ਬਾਲ ਬੱਚਿਆਂ ਨਾਲ ਰਹਿੰਦਾ ਸੀ । ਜਵਾਰ ਵਿਚ ਇਕ ਦੰਦਕਥਾ ਮਸ਼ਹੂਰ ਹੈ ਕਿ ਮਟਰੂ ਦੀ ਹਾਥੀ ਵਾਂਗ ਵਧਦੀ ਤਾਕਤ ਦੇਖ ਕੇ ਈਰਖਾ-ਵੱਸ ਕਿਸੇ ਪਹਿਲਵਾਨ ਨੇ ਉਸ ਨੂੰ ਪਾਨ ਵਿਚ ਪਤਾ ਨਹੀਂ ਕੀ ਖੁਆ ਦਿੱਤਾ ਕਿ ਉਸ ਨੂੰ ਸਾਹ ਲੈਣਾ ਔਖਾ ਹੋ ਗਿਆ । ਉਸ ਨੂੰ ਦਮੇ ਦੀ ਬੀਮਾਰੀ ਹੋ ਗਈ । ਉਸ ਨੇ ਇਸ ਦਾ ਬਹੁਤ ਇਲਾਜ ਕਰਾਇਆ ਪਰ ਇਸ ਬੀਮਾਰੀ ਤੋਂ ਛੁਟਕਾਰਾ ਨਾ ਮਿਲਿਆ । ਅਖ਼ੀਰ ਉਸ ਨੇ ਬੇਵੱਸ ਹੋ ਕੇ ਪਹਿਲਵਾਨੀ ਛੱਡ ਦਿੱਤੀ ਅਤੇ ਵਿਆਹ ਕਰਵਾ ਕੇ ਇਕ ਸਾਧਾਰਨ ਕਿਸਾਨ ਵਾਂਗ ਜੀਵਨ ਬਤੀਤ ਕਰਨ ਲੱਗ ਪਿਆ । ਹੁਣ ਉਸ ਦੇ ਤਿੰਨ ਪੁੱਤਰ ਵੀ ਹਨ ।

ਉਸ ਨੂੰ ਇਕ ਤਰ੍ਹਾਂ ਨਾਲ ਦੀਯਰ ਦਾ ਰਾਜਾ ਹੀ ਮੰਨਿਆ ਜਾਂਦਾ ਸੀ । ਦੂਰ ਦੂਰ ਤਕ ਉਸ ਦਾ ਇਸ ਇਲਾਕੇ ਵਿਚ ਸਿੱਕਾ ਚਲਦਾ ਸੀ । ਘਾਘਰਾ ਦੀ ਧਾਰਾ ਦੇ ਨਾਲ ਹੀ ਉਸ ਦਾ 'ਮਹਲ' ਵੀ ਉੱਠਦਾ ਅਤੇ ਡਿੱਗਦਾ ਸੀ । ਬਰਸਾਤ ਵਿਚ ਘਾਘਰਾ

ਜਿਉਂ ਜਿਉਂ ਉਪਰ ਉਠਦੀ ਜਾਂਦੀ। ਇਥੋਂ ਤਕ ਕਿ ਭਾਦੋਂ ਵਿਚ ਜਦ ਘਾਘਰਾ ਪੂਰੀ ਤਰ੍ਹਾਂ ਭਰ ਕੇ ਸਮੁੰਦਰ ਬਣ ਜਾਂਦੀ, ਤਾਂ ਮਟਰੂ ਦੀ ਝੌਂਪੜੀ ਕਿਨਾਰੇ ਦੇ ਕਿਸੇ ਪਿੰਡ ਵਿਚ ਪਹੁੰਚ ਜਾਂਦੀ। ਅਤੇ ਫਿਰ ਜਦ ਪਾਣੀ ਉਤਰਨ ਲੱਗਦਾ ਤਾਂ ਮਟਰੂ ਦੀ ਝੌਂਪੜੀ ਵੀ ਉਤਰਨ ਲੱਗਦੀ ਅਤੇ ਕੱਤਕ ਮਹੀਨਾ ਸ਼ੁਰੂ ਹੋਣ ਤੋਂ ਪਹਿਲਾਂ ਫਿਰ ਆਪਣੀ ਪੁਰਾਣੀ ਜਗ੍ਹਾ ਤੇ ਪਹੁੰਚ ਜਾਂਦੀ। ਜਿਵੇਂ ਬੱਚਾ ਆਪਣੀ ਮਾਂ ਤੋਂ ਇਕ ਪਲ ਵੀ ਦੂਰ ਨਹੀਂ ਹੁੰਦਾ ਉਸੇ ਤਰ੍ਹਾਂ ਮਟਰੂ 'ਗੰਗਾ ਮਾਂ' ਦਾ ਦਾਮਨ ਇਕ ਪਲ ਵੀ ਨਹੀਂ ਸੀ ਛੱਡਦਾ।

ਨਦੀ ਜਦ ਸੁੱਕ ਜਾਂਦੀ ਤਾਂ ਰੇਤ ਵਿਚ ਝਾੜੀਆਂ ਅਤੇ ਸਰਕੰਡੇ ਉੱਗ ਆਉਂਦੇ। ਵਿਸਾਖ-ਜੇਠ ਵਿਚ ਜਦ ਇਹ ਜੰਗਲ ਆਪਣੇ ਪੂਰੇ ਜੋਬਨ 'ਤੇ ਹੁੰਦੇ ਤਾਂ ਜ਼ਿਮੀਂਦਾਰ ਇਨ੍ਹਾਂ ਨੂੰ ਕਟਵਾ ਕੇ ਵੇਚ ਦਿੰਦੇ। ਲੋਕ ਬਾਲਣ ਦੀ ਲੱਕੜੀ ਅਤੇ ਖਪਰੈਲ ਖ਼ਰੀਦ ਲੈਂਦੇ। ਫਿਰ ਬਰਸਾਤ ਸ਼ੁਰੂ ਹੋ ਜਾਂਦੀ ਅਤੇ ਸਭ ਪਾਸੇ ਸਲ੍ਹਾਬਾ ਹੋ ਜਾਂਦਾ।

ਮਟਰੂ ਜਦ ਤਕ ਪਹਿਲਵਾਨੀ ਕਰਨ ਵਿਚ ਮਸਤ ਰਿਹਾ, ਉਸ ਨੂੰ ਕਿਸੇ ਗੱਲ ਦੀ ਚਿੰਤਾ ਨਹੀਂ ਸੀ। ਘਾਟ ਤੋਂ ਹੀ ਉਸ ਨੂੰ ਏਨੀ ਆਮਦਨੀ ਹੋ ਜਾਂਦੀ, ਏਨਾ ਦੁੱਧ, ਦਹੀਂ ਅਤੇ ਖਾਣ ਪੀਣ ਦਾ ਸਮਾਨ ਮਿਲ ਜਾਂਦਾ ਕਿ ਦਿਨ ਬਹੁਤ ਸੁਖਾਲੇ ਲੰਘ ਜਾਂਦੇ। ਕੋਈ ਗਵਾਲਾ ਉਸ ਨੂੰ ਦੁੱਧ ਦਿੱਤੇ ਬਗੈਰ ਕਿਸ਼ਤੀ 'ਤੇ ਨਾ ਚੜ੍ਹਦਾ। ਕੋਈ ਬਾਣੀਆ ਮਟਰੂ ਦਾ 'ਕਰ' ਚੁਕਾਉਣ ਤੋਂ ਬਗੈਰ ਉਧਰੋਂ ਨਾ ਲੰਘਦਾ। ਮਟਰੂ ਦੇ ਲਈ ਏਨਾ ਹੀ ਬਹੁਤ ਸੀ। ਖਾਣ ਪੀਣ, ਡੰਡ ਬੈਠਕਾਂ ਕੱਢਣ ਅਤੇ ਆਪਣੀ ਸੁੰਦਰ ਦੇਹ ਨੂੰ ਦਿਖਾਉਣ ਤੋਂ ਬਿਨਾਂ ਉਸ ਨੂੰ ਹੋਰ ਕੋਈ ਕੰਮ ਨਹੀਂ ਸੀ। ਆਪਣੇ ਸਰੀਰ ਦੀ ਸੁੰਦਰਤਾ ਅਤੇ ਤਾਕਤ 'ਤੇ ਉਸ ਨੂੰ ਨਾਜ਼ ਸੀ।

ਪਰ ਜਦ ਪਹਿਲਵਾਨੀ ਛੱਡ ਕੇ, ਘਰ ਗ੍ਰਿਹਸਤੀ ਚਲਾਉਣੀ ਪਈ ਤਾਂ ਹਰਾਮ ਦੀ ਰੋਟੀ ਵੀ ਛੱਡਣੀ ਪਈ। ਉਸ ਨੇ ਝੌਂਪੜੀ ਦੇ ਆਲੇ ਦੁਆਲੇ ਦਾ ਜੰਗਲ ਕੱਟ ਕੇ ਸਾਫ ਕੀਤਾ। ਆਪਣੇ ਸਹੁਰਾ ਜੀ ਤੋਂ ਬਲਦ ਅਤੇ ਹੱਲ ਲੈ ਕੇ ਖੇਤੀ ਕਰਨੀ ਸ਼ੁਰੂ ਕਰ ਦਿੱਤੀ। ਨਦੀ ਦੇ ਨਾਲ ਨਾਲ ਜੋ ਜ਼ਮੀਨ ਸੀ, ਉਸ 'ਤੇ ਏਨੀ ਭਰਪੂਰ ਫ਼ਸਲ ਹੋਈ ਕਿ ਸਭ ਹੈਰਾਨ ਰਹਿ ਗਏ।

ਦੋ-ਤਿੰਨ ਸਾਲ ਦੇ ਅੰਦਰ ਹੀ ਮਟਰੂ ਕਾਫ਼ੀ ਖੁਸ਼ਹਾਲ ਹੋ ਗਿਆ। ਉਸ ਨੇ ਦੁਧਾਰੂ ਮੱਝ ਅਤੇ ਬਲਦਾਂ ਦੀ ਜੋੜੀ ਵੀ ਖ਼ਰੀਦ ਲਈ। ਉਸ ਦਾ ਉਤਸ਼ਾਹ ਵੱਧ ਗਿਆ। ਉਸ ਨੇ ਪਹਿਲਾਂ ਨਾਲੋਂ ਜ਼ਿਆਦਾ ਜ਼ਮੀਨ 'ਤੇ ਖੇਤੀ ਕਰਨੀ ਸ਼ੁਰੂ ਕਰ ਦਿੱਤੀ ਅਤੇ ਇਕ ਜਵਾਨ ਸਾਲੇ ਨੂੰ ਵੀ ਆਪਣੇ ਕੋਲ ਬੁਲਾ ਲਿਆ। ਉਸ ਨੇ ਖ਼ੂਬ ਮਿਹਨਤ ਕੀਤੀ। ਉਸ ਦੀ ਮਿਹਨਤ ਦਾ ਫਲ ਭਰਪੂਰ ਫ਼ਸਲ ਦੇ ਰੂਪ ਵਿਚ ਮਿਲਿਆ।

ਮਟਰੂ ਦੀ ਭਰਪੂਰ ਫ਼ਸਲ ਦੇਖ ਕੇ ਕਿਸਾਨ ਆਪਸ ਵਿਚ ਚਰਚਾ ਕਰਨ ਲੱਗੇ। ਉਨ੍ਹਾਂ ਨੇ ਇਹ ਕਦੇ ਸੋਚਿਆ ਵੀ ਨਹੀਂ ਸੀ ਕਿ ਮਟਰੂ ਦੀ ਧਰਤੀ ਸੋਨਾ ਉਗਲੇਗੀ। ਉਹ ਤਾਂ ਇਹ ਸਮਝਦੇ ਸਨ ਕਿ ਝਾੜੀਆਂ ਅਤੇ ਸਰਕੰਡਿਆਂ ਤੋਂ ਇਲਾਵਾ ਇਸ ਜ਼ਮੀਨ 'ਤੇ ਹੋਰ ਕੁਝ ਉੱਗ ਹੀ ਨਹੀਂ ਸਕਦਾ। ਪਰ ਉਨ੍ਹਾਂ ਵਿਚ ਏਨਾ ਸਾਹਸ ਨਹੀਂ ਸੀ ਕਿ ਜੰਗਲ ਸਾਫ਼ ਕਰਕੇ ਖੇਤੀ ਕਰਨੀ ਸ਼ੁਰੂ ਕਰ ਦੇਣ। ਉਨ੍ਹਾਂ ਨੇ ਜ਼ਿਮੀਂਦਾਰਾਂ

ਤਕ ਪਹੁੰਚ ਕੀਤੀ ਅਤੇ ਲਗਾਨ ਦੇ ਕੇ ਖੇਤੀ ਕਰਨ ਲਈ ਜ਼ਮੀਨ ਦੀ ਮੰਗ ਕੀਤੀ। ਜ਼ਿਮੀਂਦਾਰਾਂ ਲਈ ਇਹ ਇਕ ਅਣ-ਮੰਗਿਆ ਵਰਦਾਨ ਸੀ। ਉਨ੍ਹਾਂ ਨੂੰ ਹੋਰ ਕੀ ਚਾਹੀਦਾ ਸੀ। ਉਨ੍ਹਾਂ ਨੇ ਭਾਰੀ ਰਕਮ ਲੈਕੇ ਕਿਸਾਨਾਂ ਦੇ ਨਾਂ ਜ਼ਮੀਨ ਲਾਉਣੀ ਸ਼ੁਰੂ ਕਰ ਦਿੱਤੀ।

ਮਟਰੂ ਇਹ ਖ਼ਬਰ ਸੁਣ ਕੇ ਹੈਰਾਨ ਰਹਿ ਗਿਆ। ਉਹ ਪਿੰਡ ਪਿੰਡ ਜਾ ਕੇ ਕਿਸਾਨਾਂ ਨੂੰ ਸਮਝਾਉਣ ਲੱਗਾ ਕਿ ਉਹ ਬੇਵਕੂਫ਼ੀ ਕਰ ਰਹੇ ਹਨ। ਗੰਗਾ ਮਾਂ ਦੁਆਰਾ ਛੱਡੀ ਜ਼ਮੀਨ ਉੱਤੇ ਜ਼ਿਮੀਂਦਾਰਾਂ ਦਾ ਕੀ ਹੱਕ ਬਣਦਾ ਹੈ ਕਿ ਉਹ ਉਸ ਦੇ ਬਦਲੇ ਸਲਾਮੀ ਅਤੇ ਲਗਾਨ ਲੈਣ ? ਜਿਸ ਨੇ ਫ਼ਸਲ ਬੀਜਣੀ ਹੈ ਉਹ ਖ਼ੁਸ਼ੀ ਨਾਲ ਆਉਣ ਅਤੇ ਉਸ ਵਾਂਗ ਹੀ ਜੰਗਲ ਸਾਫ਼ ਕਰਕੇ ਖੇਤੀਬਾੜੀ ਕਰਨ। ਜ਼ਿਮੀਂਦਾਰਾਂ ਤੋਂ ਬੰਦੋਬਸਤ ਕਰਾਉਣ ਦੀ ਕੀ ਜ਼ਰੂਰਤ ਹੈ ? ਉਹ ਕਿਉਂ ਇਕ ਨਵੀਂ ਰੀਤ ਚਲਾ ਕੇ ਜ਼ਿਮੀਂਦਾਰਾਂ ਦਾ ਮਨ ਬੇਚੈਨ ਕਰ ਰਹੇ ਹਨ...

ਕਿਸਾਨਾਂ ਨੂੰ ਇਸ ਦੀ ਜਾਣਕਾਰੀ ਨਹੀਂ ਸੀ। ਉਹ ਤਾਂ ਸਭ ਤੋਂ ਜ਼ਿਆਦਾ ਮਟਰੂ ਤੋਂ ਹੀ ਡਰਦੇ ਸਨ। ਉਨ੍ਹਾਂ ਨੂੰ ਇਸ ਗੱਲ ਦਾ ਡਰ ਸੀ ਕਿ ਮਟਰੂ ਕਿਤੇ ਰੋਕ ਨਾ ਦੇਵੇ ? ਉਨ੍ਹਾਂ ਨੂੰ ਇਸ ਗੱਲ ਦੀ ਜਾਣਕਾਰੀ ਹੀ ਨਹੀਂ ਸੀ ਕਿ ਮਟਰੂ ਤਾਂ ਉਨ੍ਹਾਂ ਦਾ ਸਵਾਗਤ ਕਰਨ ਨੂੰ ਤਿਆਰ ਹੈ। ਜਦ ਉਨ੍ਹਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਪਛਤਾਉਂਦਿਆਂ ਹੋਇਆਂ ਪੁੱਛਿਆ, "ਮਟਰੂ ਭਰਾਵਾ ਹੁਣ ਤਾਂ ਤਿੰਨ-ਤਿੰਨ ਸਾਲ ਦਾ ਸਲਾਮੀ ਤੇ ਲਗਾਨ ਪੇਸ਼ਗੀ ਦਿੱਤਾ ਜਾ ਚੁੱਕਾ ਹੈ ! ਇਸ ਬਾਰੇ ਪਹਿਲਾਂ ਜਾਣਕਾਰੀ ਹੁੰਦੀ ਤਾਂ..."

"ਅਜੇ ਵੀ ਕੁਝ ਨਹੀਂ ਵਿਗੜਿਆ", ਮਟਰੂ ਨੇ ਸਮਝਾਇਆ, "ਤੁਸੀਂ ਲੋਕ ਆਪਣੀਆਂ ਰਕਮਾਂ ਵਾਪਸ ਮੰਗ ਲਵੋ। ਸਾਫ਼ ਕਹਿ ਦੇਵੋ ਕਿ ਸਾਨੂੰ ਜ਼ਮੀਨ ਨਹੀਂ ਚਾਹੀਦੀ। ਇਸ ਨਾਲ ਇਹੀ ਹੋਵੇਗਾ ਕਿ ਇਕ ਵਾਰ ਫ਼ਸਲ ਨਹੀਂ ਬੀਜ ਸਕਾਂਗੇ। ਅਗਲੇ ਸਾਲ ਤਾਂ ਤੁਹਾਨੂੰ ਕੋਈ ਰੋਕਣ ਵਾਲਾ ਨਹੀਂ ਹੋਵੇਗਾ। ਗੰਗਾ ਮਾਂ ਦੀ ਗੋਦ ਸਭ ਕਿਸਾਨਾਂ ਲਈ ਖੁੱਲ੍ਹੀ ਪਈ ਹੈ। ਇਥੇ ਭਲਾਂ ਜ਼ਮੀਨ ਦੀ ਕੋਈ ਕਮੀਂ ਹੈ ਕਿ ਤੁਸੀਂ ਲੋਕਾਂ ਨੇ ਖਾਹ-ਮਖਾਹ ਲੈ ਦੇ ਕਰਨੀ ਸ਼ੁਰੂ ਕਰ ਦਿੱਤੀ। ਇਕ ਗੱਲ ਯਾਦ ਰੱਖੋ ਕਿ ਤੁਸੀਂ ਇਕ ਵਾਰ ਜੇਕਰ ਜ਼ਿਮੀਂਦਾਰਾਂ ਨੂੰ ਚਸਕਾ ਲਾ ਦਿੱਤਾ ਤਾਂ ਤੁਸੀਂ ਹੀ ਨਹੀਂ ਤੁਹਾਡੇ ਬਾਲ ਬੱਚੇ ਵੀ ਉਨ੍ਹਾਂ ਦੇ ਸ਼ਿਕੰਜੇ ਵਿਚ ਬੁਰੀ ਤਰ੍ਹਾਂ ਫਸ ਜਾਣਗੇ। ਉਹ ਲਾਲਚੀ ਬਣ ਕੇ ਇਕ ਦਿਨ ਸਭ ਨੂੰ ਨਿਗਲ ਜਾਣਗੇ। ਇਸ ਦੇ ਉਲਟ ਜੇਕਰ ਅਸੀਂ ਲੋਕ ਅਕਲ ਤੋਂ ਕੰਮ ਲੈ ਕੇ ਅਤੇ ਜ਼ਿਮੀਂਦਾਰਾਂ ਦੀ ਝਾਕ ਛੱਡ ਕੇ ਖ਼ੁਦ ਹੀ ਉਸ ਧਰਤੀ ਉਪਰ ਆਪਣਾ ਅਧਿਕਾਰ ਜਮਾ ਲਈਏ ਤਾਂ ਇਹ ਜ਼ਿਮੀਂਦਾਰ ਸਾਡਾ ਕੁਝ ਨਹੀਂ ਵਿਗਾੜ ਸਕਦੇ। ਗੰਗਾ ਮਾਂ 'ਤੇ ਉਨ੍ਹਾਂ ਦਾ ਕੋਈ ਜਮਾਂਦਰੂ ਹੱਕ ਨਹੀਂ ਹੈ। ਉਸ ਦੇ ਪਾਣੀ ਵਾਂਗ ਹੀ ਉਸ ਦੀ ਧਰਤੀ 'ਤੇ ਵੀ ਸਾਡਾ ਸਭ ਦਾ ਬਰਾਬਰ ਹੱਕ ਹੈ। ਆਪਣੇ ਇਸ ਸੁਭਾਵਿਕ ਹੱਕ ਨੂੰ ਜ਼ਿਮੀਂਦਾਰਾਂ ਦਾ ਸਮਝਣਾ ਖ਼ੁਦ ਆਪਣੇ ਗਲੇ ਤੇ ਛੁਰੀ ਚਲਾਉਣਾ ਹੈ। ਤੁਸੀਂ ਲੋਕ ਮੇਰਾ ਕਿਹਾ ਮੰਨੋ ਅਤੇ ਪੂਰਾ-ਪੂਰਾ ਸਾਥ ਦੇਵੋ। ਫਿਰ ਦੇਖਾਂਗੇ ਕਿ ਜ਼ਿਮੀਂਦਾਰ ਸਾਡਾ ਕੀ ਬਿਗਾੜ ਲੈਂਦੇ ਹਨ।"

ਕਿਸਾਨਾਂ ਨੇ ਬਹਾਨਾ ਬਣਾ ਕੇ ਜ਼ਿਮੀਂਦਾਰਾਂ ਤੋਂ ਰੁਪਏ ਵਾਪਸ ਮੰਗੇ ਤਾਂ ਉਹ

ਮੁਸਕਰਾਏ । ਜ਼ਿਮੀਂਦਾਰ ਦੀ ਤਹਿਬੀਲ (ਰੋਕੜ ਦਾ ਬਕਸਾ) ਵਿਚ ਪਏ ਰੁਪਏ ਦੀ ਉਹੀ ਹਾਲਤ ਹੁੰਦੀ ਹੈ ਜੋ ਸੱਪ ਦੇ ਮੂੰਹ ਵਿਚ ਫਸੇ ਚੂਹੇ ਦੀ ਹੁੰਦੀ ਹੈ। ਚੂਹਾ ਲੱਖ ਚੀਂ-ਚੀਂ ਕਰੇ, ਮੂੰਹ 'ਚੋਂ ਬਚ ਨਿਕਲਣ ਦੀ ਕੋਸ਼ਿਸ਼ ਕਰੇ, ਪਰ ਸਭ ਵਿਅਰਥ ਹੁੰਦੀ ਹੈ। ਵਿਚਾਰੇ ਕਿਸਾਨ ਵੀ ਚੀਂ-ਚੀਂ ਕਰਨ ਤੋਂ ਇਲਾਵਾ ਹੋਰ ਕੀ ਕਰ ਸਕਦੇ ਸਨ ? ਜ਼ਿਮੀਂਦਾਰਾਂ ਨੇ ਡਾਂਟ ਕੇ ਨਸਾ ਦਿੱਤਾ । ਕਿਸਾਨ ਕੀ ਕਰ ਸਕਦੇ ਸਨ ਜਦ ਕਿ ਉਨ੍ਹਾਂ ਕੋਲ ਕੋਈ ਰਸੀਦ ਵਗੈਰਾ ਨਹੀਂ ਸੀ । ਹਾਂ, ਇਸ ਦਾ ਏਨਾ ਪ੍ਰਭਾਵ ਜ਼ਰੂਰ ਪਿਆ ਕਿ ਦੂਜੇ ਕਿਸਾਨਾਂ ਨੇ ਜ਼ਮੀਨ ਬੰਦੋਬਸਤ ਕਰਾਉਣੀ ਬੰਦ ਕਰ ਦਿੱਤੀ ।

ਇਸ ਤਰ੍ਹਾਂ ਆਮਦਨ ਦੇ ਸਾਧਨ ਘੱਟਣ ਅਤੇ ਕਿਸਾਨਾਂ ਨੂੰ ਜ਼ਮੀਨ ਲੈਣ ਤੋਂ ਇਨਕਾਰ ਕਰਦੇ ਦੇਖ ਕੇ ਜ਼ਿਮੀਂਦਾਰਾਂ ਦੇ ਗੁੱਸੇ ਦੀ ਹੱਦ ਨਾ ਰਹੀ। ਜਦ ਉਨ੍ਹਾਂ ਨੂੰ ਇਹ ਪਤਾ ਲੱਗਾ ਕਿ ਇਸ ਸਾਰੀ ਗੱਲ ਪਿੱਛੇ ਮਟਰੂ ਦਾ ਦਿਮਾਗ਼ ਕੰਮ ਕਰ ਰਿਹਾ ਹੈ ਤਾਂ ਇਕ ਦਿਨ ਜ਼ਿਮੀਂਦਾਰਾਂ ਨੇ ਇਕੱਠੇ ਹੋ ਕੇ ਮਟਰੂ ਨੂੰ ਸੁਨੇਹਾ ਭੇਜਿਆ ਕਿ ਉਹ ਸਾਨੂੰ ਮਿਲੇ ।

ਹੁਣ ਤਕ ਇਲਾਕੇ ਵਿਚ ਮਟਰੂ ਇਕ ਜੰਗਲ ਦੇ ਸ਼ੇਰ ਵਾਂਗ ਰਹਿ ਰਿਹਾ ਸੀ। ਕਿਸੇ ਜ਼ਿਮੀਂਦਾਰ ਦੀ ਉਨ੍ਹਾਂ ਨੂੰ ਸਿੱਧੇ ਤੌਰ ਤੇ ਛੇੜਨ ਦੀ ਹਿੰਮਤ ਨਹੀਂ ਸੀ। ਇਲਾਕੇ ਵਿਚ ਇਕ ਧਾਂਕ ਜੰਮੀ ਹੋਈ ਸੀ ਕਿ ਮਟਰੂ ਪਹਿਲਵਾਨ ਕੋਲ ਸੈਂਕੜੇ ਗੁੰਡੇ ਹਨ। ਉਹ ਜਦੋਂ ਵੀ ਚਾਹੇ ਦਿਨ-ਦਿਹਾੜੇ ਲੁੱਟਮਾਰ ਕਰਵਾ ਸਕਦਾ ਹੈ। ਸਾਰੇ ਜਵਾਰ ਵਿਚ ਮਟਰੂ ਦਾ ਦਬਦਬਾ ਸੀ। ਉਧਰੋਂ ਲੰਘਣ ਵਾਲਾ ਹਰ ਇਕ ਸ਼ਖ਼ਸ ਉਸ ਨੂੰ ਦੁਆ-ਸਲਾਮ ਕਰਕੇ ਹੀ ਅੱਗੇ ਜਾਂਦਾ ਸੀ ।

ਜ਼ਿਮੀਂਦਾਰਾਂ ਦਾ ਸੁਨੇਹਾ ਸੁਣ ਕੇ ਮਟਰੂ ਆਕੜ ਗਿਆ। ਉਸ ਨੇ ਸਾਫ਼-ਸਾਫ਼ ਲਫ਼ਜ਼ਾਂ ਵਿਚ ਕਹਿਲਵਾ ਭੇਜਿਆ ਕਿ ਮਟਰੂ ਕਿਸੇ ਜ਼ਿਮੀਂਦਾਰ ਦੇ ਅਧੀਨ ਨਹੀਂ ਹੈ। ਜਿਸ ਕਿਸੇ ਨੂੰ ਲੋੜ ਹੈ ਉਹ ਮੈਨੂੰ ਆ ਕੇ ਮਿਲੇ ।

ਜ਼ਿਮੀਂਦਾਰਾਂ ਨੂੰ ਅਜਿਹੇ ਮੌਕਿਆਂ ਤੇ ਆਪਣਾ ਕੰਮ ਕੱਢਣ ਦੇ ਸਾਰੇ ਢੰਗ-ਤਰੀਕੇ ਆਉਂਦੇ ਹਨ। ਉਨ੍ਹਾਂ ਨੇ ਆਪਣੇ ਇਕ ਚਲਦੇ-ਪੁਰਜ਼ੇ ਕਰਿੰਦੇ ਨੂੰ ਮਟਰੂ ਪਾਸ ਭੇਜਿਆ। ਕਰਿੰਦੇ ਨੇ ਖੂਬ ਝੁੱਕ ਕੇ "ਜੈ ਗੰਗਾ ਜੀ" ਕਹਿ ਕੇ ਸਲਾਮ ਕੀਤਾ। ਫਿਰ ਨਿਮਰਤਾ ਨਾਲ ਕਹਿਣ ਲੱਗਾ, "ਪਾਰ ਜਾ ਰਿਹਾ ਸੀ। ਸੋਚਿਆ ਪਹਿਲਵਾਨ ਜੀ ਨੂੰ ਜੈ ਗੰਗਾ ਜੀ ਕਹਿੰਦਾ ਜਾਵਾਂ।"

ਸਵੇਰ ਦਾ ਵੇਲਾ ਸੀ। ਮਾਘ ਦਾ ਮਹੀਨਾ ਸੀ। ਨਦੀ ਉਪਰ ਗਹਿਰੀ ਭਾਫ਼ ਦਾ ਧੂੰਆਂ ਉੱਠ ਰਿਹਾ ਸੀ। ਚੁਫੇਰੇ ਕੋਹਰੇ ਦੀ ਚਿੱਟੀ ਚਾਦਰ ਵਿਛੀ ਹੋਈ ਸੀ। ਪੱਛਮ ਦੀ ਹਵਾ ਚਲ ਰਹੀ ਸੀ। ਸੂਰਜ ਦੀਆਂ ਕਿਰਨਾਂ ਆਪਣਾ ਪੂਰਾ ਅਸਰ ਨਹੀਂ ਦਿਖਾ ਰਹੀਆਂ ਸਨ। ਕਣਕ ਦੀ ਫ਼ਸਲ ਚੁਫੇਰੇ ਦਿਖਾਈ ਦੇ ਰਹੀ ਸੀ। ਕੋਹਰੇ ਦੇ ਜੰਮੇ ਮੋਤੀ ਉਨ੍ਹਾਂ ਦੇ ਪੱਤਿਆਂ ਉਪਰ ਚਮਕ ਰਹੇ ਸਨ। ਕਣਕਾਂ ਨਿਸਰ ਪਈਆਂ ਸਨ। ਛਿੱਟਿਆਂ ਵਿਚ ਦਾਣੇ ਪੈ ਗਏ ਸਨ।

ਮਟਰੂ ਲੂੰਗੀ ਅਤੇ ਕੁੜਤਾ ਪਾ ਕੇ ਬੈਲਾਂ ਦੀਆਂ ਖੁਰਲੀਆਂ ਦੇ ਪਾਸ ਖੜਾ ਸੀ। ਉਸ ਨੇ ਕੁੜਤੇ ਦੀਆਂ ਬਾਹਾਂ ਡੌਲਿਆਂ ਤਕ ਟੰਗੀਆਂ ਹੋਈਆਂ ਸਨ। ਸੱਜਾ ਹੱਥ

ਕੂਹਣੀ ਦੇ ਉਪਰ ਤਕ ਭਿਜਿਆ ਹੋਇਆ ਸੀ। ਹੁਣੇ ਹੁਣੇ ਉਸ ਨੇ ਖੁਰਲੀਆਂ ਦੇ ਪੱਠਿਆਂ ਵਿਚ ਦਾਲ ਆਦਿ ਮਿਲਾਈ ਸੀ। ਅੱਖਾਂ ਤਕ ਮੂੰਹ ਡੁਬੋ ਕੇ ਬੈਲ ਭਰੜ-ਭਰੜ ਦੀ ਆਵਾਜ਼ ਕਰਦੇ ਖਾ ਰਹੇ ਸਨ। ਇਕ ਦੇ ਮੋਢੇ ਉਪਰ ਖੱਬਾ ਹੱਥ ਰਖ ਕੇ ਮਟਰੂ ਨੇ ਨਿਗਾਹ ਉਠਾ ਕੇ ਕਰਿੰਦੇ ਵਲ ਦੇਖ ਕੇ ਕਿਹਾ, ''ਘਾਟ ਤੋਂ ਹਾਲਾਂ ਥੋੜ੍ਹੀ ਦੇਰ ਬਾਅਦ ਚਲਾਂਗੇ, ਚਿਲਮ ਪੀਵੋਗੇ ?'' ਕਹਿ ਕੇ ਉਹ ਕੌਡੇ ਪਾਸ ਬੈਠ ਗਿਆ।

ਕਰਿੰਦਾ ਵੀ ਉਸ ਦੀ ਬਗਲ ਵਿਚ ਪੱਤਲਾਂ ਦੀ ਚਿਟਾਈ ਉਪਰ ਬੈਠ ਗਿਆ। ਮਟਰੂ ਨੇ ਨੇੜੇ ਤੋਂ ਘਾਹ ਫੂਸ ਇਕੱਠਾ ਕਰਕੇ ਅੱਗ ਲਾ ਦਿੱਤੀ। ਫਿਰ ਦੋਵੇਂ ਹੱਥ-ਪੈਰ ਫੈਲਾ ਕੇ ਸੇਕਣ ਲੱਗਾ। ਮਟਰੂ ਨੇ ਆਵਾਜ਼ ਮਾਰੀ, ''ਲਖਨਾ, ਜ਼ਰਾ ਤੰਬਾਕੂ-ਚਿਲਮ ਦੇ ਜਾਣਾ।''

ਲਖਨਾ ਮਟਰੂ ਦਾ ਵੱਡਾ ਲੜਕਾ ਸੀ। ਉਸ ਦੀ ਉਮਰ ਚਾਰ ਸਾਲ ਸੀ। ਤੇੜ ਕੱਪੜੇ ਨਹੀਂ ਸਨ। ਉਹ ਇਕ ਹੱਥ ਵਿਚ ਚਿਲਮ ਅਤੇ ਦੂਜੇ ਹੱਥ ਵਿਚ ਤੰਬਾਕੂ ਲੈ ਕੇ ਪਿਤਾ ਜੀ ਪਾਸ ਦੌੜਾ-ਦੌੜਾ ਆਇਆ। ਚਿਲਮ ਤੇ ਤੰਬਾਕੂ ਪਿਤਾ ਜੀ ਨੂੰ ਦੇ ਕੇ ਉਥੇ ਹੀ ਬੈਠ ਗਿਆ ਅਤੇ ਹੱਥ ਪੈਰ ਸੇਕਣ ਲੱਗਾ।

ਮੂਰਤ ਵਾਂਗ ਸਡੌਲ, ਸਾਂਵਲੇ ਅਤੇ ਸੁੰਦਰ ਬਾਲਕ ਵਲ ਦੇਖ ਕੇ ਕਰਿੰਦੇ ਨੇ ਕਿਹਾ, ''ਕਿਉਂ, ਤੈਨੂੰ ਠੰਡ ਨਹੀਂ ਲੱਗਦੀ ?''

ਬਾਲਕ ਨੇ ਇਕ ਵਾਰ ਅੱਖਾਂ ਝਮਕ ਕੇ ਉਸ ਵਲ ਦੇਖਿਆ, ਫਿਰ ਮੁਸਕਰਾ ਕੇ ਸਿਰ ਝੁਕਾ ਲਿਆ।

ਮਟਰੂ ਨੇ ਕਿਹਾ, ''ਕੱਪੜੇ ਕਿਉਂ ਨਹੀਂ ਪਾਏ। ਸੁੱਤੇ ਪਿਆਂ ਵੀ ਜੇ ਤੇਰੇ ਉਪਰ ਕੋਈ ਕੱਪੜਾ ਦੇ ਦਈਏ ਤਾਂ ਉਹ ਵੀ ਲਾਹ ਦੇਂਦਾ ਏਂ।''

''ਤੇਰਾ ਹੀ ਤਾਂ ਪੁੱਤਰ ਹੈ, ਪਹਿਲਵਾਨ ਜੀ।'' ਕਰਿੰਦੇ ਨੇ ਕਿਹਾ।

''ਹਾਂ ਪੰਜ ਸਾਲ ਤਕ ਮੈਨੂੰ ਵੀ ਪਤਾ ਨਹੀਂ ਸੀ ਕਿ ਕੱਪੜਾ ਕੀ ਹੁੰਦਾ ਹੈ। ਇਕ ਲੰਗੋਟਾ ਅਤੇ ਲੂੰਗੀ ਹੀ ਕਾਫੀ ਹੁੰਦੀ ਸੀ। ਗੰਗਾ ਮਾਂ ਦੀ ਮਿੱਟੀ ਅਤੇ ਪਾਣੀ ਦਾ ਅਸਰ ਹੀ ਕੁਝ ਅਜਿਹਾ ਹੈ ਕਿ ਸਰਦੀ-ਗਰਮੀ, ਦੁੱਖ ਦਰਦ ਨੇੜੇ ਨਹੀਂ ਲੱਗਦਾ। ਕੀ ਕਰਾਂ, ਸਾਹ ਦੀ ਤਕਲੀਫ ਹੋਣ ਕਰਕੇ ਸਰੀਰ ਵੀ ਕਮਜ਼ੋਰ ਪੈ ਗਿਆ ਹੈ।'' ਇਹ ਕਹਿ ਕੇ ਮਟਰੂ ਚਿਲਮ ਵਿਚ ਅੱਗ ਪਾਉਣ ਲੱਗ ਪਿਆ।

''ਉਸ ਦੁਸ਼ਮਣ ਦਾ ਬੁਰਾ ਹੋਵੇ !...''

ਮਟਰੂ ਨੇ ਗੱਲ ਟੋਕਦਿਆਂ ਕਿਹਾ, ''ਭਰਾਵਾ, ਇਸ ਗੱਲ ਨੂੰ ਛੱਡ, ਚਿਲਮ ਪੀ। ਭਗਵਾਨ ਸਭ ਦਾ ਭਲਾ ਕਰੇ।'' ''ਹਾਂ, ਭਰਾਵਾ,'' ਚਿਲਮ ਪੀਂਦੇ ਹੋਏ ਕਰਿੰਦੇ ਨੇ ਕਿਹਾ, ''ਆਦਮੀ ਹੋਵੇ ਤਾਂ ਤੇਰੇ ਵਰਗਾ, ਜੋ ਦੁਸ਼ਮਣ ਦੀ ਵੀ ਸੁੱਖ ਮੰਗੇ।'' ਕਹਿ ਕੇ ਕਰਿੰਦਾ ਚਿਲਮ ਪੀਣ ਲੱਗਾ।

''ਕਿਸ ਪਿੰਡ ਦੇ ਰਹਿਣ ਵਾਲੇ ਹੋ ? ਲਾਲਾ ਲੱਗਦੇ ਹੋ ? ਮਟਰੂ ਨੇ ਪੁੱਛਿਆ।

''ਹਾਂ ! ਮੈਂ ਬਾਲੂਪੁਰ ਦਾ ਰਹਿਣ ਵਾਲਾ ਹਾਂ। ਪਰ ਮੈਂ ਕੰਮ ਜਿੰਦਾਪੁਰ ਦੇ ਜ਼ਿਮੀਂਦਾਰ ਕੋਲ ਕਰਦਾ ਹਾਂ।'' ਚਿਲਮ ਪੀਣੀ ਛੱਡ ਕੇ ਕਰਿੰਦੇ ਨੇ ਸਾਫ਼ ਸਾਫ਼ ਪੁੱਛਿਆ, ''ਸੁਣਿਆ ਸੀ ਕਿ ਜ਼ਿਮੀਂਦਾਰਾਂ ਨੇ ਤੈਨੂੰ ਬੁਲਾਇਆ ਸੀ, ਪਰ ਤੂੰ ਜਾਣ

ਤੋਂ ਇਨਕਾਰ ਕਰ ਦਿੱਤਾ ।" ਮਟਰੂ ਦੇ ਮੱਥੇ 'ਤੇ ਹੈਰਾਨੀ ਕਾਰਨ ਵੱਟ ਪੈ ਗਏ । ਉਸ ਨੇ ਤਿੱਖੀ ਨਜ਼ਰ ਨਾਲ ਕਰਿੰਦੇ ਵਲ ਦੇਖ ਕੇ ਕਿਹਾ, "ਅਸੀਂ ਕਿਸੇ ਦੇ ਅਧੀਨ ਹਾਂ, ਜੋ..."

"ਭਰਾਵਾ, ਮੇਰੇ ਕਹਿਣ ਦਾ ਮਤਲਬ ਇਹ ਨਹੀਂ ਸੀ", ਕਰਿੰਦਾ ਗੱਲ ਟੋਕਦਿਆਂ ਬੋਲਿਆ, "ਸਭ ਜਾਣਦੇ ਹਨ ਕਿ ਤੂੰ ਰਾਜਾ ਆਦਮੀ ਹੈਂ । ਤੂੰ ਉਹ ਹੀ ਕੰਮ ਕੀਤਾ ਜੋ ਤੈਨੂੰ ਆਪਣੀ ਹੈਸੀਅਤ ਮੁਤਾਬਕ ਕਰਨਾ ਚਾਹੀਦਾ ਸੀ । ਪਰ ਉਥੇ ਇਹ ਵੀ ਸੁਨਣ ਵਿਚ ਆਇਆ ਸੀ ਕਿ ਸਭ ਜ਼ਿਮੀਂਦਾਰ, ਜਿਨ੍ਹਾਂ ਦਾ ਦੀਯਰ ਵਿਚ ਹਿੱਸਾ ਹੈ, ਮਿਲ ਕੇ ਤੇਰੇ ਨਾਂ ਇਕ ਬਹੁਤ ਵੱਡਾ ਖਿੱਤਾ ਲਿਖ ਦੇਣ ਬਾਰੇ ਸੋਚ ਰਹੇ ਹਨ ।"ਤੂੰ..."

"ਲਿਖਣ ਵਾਲੇ ਉਹ ਕੌਣ ਹੁੰਦੇ ਹਨ ?" ਮਟਰੂ ਨੇ ਗੁੱਸੇ ਵਿਚ ਕਿਹਾ, "ਇਥੇ ਤਾਂ ਸਿਰਫ ਗੰਗਾਂ ਮਾਂ ਦੀ ਅਲਮਦਾਰੀ ਹੈ । ਗੰਗਾ ਮਾਂ ਤੋਂ ਬਿਨਾਂ ਤਾਂ ਅੱਜ ਤਕ ਮੈਂ ਕਿਸੇ ਨੂੰ ਨਹੀਂ ਜਾਣਿਆਂ ਜਾਂ ਮੰਨਿਆ ਅਤੇ ਕੰਨ ਖੋਲ੍ਹ ਕੇ ਸੁਣ ਲੈ, ਤੇਰਾ ਦਿਲ ਚਾਹੇ ਤਾਂ ਉਨ੍ਹਾਂ ਨੂੰ ਇਹ ਵੀ ਕਹਿ ਦੇਣਾ ਕਿ ਦੀਯਰ ਵਿਚ ਕੋਈ ਜ਼ਿਮੀਂਦਾਰ ਜਾਂ ਜ਼ਿਮੀਂਦਾਰ ਦਾ ਬੱਚਾ ਦਿੱਸ ਪਿਆ, ਤਾਂ ਉਸ ਦੀਆਂ ਲੱਤਾਂ ਭੰਨ ਦਿਆਂਗਾ ।"

"ਭਰਾ ਜੀ, ਤੁਸੀਂ ਤਾਂ ਐਵੇਂ ਹੀ ਗੁੱਸਾ ਕਰ ਰਹੇ ਹੋ । ਮੈਂ ਕਿਉਂ ਕਿਸੇ ਨੂੰ ਇਹ ਸਭ ਕੁਝ ਕਹਾਂ ? ਮੈਂ ਤਾਂ ਐਵੇਂ ਹਾਂ ਵਿਚ ਹਾਂ ਮਿਲਾਈ ਸੀ । ਇਹ ਵੀ ਸੁਨਣ ਵਿਚ ਆਇਆ ਸੀ ਕਿ ਪਹਿਲਵਾਨ ਜੀ ਚਾਹੁੰਣ ਤਾਂ ਸਲਾਮੀ ਅਤੇ ਲਗਾਨ ਦੀ ਰਕਮ ਵਿਚ ਵੀ ਉਨ੍ਹਾਂ ਦਾ ਹਿੱਸਾ ਤੈਅ ਕਰ ਦੇਣ..."

ਮਟਰੂ ਹੱਸ ਪਿਆ । ਫਿਰ ਅੱਖਾਂ ਚੜ੍ਹਾ ਕੇ ਬੋਲਿਆ, "ਮਟਰੂ ਪਹਿਲਵਾਨ ਹਰਾਮ ਦਾ ਨਹੀਂ ਖਾਂਦਾ । ਗੰਗਾ ਮਾਂ ਤੋਂ ਇਲਾਵਾ ਅੱਜ ਤਕ ਉਸ ਨੇ ਕਿਸੇ ਅੱਗੇ ਵੀ ਹੱਥ ਨਹੀਂ ਅੱਡੇ ਹਨ । ਦੇਖਾਂਗੇ ਕਿ ਹੁਣ ਕਿਸ ਤਰ੍ਹਾਂ ਜ਼ਿਮੀਂਦਾਰ ਕਿਸੇ ਕਿਸਾਨ ਤੋਂ ਸਲਾਮੀ ਅਤੇ ਲਗਾਨ ਲੈਂਦੇ ਹਨ ਅਤੇ ਇਥੋਂ ਦੀ ਜ਼ਮੀਨ ਤੇ ਕਬਜ਼ਾ ਦਿਵਾਉਂਦੇ ਹਨ ! ਮਰਦ ਆਪਣੀ ਕਹੀ ਹੋਈ ਗੱਲ ਤੇ ਅਮਲ ਕਰਦੇ ਹਨ । ਲਾਲਾ ਮੈਂ ਗੰਗਾ ਮਾਂ ਦੀ ਕਸਮ ਖਾ ਕੇ ਕਹਿੰਦਾ ਹਾਂ ਕਿ..."

"ਭਰਾਵਾ ਮੈਂ ਤਾਂ ਗ਼ੁਲਾਮ ਆਦਮੀ ਹਾਂ । ਭਲਾਂ ਤੇਰੇ ਵਰਗੇ ਆਦਮੀ ਦੇ ਸਾਹਮਣੇ ਮੈਂ ਕੁਝ ਕਹਿਣ ਦੀ ਕਿਵੇਂ ਹਿੰਮਤ ਕਰ ਸਕਦਾ ਹਾਂ ? ਜ਼ਿਮੀਂਦਾਰਾਂ ਦੀ ਖ਼ਿਦਮਤ ਕਰਦਿਆਂ ਹੀ ਮੇਰੀ ਉਮਰ ਬੀਤ ਗਈ । ਮੇਰੀ ਗੱਲ ਦਾ ਬੁਰਾ ਨਾ ਮੰਨਣਾ, ਇਹ ਜ਼ਿਮੀਂਦਾਰ ਬਹੁਤ ਜ਼ਾਲਮ ਅਤੇ ਸ਼ੈਤਾਨ ਹੁੰਦੇ ਹਨ । ਤੇਰੇ ਵਰਗੇ ਸਿੱਧੇ-ਸਾਦੇ ਆਦਮੀ ਨੂੰ ਉਨ੍ਹਾਂ ਨਾਲ ਉਲਝਣਾ ਨਹੀਂ ਚਾਹੀਦਾ । ਉਹ ਉਚ-ਨੀਚ, ਝੂਠ-ਸੱਚ, ਮਕਰ-ਫਰੇਬ ਕੁਝ ਨਹੀਂ ਦੇਖਦੇ । ਉਹ ਵੱਡੇ ਲੋਕਾਂ ਨਾਲ ਰੋਜ ਉਠਦੇ ਬੈਠਦੇ ਹਨ । ਭਲਾਂ ਤੂੰ ਉਨ੍ਹਾਂ ਨਾਲ ਕਿਵੇਂ ਟੱਕਰ ਲਵੇਂਗਾ ? ਫਿਰ ਕਾਗਜ਼-ਪੱਤਰ ਤੇ ਵੀ ਉਨ੍ਹਾਂ ਦਾ ਨਾਂ ਦਰਜ ਹੈ । ਕਾਨੂੰਨ-ਕਾਇਦੇ ਦੇ ਚੱਕਰ ਵਿਚ ਵੀ ਉਹ ਤੇਰੇ ਤੋਂ ਅੱਗੇ ਹਨ ।

"ਕਾਨੂੰਨ-ਕਾਇਦੇ ਦੀ ਗੱਲ ਉਹ ਆਪਣੇ ਘਰ ਬੈਠ ਕੇ ਹੀ ਕਰਨ । ਮੈਨੂੰ ਉਨ੍ਹਾਂ ਦੀ ਕੋਈ ਪ੍ਰਵਾਹ ਨਹੀਂ । ਮੈਂ ਤਾਂ ਸਿਰਫ ਐਨਾ ਜਾਣਦਾ ਹਾਂ ਕਿ ਇਹ ਧਰਤੀ ਗੰਗਾ

ਮਾਂ ਦੀ ਹੈ । ਜਿਹੜਾ ਮਰਜ਼ੀ ਆਏ, ਮਿਹਨਤ ਕਰੇ, ਕਮਾਏ, ਖਾਏ ! ਜ਼ਿਮੀਂਦਾਰਾਂ ਨੇ ਜੇਕਰ ਇਧਰ ਨਜ਼ਰਾਂ ਉਠਾਈਆਂ ਤਾਂ ਮੈਂ ਉਨ੍ਹਾਂ ਦੀਆਂ ਅੱਖਾਂ ਕੱਢ ਦਿਆਂਗਾ। ਇਸ ਤੋਂ ਪਹਿਲਾਂ ਉਨ੍ਹਾਂ ਦਾ ਕਾਇਦਾ-ਕਾਨੂੰਨ ਕਿਥੇ ਸੀ ? ਮੈਂ ਮਿਹਨਤ ਕੀਤੀ, ਫ਼ਸਲ ਉਗਾਈ ਤਾਂ ਦੇਖ ਕੇ ਸੜਨ ਲੱਗ ਪਏ । ਹੁਣ ਉਨ੍ਹਾਂ ਨੂੰ ਆਪਣੇ ਹੱਕ ਦੀ ਯਾਦ ਆ ਗਈ ! ਆਉਣ ਤਾਂ ਜ਼ਰਾ ਇਧਰ ਮੋਢੇ ਤੇ ਹਲ ਰਖ ਕੇ । ਇਥੇ ਤਾਂ ਦਿਲ ਲਾ ਕੇ ਖੇਤੀ ਕੀਤੀ ਜਾਂਦੀ ਹੈ । ਕਿਸਾਨਾਂ ਨੂੰ ਬੇਵਕੂਫ ਬਣਾ ਕੇ ਰੁਪਏ ਇਕੱਠੇ ਕਰ ਲਏ । ਕਿਸਾਨ ਵਿਚਾਰੇ ਮਿਹਨਤ ਕਰਨ ਅਤੇ ਜ਼ਿਮੀਂਦਾਰ ਗੁਲਸ਼ਰੇ ਉਡਾਉਣ । ਮੈਂ ਕਿਸੇ ਦੀ ਧੌਂਸ ਨਹੀਂ ਮੰਨਾਂਗਾ । ਉਨ੍ਹਾਂ ਨੂੰ ਕਹਿ ਦੇਣਾ ਕਿ ਇਥੇ ਗੰਗਾ ਮਾਂ ਦੀ ਅਮਲਦਾਰੀ ਹੈ । ਕਿਸੇ ਨੇ ਪੈਰ ਵਧਾਏ ਤਾਂ ਦੇਖਦੇ ਹੋ ਔਹ ਨਦੀ ! ਇਕ ਦੀ ਵੀ ਜਾਨ ਨਹੀਂ ਬਚੇਗੀ ਜਾਓ, ਹੁਣ ਦੇਖ ਲਵਾਂਗੇ ।"

ਕਰਿੰਦਾ ਮਨ ਹੀ ਮਨ ਸ਼ਰਮਿੰਦਾ ਹੋ ਕੇ ਚਲ ਪਿਆ । ਮਟਰੂ ਬੋਲਦਾ ਜਾ ਰਿਹਾ ਸੀ, "ਹਾਂ ! ਚਲੇ ਹਨ ਗੰਗਾ ਮਾਂ ਦੀ ਛਾਤੀ ਤੇ ਮੂੰਗ ਦਲਣ !..."

ਦੀਯਰ ਵਿਚ ਮਟਰੂ ਅਤੇ ਉਸ ਦੇ ਲਠੈਤਾਂ ਤੋਂ ਬਚ ਸਕਣਾ ਆਸਾਨ ਨਹੀਂ । ਇਸ ਗੱਲ ਨੂੰ ਜ਼ਿਮੀਂਦਾਰ ਤੇ ਪੁਲੀਸ ਵਾਲੇ ਵੀ ਭਲੀਭਾਂਤ ਜਾਣਦੇ ਸਨ । ਇਹ ਤਾਂ ਜਾਣ-ਬੁੱਝ ਕੇ ਸੱਪ ਦੀ ਖੁੱਡ ਵਿਚ ਹੱਥ ਪਾਉਣ ਵਾਲੀ ਗੱਲ ਸੀ ।

ਮੀਲਾਂ ਤਕ ਫੈਲੀਆਂ ਝਾੜੀਆਂ ਅਤੇ ਸਰਕੰਡੇ ਦੇ ਸੰਘਣੇ ਜੰਗਲਾਂ ਵਿਚ ਕੋਈ ਸਾਫ ਰਸਤਾ ਨਹੀਂ ਸੀ । ਕੋਈ ਇਕ ਵਾਰ ਰਾਹ ਤੋਂ ਭਟਕ ਜਾਏ ਤਾਂ ਦੁਬਾਰਾ ਰਸਤਾ ਮਿਲਣਾ ਮੁਸ਼ਕਲ ਸੀ । ਇਸ ਰਸਤੇ ਤੋਂ ਵਾਕਫ਼ ਲੋਕ ਹੀ ਜੰਗਲ ਦੇ ਵਿਚੋਂ ਦੀ ਹੋ ਕੇ ਘਾਟ ਤਕ ਜਾਣ ਵਾਲੀ ਵਿੰਗੀ ਟੇਢੀ, ਦੁਰਗਮ ਅਤੇ ਕਿਸੇ ਥਾਂ ਤੋਂ ਸਾਫ਼ ਅਤੇ ਕਿਸੇ ਥਾਂ ਤੋਂ ਔਝੜ ਰਸਤੇ ਨੂੰ ਜਾਣਦੇ ਸਨ । ਸ਼ਾਮ ਹੁੰਦਿਆਂ ਕਿਸੇ ਦੀ ਇਸ ਰਸਤੇ ਤੋਂ ਲੰਘਣ ਦੀ ਹਿੰਮਤ ਨਾ ਪੈਂਦੀ । ਲੋਕਾਂ ਦਾ ਤਾਂ ਇਹ ਵੀ ਵਿਸ਼ਵਾਸ ਸੀ ਕਿ ਇਸ ਜੰਗਲ ਵਿਚ ਡਾਕੂਆਂ ਦੇ ਗਿਰੋਹਾਂ ਦੇ ਅੱਡੇ ਹਨ । ਇਥੇ ਮਟਰੂ ਨਾਲ ਲੋਹਾ ਲੈਣ ਦਾ ਮਤਲਬ ਆਪਣੀ ਜਾਨ ਤੋਂ ਹੱਥ ਧੋਣਾ ਸੀ । ਇਸ ਕਰਕੇ ਮੌਕੇ ਦੀ ਨਜ਼ਾਕਤ ਪਛਾਣ ਕੇ ਜ਼ਿਮੀਂਦਾਰ ਪੱਤਰਾ ਵਾਚ ਗਏ; ਪੁਲੀਸ ਨਾਲ ਅੰਦਰਖਾਤੇ ਗੱਲ ਚਲਦੀ ਰਹੀ ਅਤੇ ਮੌਕੇ ਦੀ ਤਿਆਰੀ ਹੁੰਦੀ ਰਹੀ ।

ਹਮੇਸ਼ਾਂ ਵਾਂਗ ਮਟਰੂ ਨੇ ਜੇਠ ਚੜ੍ਹਦੇ ਹੀ ਫ਼ਸਲ ਕੱਟ ਕੇ ਸਾਂਭ ਲਈ । ਮਟਰੂ ਨੇ ਅਨਾਜ ਅਤੇ ਤੂੜੀ (ਭੂਸਾ) ਆਪਣੇ ਸਹੁਰੇ ਘਰ ਪਹੁੰਚਾ ਦਿੱਤਾ । ਬਾਲ-ਬੱਚਿਆਂ ਨੂੰ ਵੀ ਭੇਜ ਦਿੱਤਾ । ਇਹ ਖ਼ਾਨਾਬਦੋਸ਼ਾਂ ਵਾਲੀ ਜ਼ਿੰਦਗੀ ਦੀ ਨਿਸ਼ਾਨੀ ਸੀ । ਕੀ ਪਤਾ ਗੰਗਾ ਮਾਂ ਵਿਚ ਕਦ ਹੜ੍ਹ ਆ ਜਾਵੇ । ਰਾਤੋ-ਰਾਤ ਪਾਣੀ ਚੜ੍ਹ ਜਾਂਦਾ ਹੈ । ਜਦ ਗੰਗਾ ਦਾ ਪਾਣੀ ਠਾਠਾਂ ਮਾਰ ਰਿਹਾ ਹੁੰਦਾ ਹੈ ਤਾਂ ਝੌਂਪੜੀ ਸੁਰੱਖਿਅਤ ਥਾਂ 'ਤੇ ਲਿਜਾਣ ਦਾ ਕੰਮ ਤੁਰੰਤ ਕਰਨਾ ਪੈਂਦਾ ਹੈ । ਇਹ ਕੰਮ ਕਰਦਿਆਂ ਬਹੁਤ ਕਠਿਨਾਈ ਦਾ ਸਾਹਮਣਾ ਕਰਨਾ ਪੈਂਦਾ ਹੈ । ਅਜਿਹੀ ਹਾਲਤ ਵਿਚ ਬਾਲ-ਬੱਚਿਆਂ ਨੂੰ ਆਪਣੇ ਪਾਸ ਰੱਖਣਾ ਠੀਕ ਨਹੀਂ ਹੈ । ਮਟਰੂ ਦੇ ਸਹੁਰੇ ਤਾਂ ਉਸ ਨੂੰ ਵੀ ਘਰ

ਵਾਪਸ ਆ ਜਾਣ ਲਈ ਕਹਿੰਦੇ ਸਨ । ਪਰ ਮਟਰੂ ਨੂੰ ਨਦੀ ਦੇ ਕਿਨਾਰੇ ਠੰਡੀ ਹਵਾ ਵਿਚ ਸੌਣ ਦੀ ਆਦਤ ਪੈ ਚੁੱਕੀ ਸੀ । ਉਹ ਇਸ ਰਮਣੀਕ ਵਾਤਾਵਰਣ ਨੂੰ ਛੱਡਣਾ ਨਹੀਂ ਚਾਹੁੰਦਾ ਸੀ । ਉਸ ਨੂੰ ਖੂਹ ਦਾ ਪਾਣੀ ਚੰਗਾ ਨਹੀਂ ਲੱਗਦਾ ਸੀ ।

ਮਟਰੂ ਨੇ ਇਕ ਹੋਰ ਗੱਲ ਫੈਲਾ ਦਿੱਤੀ । ਉਸ ਨੇ ਜਵਾਰ ਵਿਚ ਇਹ ਖ਼ਬਰ ਭੇਜ ਦਿੱਤੀ ਕਿ ਜੋ ਵੀ ਚਾਹੇ ਘਾਹ ਤੇ ਸਰਕੰਡਾ ਕੱਟ ਕੇ ਲਿਜਾ ਸਕਦਾ ਹੈ । ਇਹ ਜ਼ਿਮੀਂਦਾਰਾਂ ਤੋਂ ਖ਼ਰੀਦਣ ਦੀ ਜ਼ਰੂਰਤ ਨਹੀਂ ਹੈ । ਗੰਗਾ ਮਾਂ ਦੇ ਧਨ ਤੇ ਸਭ ਦਾ ਬਰਾਬਰ ਦਾ ਹੱਕ ਹੈ ।

ਚੁਫੇਰਿਓਂ ਕਿਸਾਨਾਂ, ਮਜ਼ਦੂਰਾਂ ਅਤੇ ਗ਼ਰੀਬਾਂ ਨੇ ਇਕੱਠੇ ਹੋ ਕੇ ਹਮਲਾ ਕਰ ਦਿੱਤਾ । ਜਿਸ ਨੂੰ ਵੀ ਦੇਖੋ, ਉਹੀ ਸਿਰ ਉਤੇ ਘਾਹ ਤੇ ਸਰਕੰਡੇ ਲੈ ਕੇ ਭੱਜਦਾ ਜਾ ਰਿਹਾ ਸੀ ।

ਜ਼ਿਮੀਂਦਾਰਾਂ ਨੇ ਜਦ ਇਹ ਖ਼ਬਰ ਸੁਣੀ ਤਾਂ ਉਨ੍ਹਾਂ ਦੇ ਗੁੱਸੇ ਦੀ ਕੋਈ ਹੱਦ ਨਾ ਰਹੀ । ਇਹ ਹਜ਼ਾਰਾਂ ਰੁਪਏ ਦੇ ਘਾਟੇ ਦੀ ਹੀ ਗੱਲ ਨਹੀਂ ਸੀ ਸਗੋਂ ਇਸ ਨਾਲ ਤਾਂ ਹਰ ਸਾਲ ਜੋ ਨਿਸ਼ਚਤ ਆਮਦਨ ਮਿਲਦੀ ਹੈ, ਉਹ ਵੀ ਖ਼ਤਮ ਹੋਣ ਦਾ ਡਰ ਸੀ । ਉਨ੍ਹਾਂ ਨੇ ਪੁਲੀਸ ਤੋਂ ਸਲਾਹ ਲਈ ਕਿ ਕੀ ਕਰਨਾ ਚਾਹੀਦਾ ਹੈ ਪਰ ਪੁਲੀਸ ਨੇ ਉਨ੍ਹਾਂ ਨੂੰ ਚੁੱਪ ਕਰਕੇ ਬੈਠੇ ਰਹਿਣ ਦੀ ਸਲਾਹ ਦਿੱਤੀ । ਇਸ ਸਮੇਂ ਕੁਝ ਕਰਨ ਦਾ ਮਤਲਬ ਸਿਰਫ਼ ਮਟਰੂ ਨਾਲ ਭਿੜਨਾ ਹੀ ਨਹੀਂ ਸੀ, ਸਗੋਂ ਉਨ੍ਹਾਂ ਹਜ਼ਾਰਾਂ-ਲੱਖਾਂ ਕਿਸਾਨਾਂ, ਮਜ਼ਦੂਰਾਂ ਅਤੇ ਗ਼ਰੀਬਾਂ ਦਾ ਮੁਕਾਬਲਾ ਕਰਨਾ ਸੀ, ਜਿਨ੍ਹਾਂ ਨੂੰ ਇਸ ਮਾਮਲੇ ਵਿਚ ਫ਼ਾਇਦਾ ਹੋ ਰਿਹਾ ਸੀ । ਥਾਣੇ ਵਿਚ ਮੁਸ਼ਕਲ ਨਾਲ ਇਕ ਦਰਜਨ ਦੇ ਕਰੀਬ ਬੰਦੂਕਾਂ ਹੋਣਗੀਆਂ । ਇਨ੍ਹਾਂ ਬੰਦੂਕਾਂ ਨਾਲ ਹਜ਼ਾਰਾਂ-ਲੱਖਾਂ ਲਾਠੀਆਂ ਦਾ ਕਿਵੇਂ ਮੁਕਾਬਲਾ ਕੀਤਾ ਜਾ ਸਕਦਾ ਸੀ । ਅਜਿਹੇ ਮੌਕੇ ਇਹ ਇਕ ਢੰਗ ਨਾਲ ਗਲ ਵਿਚ ਬਲਾ ਪਾਉਣ ਵਾਲੀ ਗੱਲ ਸੀ । ਉਹ ਤਾਂ ਇਥੋਂ ਦੇ ਚੱਪੇ ਚੱਪੇ ਤੋਂ ਵਾਕਫ਼ ਹਨ । ਹਾਂ, ਜ਼ਿਲ੍ਹੇ ਤੋਂ ਗਾਰਦ ਬੁਲਾਈ ਜਾ ਸਕਦੀ ਹੈ । ਪਰ ਅਜਿਹਾ ਕਰਨ ਨਾਲ ਜ਼ਿਮੀਂਦਾਰਾਂ ਨੂੰ ਤਾਂ ਘਾਟਾ ਹੋਵੇਗਾ ਹੀ, ਉਪਰ ਤੋਂ ਗਾਰਦ ਦਾ ਖ਼ਰਚ ਵੀ ਸਿਰ 'ਤੇ ਆ ਪਵੇਗਾ । ਇਹ ਵੀ ਯਕੀਨ ਨਾਲ ਨਹੀਂ ਕਿਹਾ ਜਾ ਸਕਦਾ ਕਿ ਗਾਰਦ ਇਥੇ ਆ ਕੇ ਹਾਲਤ ਕਾਬੂ ਵਿਚ ਰੱਖ ਸਕੇਗੀ । ਜੰਗਲ ਵਿਚ ਕਿਸੇ ਦਾ ਪਤਾ ਲਾ ਲੈਣਾ ਐਨਾ ਆਸਾਨ ਕੰਮ ਨਹੀਂ ਹੈ । ਹਾਲ ਦੀ ਘੜੀ ਮਟਰੂ ਨਾਲ ਪੰਗਾ ਨਹੀਂ ਲੈਣਾ ਚਾਹੀਦਾ । ਵਕਤ ਆ ਜਾਏ, ਫਿਰ ਦੇਖਣਾ ਕਿ ਸੱਪ ਵੀ ਮਰ ਜਾਏਗਾ ਤੇ ਲਾਠੀ ਵੀ ਨਹੀਂ ਟੁੱਟੇਗੀ ।

ਜ਼ਿਮੀਂਦਾਰ ਵਿਚਾਰੇ ਕੀ ਕਰਦੇ ? ਕੌੜਾ ਘੁੱਟ ਪੀ ਕੇ ਰਹਿ ਗਏ ।

ਉਧਰ ਮਟਰੂ ਧੜਾਧੜ ਜੰਗਲ ਵਢਾ ਰਿਹਾ ਸੀ । ਅੱਜ ਕਿਸਾਨਾਂ ਨੂੰ ਇਹ ਪਤਾ ਲੱਗ ਗਿਆ ਸੀ ਕਿ ਮਟਰੂ ਜੋ ਕਹਿੰਦਾ ਹੈ, ਉਹੀ ਠੀਕ ਹੈ । ਇਥੇ ਕਿਸੇ ਦੀ ਜ਼ਿਮੀਂ-ਦਾਰੀ ਨਹੀਂ ਹੈ । ਨਹੀਂ ਤਾਂ ਇਥੇ ਜ਼ਿਮੀਂਦਾਰਾਂ ਦਾ ਕੋਈ ਸਕਾ-ਸੰਬੰਧੀ ਵੀ ਦਿਖਾਈ ਨਾ ਦਿੰਦਾ ? ਚੁਫੇਰੇ ਗੰਗਾ ਮਾਂ ਦੀ ਜੈ ਜੈਕਾਰ ਗੂੰਜ ਰਹੀ ਸੀ । ਨਦੀ ਦੀਆਂ ਲਹਿਰਾਂ ਅਠਖੇਲੀਆਂ ਕਰ ਰਹੀਆਂ ਸਨ ।

ਉਸ ਸਾਲ ਹਜ਼ਾਰਾਂ ਕਿਸਾਨਾਂ, ਮਜ਼ਦੂਰਾਂ ਅਤੇ ਗ਼ਰੀਬਾਂ ਦੀਆਂ ਝੌਂਪੜੀਆਂ ਦੀਆਂ

ਛੱਤਾਂ ਬਦਲ ਗਈਆਂ ਅਤੇ ਸਾਲ ਭਰ ਲਈ ਬਾਲਣ ਦੀ ਲੱਕੜੀ ਘਰ ਆ ਗਈ । ਲੋਕ ਮਟਰੂ ਨੂੰ ਦਿਲੋਂ ਦੁਆਵਾਂ ਦੇ ਰਹੇ ਸਨ ।

ਜੇਠ ਦਾ ਦੁਸਹਿਰਾ ਆਉਣ ਤਕ ਨਦੀ ਫਿਰ ਚੜ੍ਹਨ ਲੱਗੀ । ਇਸ ਵਾਰ ਵਰਖਾ ਪਹਿਲਾਂ ਹੀ ਸ਼ੁਰੂ ਹੋ ਗਈ ਜਿਸ ਕਰਕੇ ਮਟਰੂ ਨੂੰ ਦਿਨ ਵਿਚ ਦੋ ਦੋ, ਤਿੰਨ ਤਿੰਨ ਵਾਰ ਝੌਂਪੜੀ ਹਟਾਉਣੀ ਪੈਂਦੀ ਸੀ । ਪਾਣੀ ਤੇਜ਼ੀ ਨਾਲ ਚੜ੍ਹ ਰਿਹਾ ਸੀ । ਪਾਣੀ ਦਸ ਦਸ, ਵੀਹ ਵੀਹ ਹੱਥ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਚੜ੍ਹ ਰਿਹਾ ਸੀ ।

ਦਿਨ ਤਾਂ ਜਿਵੇਂ ਕਿਵੇਂ ਬੀਤ ਜਾਂਦਾ । ਪਰ ਰਾਤ ਵੇਲੇ ਮਟਰੂ ਲਈ ਸੌਣਾ ਮੁਸ਼ਕਲ ਹੋ ਜਾਂਦਾ । ਨਦੀ ਏਨੀ ਚੜ੍ਹੀ ਹੋਈ ਸੀ ਕਿ ਇਸ ਵਿਚ ਝੌਂਪੜੀ ਕਿਸੇ ਵਕਤ ਵੀ ਡੁੱਬ ਸਕਦੀ ਸੀ । ਮਟਰੂ ਬੈਠ ਕੇ ਚਮਕਦੇ ਪਾਣੀ ਵਲ ਨਿਰੰਤਰ ਦੇਖਦਾ ਰਹਿੰਦਾ । ਅਸਮਾਨ ਵਿਚ ਬੱਦਲ ਗਰਜਦੇ, ਬਿਜਲੀ ਚਮਕਦੀ । ਹੇਠਾਂ ਨਦੀ ਦੇ ਪਾਣੀ ਦੀਆਂ ਲਹਿਰਾਂ ਭਿਅੰਕਰ ਸ਼ੋਰ ਪੈਦਾ ਕਰਦੀਆਂ । ਨਦੀ ਦੇ ਕੰਢੇ ਖੁਰ ਖੁਰ ਕੇ ਪਾਣੀ ਵਿਚ ਡਿੱਗਦੇ ਤਾਂ ਅਜੀਬ ਤਰ੍ਹਾਂ ਦੀ ਆਵਾਜ਼ ਪੈਦਾ ਹੁੰਦੀ । ਬੀਂਡਿਆਂ ਦੀਆਂ ਸੀਟੀਆਂ ਅਤੇ ਡੱਡੂਆਂ ਦੀ ਟਰਰ-ਟਰਰ ਚੁਫੇਰੇ ਇਵੇਂ ਸੁਣਾਈ ਦਿੰਦੀ, ਜਿਵੇਂ ਉਨ੍ਹਾਂ ਵਿਚ ਕੋਈ ਆਪਸੀ ਮੁਕਾਬਲਾ ਹੋ ਰਿਹਾ ਹੋਵੇ । ਚੁਫੇਰੇ ਛਾਏ ਹੋਏ ਸੰਘਣੇ ਹਨੇਰੇ ਵਿਚ ਕਦੇ ਇਧਰ ਤੇ ਕਦੇ ਉਧਰ ਅਚਾਨਕ ਕੋਈ ਚੀਜ਼ ਜਲ ਜਾਂਦੀ । ਮਟਰੂ ਬੈਠਾ ਬੈਠਾ ਗੰਗਾ ਮਾਂ ਦਾ ਇਹ ਵਿਕਰਾਲ ਰੂਪ ਦੇਖ ਕੇ ਸੋਚਦਾ ਕਿ ਜਿਹੜੀ ਮਾਂ ਸਨੇਹ ਨਾਲ ਬੱਚਿਆਂ ਨੂੰ ਛਾਤੀ ਦਾ ਦੁੱਧ ਪਿਲਾਉਂਦੀ ਹੈ, ਉਹੀ ਕਈ ਵਾਰ ਗੁੱਸੇ ਹੋ ਕੇ ਬੱਚੇ ਦੀ ਗਲ੍ਹ ਤੇ ਥੱਪੜ ਵੀ ਮਾਰ ਦਿੰਦੀ ਹੈ ।

ਸਉਣ ਮਹੀਨਾ ਆਉਣ ਤਕ ਮਟਰੂ ਨੂੰ ਆਪਣੀ ਝੌਂਪੜੀ ਨਾਲ ਲੱਗਦੇ ਇਕ ਪਿੰਡ ਵਿਚ ਲਿਜਾਣੀ ਪਈ । ਇਨ੍ਹਾਂ ਦਿਨਾਂ ਵਿਚ ਪੇਸ਼ ਆ ਰਹੀਆਂ ਮੁਸ਼ਕਲਾਂ ਕਾਰਨ ਮਟਰੂ ਪ੍ਰੇਸ਼ਾਨ ਸੀ । ਉਸ ਨੂੰ ਇੰਝ ਲੱਗਦਾ, ਕਿ ਗੰਗਾ ਮਾਂ ਉਸ ਨਾਲ ਨਾਰਾਜ਼ ਹੈ ਅਤੇ ਉਸ ਨੂੰ ਉਜਾੜ ਦੇਣ ਦੀ ਧਮਕੀ ਦੇ ਰਹੀ ਹੈ ਕਿ, "ਜੇਕਰ ਅੜ੍ਹੱਕੇ ਚੜ੍ਹ ਗਿਆਂ ਤਾਂ ਨਾਨੀ ਚੇਤੇ ਕਰਾ ਦਿਆਂਗੀ !" ਉਸ ਨੂੰ ਹੁਣ ਆਪਣੇ ਬਚਪਨ ਦੇ ਦਿਨ ਯਾਦ ਆਉਣ ਲੱਗੇ ਜਦ ਉਹ ਆਪਣੀ ਮਾਂ ਦੇ ਪਿੱਛੇ ਪਿੱਛੇ ਹੱਥ ਫੈਲਾ ਕੇ ਦੌੜਦਾ ਸੀ । ਜਦ ਉਹ ਦੌੜਦਾ ਸੀ ਤਾਂ ਉਸ ਦੇ ਮਨ ਵਿਚ ਖ਼ਿਆਲ ਹੁੰਦਾ ਸੀ ਕਿ ਮਾਂ ਉਸ ਨੂੰ ਫੜ ਕੇ ਆਪਣੀ ਗੋਦ ਵਿਚ ਲੈ ਲਵੇ ਅਤੇ ਉਸ ਨੂੰ ਰੋ ਕੇ ਪੁੱਛੇ, "ਮਾਂ, ਏਨੇ ਦਿਨ ਤੂੰ ਨਾਰਾਜ਼ ਕਿਉਂ ਰਹੀ ?" ਮਾਂ-ਪੁੱਤਰ ਦਾ ਭੱਜ-ਦੌੜ ਦਾ ਇਹ ਖੇਲ ਹਰ ਸਾਲ ਹੁੰਦਾ ਹੈ । ਜਦ ਕਦੇ ਵੀ ਮਾਂ ਦੁੜਾਉਂਦੀ ਤਾਂ ਪੁੱਤਰ ਦੌੜਦਾ । ਇਸ ਖੇਲ ਵਿਚ ਕਿੰਨਾ ਮਜ਼ਾ ਸੀ !

ਅਖ਼ੀਰ ਨਦੀ ਜਦ ਸਮੁੰਦਰ ਬਣ ਗਈ ਅਤੇ ਮਟਰੂ ਲਈ ਕੰਢੇ ਤੇ ਕੋਈ ਜਗ੍ਹਾ ਨਾ ਬਚੀ, ਤਾਂ ਉਸ ਨੂੰ ਲਾਚਾਰ ਹੋ ਕੇ, ਮਾਂ ਦਾ ਦਾਮਨ ਛੱਡ ਕੇ ਨੇੜੇ ਦੇ ਇਕ ਪਿੰਡ ਵਿਚ ਆਪਣੀ ਝੌਂਪੜੀ ਲਿਜਾਣੀ ਪਈ । ਵਿਯੋਗ ਦੇ ਇਨ੍ਹਾਂ ਦਿਨਾਂ ਵਿਚ ਮਟਰੂ ਅੱਥਰੂਆਂ ਨਾਲ ਭਰੀਆਂ ਅੱਖਾਂ ਲਈ ਕਿਨਾਰੇ ਬੈਠ ਕੇ ਘੰਟਿਆਂ-ਬੱਧੀ ਧਾਰਾ ਦੇ ਰੂਪ

ਵਿਚ ਲਹਿਰਾ ਰਹੇ ਮਾਂ ਦੇ ਆਂਚਲ ਨੂੰ ਨਿਹਾਰਦਾ ਰਹਿੰਦਾ। ਨਦੀ ਦੀਆਂ ਲਹਿਰਾਂ ਤੂਫ਼ਾਨੀ ਵੇਗ ਨਾਲ ਉਛਲਦੀਆਂ ਅਤੇ ਬਹੁਤ ਸ਼ੋਰ ਪੈਦਾ ਕਰਦੀਆਂ ਸਨ। ਵਿਚ-ਵਿਚਾਲੇ ਕਿਤੇ ਕਿਤੇ ਸੂਸ (ਜਲ ਵਿਚ ਰਹਿਣ ਵਾਲਾ ਇਕ ਮੱਝ ਦੀ ਤਰ੍ਹਾਂ ਦਾ ਪ੍ਰਾਣੀ) ਦਿਖਾਈ ਦਿੰਦੇ ਅਤੇ ਫਿਰ ਅਲੋਪ ਹੋ ਜਾਂਦੇ। ਕਿਤੇ ਲਹਿਰਾਂ ਦੀ ਲਪੇਟ ਵਿਚ ਆ ਕੇ ਦਰੱਖਤ ਦਾ ਤਣਾ ਇਸ ਤਰ੍ਹਾਂ ਨੱਚਦਾ ਦਿਖਾਈ ਦਿੰਦਾ ਜਿਵੇਂ ਕੋਈ ਉਂਗਲੀਆਂ ਤੇ ਚੱਕਰ ਨਚਾ ਰਿਹਾ ਹੋਵੇ। ਮਟਰੂ ਦਾ ਮਨ ਇਕ ਬਾਲਕ ਵਾਂਗ ਲਲਚਾ ਜਾਂਦਾ ਕਿ ਉਹ ਵਹਿੰਦੀ ਧਾਰਾ ਵਿਚ ਕੁੱਦ ਕੇ ਉਸ ਨੂੰ ਫੜ ਲਵੇ ਅਤੇ ਆਪਣੀਆਂ ਉਂਗਲੀਆਂ 'ਤੇ ਨਚਾਉਂਦਾ ਹੋਇਆ ਉਸ ਨੂੰ ਬਾਹਰ ਲੈ ਆਵੇ। ਮਾਂ ਦੀ ਸ਼ਕਤੀ ਤੋਂ ਪੁੱਤਰ ਦੀ ਸ਼ਕਤੀ ਕੋਈ ਘੱਟ ਹੈ? ਜੇਕਰ ਕਦੇ ਉਹ ਕਿਸੇ ਝੌਂਪੜੀ ਨੂੰ ਨਦੀ ਵਿਚ ਰੁੜ੍ਹਦੀ ਜਾਂਦੀ ਦੇਖਦਾ, ਤਾਂ ਤੜਫ ਕੇ ਕਹਿੰਦਾ, "ਮਾਂ, ਇਹ ਤੂੰ ਕੀ ਕੀਤਾ? ਕਿਸੇ ਪੁੱਤਰ ਦਾ ਘਰ ਉਜਾੜਨ ਲੱਗਿਆਂ ਤੈਨੂੰ ਤਰਸ ਨਹੀਂ ਆਇਆ? ਇਸ ਤਰ੍ਹਾਂ ਦਾ ਗੁੱਸਾ ਵੀ ਕੀ ਮਾਂ?"

ਬਸਤੀ ਦੀ ਹਵਾ ਉਸ ਨੂੰ ਚੰਗੀ ਨਾ ਲੱਗਦੀ। ਉਸ ਨੂੰ ਆਪਣਾ ਸਾਹ ਘੁੱਟ ਰਿਹਾ ਮਹਿਸੂਸ ਹੁੰਦਾ। ਉਹ ਬਸਤੀ ਵਿਚ ਜੰਗਲ ਦੇ ਫੁੱਲ ਵਾਂਗ ਮੁਰਝਾਇਆ-ਮੁਰਝਾਇਆ ਰਹਿੰਦਾ। ਸੀਮਾ ਰਹਿਤ ਮੈਦਾਨ, ਸਾਫ਼ ਹਵਾ, ਨਰਮ ਮਿੱਟੀ, ਖੁੱਲ੍ਹੀ ਧੁੱਪ ਅਤੇ ਸਵੱਛਤਾ ਤੇ ਸ਼ੁੱਧਤਾ ਲਈ ਉਸ ਦੇ ਪ੍ਰਾਣ ਤੜਫਦੇ ਰਹਿੰਦੇ। ਕਦੀ ਕਦੀ ਤਾਂ ਉਹ ਘਬਰਾ ਕੇ ਨਦੀ ਵਿਚ ਛਾਲ ਮਾਰਨ ਬਾਰੇ ਵੀ ਸੋਚਦਾ ਤਾਂ ਕਿ ਉਹ ਖ਼ੂਬ ਤੈਰ ਕੇ ਸਰੀਰ ਨੂੰ ਠੰਡਾ ਕਰ ਲਵੇ ਅਤੇ ਫਿਰ ਲਹਿਰਾਂ ਦੀ ਸੇਜ 'ਤੇ ਹੀ ਸੌਂ ਜਾਵੇ। ਪਰ ਉਸ ਨੂੰ ਆਪਣੀ ਪਿਆਰੀ ਪਤਨੀ ਅਤੇ ਸੁੰਦਰ ਬੱਚਿਆਂ ਦੀ ਯਾਦ ਆ ਜਾਂਦੀ ਤਾਂ ਉਹ ਉਦਾਸ ਮਨ ਨਾਲ ਕੰਢੇ ਤੋਂ ਉਠ ਜਾਂਦਾ। ਉਸ ਸਮੇਂ ਉਸ ਨੂੰ ਇੰਝ ਲੱਗਦਾ ਕਿ ਕਿਤੇ ਉਹ ਬੈਠਾ ਬੈਠਾ ਸੱਚਮੁੱਚ ਨਦੀ ਵਿਚ ਕੁੱਦਣ ਦਾ ਮਨ ਨਾ ਬਣਾ ਲਵੇ।

ਸਹੁਰੇ ਘਰ ਵਾਲਿਆਂ ਦੇ ਵਾਰ ਵਾਰ ਕਹਿਣ ਤੇ ਜਦ ਕਦੇ ਉਹ ਇਨ੍ਹਾਂ ਦਿਨਾਂ ਵਿਚ ਸਹੁਰੇ ਘਰ ਜਾਂਦਾ ਤਾਂ ਉਹ ਉਥੇ ਇਕ ਅੱਧ ਰਾਤ ਤੋਂ ਵੱਧ ਨਾ ਠਹਿਰਦਾ। ਉਸ ਨੂੰ ਲੱਗਦਾ, ਕਿ ਮਾਂ ਉਸ ਨੂੰ ਪੁਕਾਰ ਰਹੀ ਹੈ। ਵਾਪਸ ਆ ਕੇ ਜਦ ਤਕ ਉਹ ਘੰਟਿਆਂ-ਬੱਧੀ ਨਦੀ ਦੀ ਧਾਰਾ ਵਿਚ ਖ਼ੂਬ ਨਹਾ ਨਾ ਲੈਂਦਾ, ਉਸ ਦੇ ਮਨ ਨੂੰ ਸ਼ਾਂਤੀ ਨਾ ਮਿਲਦੀ।

ਉਸ ਰਾਤ ਜਦ ਕਿਨਾਰੇ 'ਤੇ ਬੈਠੇ ਬੈਠੇ ਉਸ ਦੀਆਂ ਅੱਖਾਂ ਨੀਂਦ ਨਾਲ ਬੋਝਲ ਹੋ ਗਈਆਂ ਤਾਂ ਉਹ ਉਥੋਂ ਉਠ ਕੇ ਝੌਂਪੜੀ ਦੇ ਦਰਵਾਜ਼ੇ ਪਾਸ ਪਈ ਪੱਤਲਾਂ ਦੀ ਚਟਾਈ ਉਪਰ ਲੇਟ ਗਿਆ। ਬੜੀ ਸੁਹਾਣੀ, ਠੰਡੀ ਠੰਡੀ ਹਵਾ ਵਗ ਰਹੀ ਸੀ। ਲਹਿਰਾਂ ਜਿਵੇਂ ਲੋਰੀ ਗਾ ਰਹੀਆਂ ਹੋਣ ਅਤੇ ਰਹਿ ਰਹਿ ਕੇ ਸੰਗੀਤ ਵਜਾ ਰਹੀਆਂ ਹੋਣ। ਮਟਰੂ ਨੂੰ ਗੂੜ੍ਹੀ ਨੀਂਦ ਆਈ।

ਨੀਂਦ ਦੌਰਾਨ ਅਚਾਨਕ ਉਸ ਨੂੰ ਇਸ ਤਰ੍ਹਾਂ ਲੱਗਾ ਕਿ ਉਸ ਦੀ ਛਾਤੀ ਉਪਰ ਕਈ ਮਣ ਭਾਰ ਪਿਆ ਹੈ। ਉਸ ਨੇ ਅੱਖਾਂ ਖੋਲ੍ਹੀਆਂ ਤਾਂ ਕੀ ਦੇਖਦਾ ਹੈ ਕਿ

ਉਸ ਦੀ ਛਾਤੀ 'ਤੇ ਦੋ ਨੌਜਵਾਨ ਚੜ੍ਹੇ ਹੋਏ ਹਨ । ਹੱਥਾਂ ਦਾ ਸਹਾਰਾ ਲੈ ਕੇ ਉਸ ਨੇ ਉੱਠਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੂੰ ਇੰਝ ਲੱਗਾ ਕਿ ਉਹ ਤਾਂ ਬੇੜੀਆਂ ਵਿਚ ਬੱਝਾ ਪਿਆ ਹੈ । ਉਸ ਨੂੰ ਪਤਾ ਲੱਗਾ ਕਿ ਉਸ ਦੇ ਹੱਥ ਬੱਝੇ ਪਏ ਹਨ । ਉਸ ਨੇ ਘਬਰਾ ਕੇ ਇਧਰ ਉਧਰ ਦੇਖਿਆ ਤਾਂ ਚੁਫੇਰੇ ਭਾਲਿਆਂ ਨਾਲ ਲੈਸ ਹਵਾਲਦਾਰ ਦਿਖਾਈ ਦਿੱਤੇ । ਉਹ ਸਭ ਕੁਝ ਸਮਝ ਗਿਆ । ਗੁੱਸੇ ਅਤੇ ਨਫ਼ਰਤ ਨਾਲ ਕੰਬਦਾ ਹੋਇਆ ਉਹ ਦੰਦ ਪੀਹਣ ਲੱਗਾ ।

ਜਦੋਂ ਤੋਂ ਉਹ ਕਗਾਰ ਦੀ ਬਸਤੀ ਵਿਚ ਆਇਆ ਸੀ, ਪੁਲੀਸ ਉਸ ਦੇ ਪਿੱਛੇ ਪਈ ਹੋਈ ਸੀ । ਪੁਲੀਸ ਨੇ ਮੌਕਾ ਪਾ ਕੇ ਅੱਜ ਉਸ ਨੂੰ ਫੜ ਲਿਆ । ਮਟਰੂ ਨੂੰ ਹੱਥਕੜੀ ਲਾ ਕੇ ਰਾਤੋ-ਰਾਤ ਜ਼ਿਲ੍ਹੇ ਦੀ ਹਵਾਲਾਤ ਵਿਚ ਪਹੁੰਚਾ ਦਿੱਤਾ ਗਿਆ । ਪਿੰਡ ਵਾਲਿਆਂ 'ਤੇ ਵੀ ਬਹੁਤ ਸਖ਼ਤੀ ਕੀਤੀ ਗਈ । ਕਿਸੇ ਨੂੰ ਕੁਸਕਣ ਤਕ ਨਾ ਦਿੱਤਾ ਗਿਆ ।

ਰਪਟ-ਮੁਕੱਦਮਾ, ਗਰ-ਗਵਾਹੀ ਸਭ ਕੁਝ ਪਹਿਲਾਂ ਤੋਂ ਹੀ ਤਿਆਰ ਸੀ । ਮਟਰੂ ਦੇ ਸਹੁਰੇ ਘਰ ਵਾਲੇ ਉਸ ਦੀ ਖ਼ਬਰ ਲੈਣ ਲਈ ਥਾਣੇ ਪਹੁੰਚੇ । ਉਥੇ ਜਾ ਕੇ ਉਨ੍ਹਾਂ ਨੂੰ ਪਤਾ ਲੱਗਾ ਕਿ ਮਟਰੂ ਨੂੰ ਡਾਕਾ ਮਾਰਨ ਦੇ ਦੋਸ਼ ਹੇਠ ਗ੍ਰਿਫ਼ਤਾਰ ਕੀਤਾ ਗਿਆ ਹੈ । ਪੁਲੀਸ ਨੇ ਮਟਰੂ ਦੀ ਝੌਂਪੜੀ ਤੇ ਛਾਪਾ ਮਾਰ ਕੇ ਜਿਹੜੇ ਗਹਿਣੇ ਅਤੇ ਮਾਲ ਬਰਾਮਦ ਕੀਤਾ ਹੈ, ਉਹ ਜਿੰਦਾਪੁਰ ਦੇ ਜ਼ਿਮੀਂਦਾਰ ਨਥੁਨੀ ਸਿੰਘ ਦਾ ਹੈ । ਇਸ ਸਾਮਾਨ ਨੂੰ ਇਕ ਇਕ ਕਰਕੇ ਪਛਾਣ ਲਿਆ ਗਿਆ ਹੈ । ਜਲਦੀ ਹੀ ਕਚਹਿਰੀ ਵਿਚ ਮੁਕੱਦਮਾ ਚਲੇਗਾ । ਫ਼ਾਈਲ ਤਿਆਰ ਕੀਤੀ ਜਾ ਰਹੀ ਹੈ ।

ਜਿਸ ਨੇ ਵੀ ਇਹ ਖ਼ਬਰ ਸੁਣੀ ਸਭ ਹੈਰਾਨ ਰਹਿ ਗਏ । ਕਈ ਲੋਕਾਂ ਨੂੰ ਇਸ ਗੱਲ ਦਾ ਦੁੱਖ ਤੇ ਹੈਰਾਨੀ ਸੀ । ਪਰ ਉਸ ਦੌਰਾਨ ਜਵਾਰ ਵਿਚ ਪੁਲੀਸ ਦੀ ਸਖ਼ਤੀ ਏਨੀ ਵਧਾ ਦਿੱਤੀ ਕਿ ਪੁਲੀਸ ਜਾਂ ਜ਼ਿਮੀਂਦਾਰ ਦੇ ਖ਼ਿਲਾਫ਼ ਜ਼ਬਾਨ ਖੋਲ੍ਹਣ ਦੀ ਕਿਸੇ ਦੀ ਹਿੰਮਤ ਨਹੀਂ ਸੀ । ਸ਼ੋਰ ਮਚਾਇਆ ਗਿਆ ਕਿ ਮਟਰੂ ਸਰਦਾਰ ਦੇ ਗਿਰੋਹ ਦੇ ਕਰੀਬ 50 ਡਾਕੂ ਫ਼ਰਾਰ ਹਨ । ਪੁਲੀਸ ਉਨ੍ਹਾਂ ਦੀ ਗ੍ਰਿਫ਼ਤਾਰੀ ਲਈ ਹਰ ਸੰਭਵ ਯਤਨ ਕਰ ਰਹੀ ਹੈ । ਦੂਜੇ ਤੀਜੇ ਦਿਨ ਪਿੰਡਾਂ ਵਿਚ ਵੀ ਅਫ਼ਵਾਹ ਫੈਲ ਜਾਂਦੀ ਕਿ ਫਲਾਣੇ ਦਿਨ ਦੋ ਤੇ ਫਲਾਣੇ ਦਿਨ ਤਿੰਨ ਡਾਕੂ ਗ੍ਰਿਫ਼ਤਾਰ ਕੀਤੇ ਗਏ ਹਨ । ਪੁਲੀਸ ਨੇ ਚੁਫੇਰੇ ਅਸ਼ਾਂਤੀ ਤੇ ਡਰ ਦਾ ਵਾਤਾਵਰਣ ਪੈਦਾ ਕਰ ਦਿੱਤਾ ।

ਮਹੀਨਿਆਂ ਬੱਧੀ ਸਮਾਂ ਖ਼ਰਚ ਕਰਕੇ ਜੋ ਮੁਕੱਦਮਾ ਤਿਆਰ ਕੀਤਾ ਗਿਆ ਸੀ ਉਸ ਵਿਚ ਠੋਸ ਸਬੂਤਾਂ ਕਾਰਨ ਜਾਨ ਨਹੀਂ ਸੀ । ਦੂਜੇ ਪਾਸੇ ਜ਼ਿਲ੍ਹੇ ਦੇ ਸਭ ਛੋਟੇ ਅਤੇ ਵੱਡੇ ਅਧਿਕਾਰੀਆਂ ਦੀ ਮੁੱਠੀ ਏਨੀ ਗਰਮ ਕਰ ਦਿੱਤੀ ਗਈ ਕਿ ਸਭ ਦੇ ਸਭ ਕੁਝ ਵੀ ਹੜੱਪ ਕਰਨ ਨੂੰ ਤਿਆਰ ਸਨ ।

ਡਿਪਟੀ ਸਾਹਿਬ ਦੀ ਕਚਹਿਰੀ ਤੋਂ ਹੋ ਕੇ ਮੁਕੱਦਮਾ ਸੇਸ਼ਨ ਤਕ ਪਹੁੰਚ ਗਿਆ । ਮਟਰੂ ਦੇ ਸਾਲੇ ਅਤੇ ਸਹੁਰੇ ਨੇ ਮਦਦ ਕਰਨ ਵਿਚ ਹਰ ਸੰਭਵ ਕੋਸ਼ਿਸ਼ ਕੀਤੀ ਪਰ ਇਸ ਦਾ ਕੋਈ ਠੋਸ ਨਤੀਜਾ ਨਾ ਨਿਕਲਿਆ । ਇਸ ਦਾ ਇਕ ਕਾਰਨ ਤਾਂ ਇਹ ਸੀ ਕਿ ਇਸ ਬਾਰੇ ਵਿਚ ਫ਼ੈਸਲਾ ਪਹਿਲਾਂ ਹੀ ਕੀਤਾ ਜਾ ਚੁੱਕਾ ਸੀ ।

ਮਟਰੂ ਨੂੰ ਤਿੰਨ ਸਾਲ ਲਈ ਸਖ਼ਤ ਕੈਦ ਦੀ ਸਜਾ ਸੁਣਾਈ ਗਈ। ਉਸ ਨੂੰ ਤਿੰਨ ਦਿਨਾਂ ਦੇ ਅੰਦਰ ਅੰਦਰ ਹੀ ਰਾਤ ਦੀ ਗੱਡੀ ਰਾਹੀਂ ਬਨਾਰਸ ਜ਼ਿਲ੍ਹਾ ਜੇਲ੍ਹ ਭੇਜ ਦਿੱਤਾ ਗਿਆ।

## 6

ਭਾਬੀ ਦਾ ਜੀਵਨ ਇਕ ਸਾਧਨਾ ਦਾ ਜੀਵਨ ਬਣ ਗਿਆ।

ਪਤੀ ਦੀਆਂ ਯਾਦਾਂ ਨੂੰ ਦਿਲ ਵਿਚ ਦਬਾ ਕੇ ਉਹ ਰਾਤ ਦਿਨ ਆਪਣੇ ਆਪ ਨੂੰ ਕਿਸੇ ਨਾ ਕਿਸੇ ਕੰਮ ਵਿਚ ਲੀਨ ਰੱਖਦੀ। ਉਸ ਦੀਆਂ ਅੱਖਾਂ ਵਿਚ ਹਮੇਸ਼ਾਂ ਹੰਝੂ ਰਹਿੰਦੇ ਪਰ ਫਿਰ ਵੀ ਹੱਥ ਕੰਮ ਵਿਚ ਲੱਗੇ ਰਹਿੰਦੇ। ਸੱਸ-ਸਹੁਰਾ ਇਹ ਸਭ ਚੁੱਪਚਾਪ ਦੇਖਦੇ ਰਹਿੰਦੇ। ਉਨ੍ਹਾਂ ਦੇ ਮੂੰਹੋਂ ਕੋਈ ਗੱਲ ਨਾ ਨਿਕਲਦੀ। ਅਜਿਹੀ ਵਿਧਵਾ ਨੂੰ ਢਾਰਸ ਦੇਣ ਲਈ ਕੋਈ ਕਿਹੜੀ ਗੱਲ ਕਰੇ? ਜੇਕਰ ਉਸ ਦਾ ਕੋਈ ਪੁੱਤਰ ਹੀ ਹੁੰਦਾ, ਤਾਂ ਉਸ ਦਾ ਮੂੰਹ ਦੇਖ ਕੇ ਉਸ ਨੂੰ ਜੀਣ ਦੀ ਗੱਲ ਕਹੀ ਜਾਂਦੀ। ਪਰ ਇਥੇ ਤਾਂ ਇਹ ਵੀ ਸੰਭਵ ਨਹੀਂ ਸੀ, ਕੋਈ ਕੀ ਕਹਿੰਦਾ? ਅਜਿਹੀ ਵਿਧਵਾ ਦਾ ਜੀਵਨ ਉਸ ਬੰਜਰ ਜ਼ਮੀਨ ਵਾਂਗ ਬੇਕਾਰ ਹੀ ਹੁੰਦਾ ਹੈ ਜਿਸ 'ਤੇ ਕਦੀ ਹਰਿਆਲੀ ਨਹੀਂ ਆਉਂਦੀ, ਕਦੀ ਫੁੱਲ ਨਹੀਂ ਖਿੜਦੇ, ਵਿਅਰਥ, ਬਿਲਕੁਲ ਵਿਅਰਥ। ਉਹ ਤਾਂ ਧਰਤੀ 'ਤੇ ਵਿਅਰਥ ਦਾ ਭਾਰ ਹੈ ਜਿਸ ਦੀ ਬਸ ਇਕ ਥਾਂ ਤੇ ਵਰਤੋਂ ਹੁੰਦੀ ਹੈ। ਉਸ ਨੂੰ ਕੱਟ ਕੇ ਜਲਾ ਦਿੱਤਾ ਜਾਂਦਾ ਹੈ। ਗ੍ਰਿਹਸਤ ਜੀਵਨ ਵਿਚ ਸ਼ਾਇਦ ਅਜਿਹੀ ਵਿਧਵਾ ਦੀ ਉਪਯੋਗਤਾ ਲੱਕੜੀ ਦੀ ਤਰ੍ਹਾਂ ਹੀ ਜੀਵਨ ਭਰ ਜਲਦੇ ਰਹਿਣਾ ਅਤੇ ਜਲ ਕੇ ਗ੍ਰਿਹਸਤੀ ਦੀ ਸੇਵਾ ਕਰਨਾ ਹੈ। ਜਿਸ ਸੇਵਾ ਦੇ ਫਲ ਦੀ ਵਰਤੋਂ ਦੂਸਰੇ ਕਰਦੇ ਹਨ ਅਤੇ ਉਹ ਖ਼ੁਦ ਰਾਖ ਹੋ ਕੇ ਰਹਿ ਜਾਂਦੀ ਹੈ।

ਇਹੀ ਹਾਲ ਭਾਬੀ ਦਾ ਸੀ। ਉਹ ਸਭ ਕੰਮ ਕਰਦੀ ਸੀ। ਬੁੱਢੀ ਸੱਸ ਕੋਨੇ ਵਿਚ ਬੈਠ ਕੇ ਆਪਣੇ ਪੁੱਤਰਾਂ ਨੂੰ ਯਾਦ ਕਰਕੇ ਝੂਰ ਝੂਰ ਕੇ ਰੋਂਦੀ ਰਹਿੰਦੀ। ਉਸ ਦੇ ਅਪਾਹਜ ਸਹੁਰੇ ਨੂੰ ਇਕ ਤੋਂ ਬਾਅਦ ਦੂਜੀ ਬਿਪਤਾ ਦਾ ਸਾਹਮਣਾ ਕਰਨਾ ਪਿਆ ਜਿਸ ਕਾਰਨ ਉਸ ਨੂੰ ਲਕਵਾ ਹੋ ਗਿਆ ਸੀ। ਉਹ ਗਹਿਰੀ ਮਾਨਸਿਕ ਪੀੜ ਵਿਚ ਡੁੱਬਿਆ ਰਹਿੰਦਾ—ਇਹ ਕੀ ਹੋ ਗਿਆ? ਕੀ ਸੋਚਿਆ ਸੀ ਅਤੇ ਕੀ ਹੋ ਗਿਆ? ਉਸ ਨੂੰ ਜਦ ਆਪਣਾ ਹਰਿਆ-ਭਰਿਆ ਚਮਨ ਯਾਦ ਆਉਂਦਾ ਤਾਂ ਉਹ ਖ਼ਾਮੋਸ਼ ਹੋ ਜਾਂਦਾ। ਹੇ ਪਰਮਾਤਮਾ, ਤੂੰ ਇਹ ਕੀ ਕੀਤਾ! ਇਹ ਮੈਨੂੰ ਕਿਸ ਪਾਪ ਦੀ ਸਜਾ ਮਿਲ ਰਹੀ ਹੈ?

ਕਦੀ-ਕਦੀ ਇਸ ਤਰ੍ਹਾਂ ਹੁੰਦਾ ਕਿ ਤਿੰਨੋ ਜਣੇ ਇਕ ਦੂਜੇ ਨੂੰ ਧੀਰਜ ਦੇਣ ਲਈ ਇਕੱਠੇ ਹੋ ਜਾਂਦੇ। ਫਿਰ ਗੱਲਾਂ ਕਰਦੇ ਕਰਦੇ ਹੀ ਉਹ ਰੋ ਪੈਂਦੇ। ਗੁਆਂਢ ਦੇ ਲੋਕ ਇਕੱਠੇ ਹੋ ਕੇ ਉਨ੍ਹਾਂ ਨੂੰ ਸਮਝਾਉਂਦੇ ਕਿ ਹੁਣ ਰੋਣ ਦਾ ਕੋਈ ਫ਼ਾਇਦਾ ਨਹੀਂ ਹੈ।

ਪਰਮਾਤਮਾ ਦਾ ਭਾਣਾ ਮੰਨਣਾ ਚਾਹੀਦਾ ਹੈ। ਸਮਝਾਉਣ ਤੇ ਉਹ ਤਿੰਨੋ ਜਣੇ ਸ਼ਾਂਤ ਹੋ ਜਾਂਦੇ। ਫਿਰ ਚੁਫੇਰੇ ਮੁਰਦਨੀ ਛਾ ਜਾਂਦੀ ਜਿਵੇਂ ਉਥੇ ਕੋਈ ਜੀਉਂਦਾ ਆਦਮੀ ਹੀ ਨਾ ਰਹਿੰਦਾ ਹੋਵੇ। ਉਹ ਅੰਦਰ ਹੀ ਅੰਦਰ ਕੁੜਦੇ ਰਹਿੰਦੇ ਪਰ ਕਿਸੇ ਦੇ ਮੂੰਹੋਂ ਇਕ ਲਫਜ਼ ਨਾ ਨਿਕਲਦਾ। ਜਦ ਲੋਕ ਉਥੋਂ ਚਲੇ ਜਾਂਦੇ, ਤਾਂ ਉਹ ਆਹਾਂ ਭਰਨ ਲੱਗ ਪੈਂਦੇ। ਆਹ ! ਕੀ ਸੀ ਤੇ ਕੀ ਬਣ ਗਿਆ ? ਵਿਚਾਰਾ ਗੋਪੀ ਜੇਲ੍ਹ ਤੋਂ ਛੁੱਟ ਕੇ ਆ ਜਾਂਦਾ, ਤਾਂ ਇਨ੍ਹਾਂ ਨੂੰ ਥੋੜ੍ਹਾ ਹੌਸਲਾ ਹੋ ਜਾਂਦਾ।

ਭਾਬੀ ਨੂੰ ਕਦੀ ਠੀਕ ਤਰ੍ਹਾਂ ਨੀਂਦ ਨਾ ਆਉਂਦੀ। ਜਦ ਉਹ ਸੁੱਤੀ ਪਈ ਭਿਆਨਕ ਸੁਪਨੇ ਕਾਰਨ ਜਾਗਦੀ ਤਾਂ ਚੁੱਪਚਾਪ ਰੋਣ ਲੱਗ ਪੈਂਦੀ। ਯਾਦਾਂ ਇਕ ਇਕ ਕਰਕੇ ਜਦ ਉਸ ਦੀਆਂ ਅੱਖਾਂ ਅੱਗੋਂ ਦੀ ਲੰਘਦੀਆਂ ਤਾਂ ਉਹ ਠੰਡੇ ਹੌਕੇ ਭਰਦੀ। ਰਾਤ ਦਾ ਮੰਨਾਟਾ ਅਤੇ ਹਨੇਰਾ ਉਸ ਦੇ ਸਾਹਮਣੇ ਪੂਰਾ ਇਤਿਹਾਸ ਖੋਲ੍ਹ ਦਿੰਦਾ। ਭਾਬੀ ਬੇਚੈਨ ਹੋ ਹੋ ਕੇ ਪਾਸੇ ਪਰਤਦੀ ਰਹਿੰਦੀ ਅਤੇ ਇਤਿਹਾਸ ਦਾ ਇਕ ਇਕ ਪੰਨਾ ਪਲਟਦਾ ਰਹਿੰਦਾ। ਉਸ ਤੋਂ ਜਦ ਇਹ ਸਭ ਕੁਝ ਸਹਿ ਨਾ ਹੁੰਦਾ ਤਾਂ ਉਹ ਰਸੋਈ ਵਿਚੋਂ ਬਰਤਨ ਉਠਾ ਕੇ, ਉਨ੍ਹਾਂ ਨੂੰ ਵਿਹੜੇ ਵਿਚ ਲਿਜਾ ਕੇ ਮਾਂਜਣ ਲੱਗ ਪੈਂਦੀ। ਜਦ ਸੱਸ ਦੇ ਕੰਨੀਂ ਬਰਤਨਾਂ ਦੀ ਆਵਾਜ਼ ਪੈਂਦੀ ਤਾਂ ਉਹ ਸੁੱਤੀ ਪਈ ਹੀ ਬੋਲਦੀ, "ਨੂੰਹੇਂ, ਹੁਣੇ ਉੱਠ ਗਈ ? ਹਾਲਾਂ ਤਾਂ ਦਿਨ ਚੜ੍ਹਨ ਵਿਚ ਕਾਫ਼ੀ ਸਮਾਂ ਰਹਿੰਦਾ ਹੈ। ਸੌਂ ਜਾ, ਅਜੇ ਸੌਂ ਜਾ।"

ਭਾਬੀ ਗਲਾ ਸਾਫ਼ ਕਰਕੇ ਕਹਿੰਦੀ, "ਹੁਣ ਰਾਤ ਕਿਥੇ ਹੈ ? ਮਾਂ ਜੀ ਦਿਨ ਚੜ੍ਹਨ ਵਾਲਾ ਹੈ।"

"ਅਜੇ ਮੇਰੀ ਇਕ ਵੀ ਨੀਂਦ ਪੂਰੀ ਨਹੀਂ ਹੋਈ ਅਤੇ ਤੂੰ ਕਹਿ ਰਹੀ ਏਂ ਕਿ ਦਿਨ ਚੜ੍ਹਨ ਵਾਲਾ ਹੈ ? ਸੌਂ ਜਾ, ਨੂੰਹੇਂ ਸੌਂ ਜਾ। ਇਥੇ ਕੌਣ ਖਾਣ-ਪੀਣ ਵਾਲਾ ਹੈ ਜੋ ਇਸ ਵੇਲੇ ਬਰਤਨ ਲੈ ਕੇ ਬਹਿ ਗਈ ਏਂ ? ਸੌਂ ਜਾ, ਨੂੰਹੇਂ ਸੌਂ ਜਾ।"

ਭਾਬੀ ਕੋਈ ਜਵਾਬ ਨਾ ਦਿੰਦੀ। ਸੱਸ ਤਕਲੀਫ ਨਾਲ ਪਾਸੇ ਪਰਤਦੀ ਰਹਿੰਦੀ ਅਤੇ ਮੂੰਹੋਂ "ਹੇ ਭਗਵਾਨ, ਹੇ ਭਗਵਾਨ" ਕਹਿੰਦੀ ਰਹਿੰਦੀ ! ਫਿਰ ਅਚਾਨਕ ਸੌਂ ਜਾਂਦੀ।

ਹੌਲੀ-ਹੌਲੀ ਬਿਨਾਂ ਕੋਈ ਆਵਾਜ਼ ਕੀਤੇ ਭਾਬੀ ਬਰਤਨ ਮਾਜ ਧੋ ਕੇ ਉੱਠਦੀ। ਫਿਰ ਚੁੱਲ੍ਹੇ ਚੌਂਕੇ ਦਾ ਕੰਮ ਕਰਨਾ ਸ਼ੁਰੂ ਕਰਦੀ। ਇਸ਼ਨਾਨ ਕਰਕੇ ਕੱਪੜੇ ਬਦਲਦੀ ਅਤੇ ਪੂਜਾ ਘਰ ਨੂੰ ਸਾਫ਼ ਕਰਕੇ, ਦੀਵਾ ਬਾਲ ਕੇ, ਮੂਰਤੀ ਦੇ ਸਾਹਮਣੇ ਬੈਠ ਕੇ, ਰਾਮਾਇਣ ਦਾ ਜਾਪ ਕਰਦੀ। ਉਸ ਦੀ ਸਮਝ ਵਿਚ ਕੁਝ ਨਾ ਆਉਂਦਾ। ਉਹ ਪੜ੍ਹੀ-ਲਿਖੀ ਬਿਲਕੁਲ ਨਹੀਂ ਸੀ। ਬਚਪਨ ਵਿਚ ਭਰਾ ਦੇ ਨਾਲ ਇਕ-ਦੋ ਮਹੀਨੇ ਸਕੂਲ ਗਈ ਸੀ। ਇਸ ਦੌਰਾਨ ਹੀ ਉਸ ਨੇ ਮਾਤਰਾਵਾਂ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਸੀ। ਫਿਰ ਮਾਂ ਨੇ ਉਸ ਨੂੰ ਸਕੂਲ ਜਾਣ ਤੋਂ ਮਨ੍ਹਾ ਕਰ ਦਿੱਤਾ ਸੀ। ਲੜਕੀ ਨੂੰ ਪੜ੍ਹਨ-ਲਿਖਣ ਦੀ ਭਲਾਂ ਕੀ ਜ਼ਰੂਰਤ ? ਫਿਰ ਉਹ ਸਭ ਕੁਝ ਭੁੱਲ ਗਈ। ਹੁਣ, ਜਦ ਸਮਾਂ ਬਤੀਤ ਕਰਨਾ ਔਖਾ ਹੋ ਰਿਹਾ ਸੀ ਤਾਂ ਉਸ ਨੇ ਫਿਰ ਸਾਲਾਂ ਬਾਅਦ ਉਸ ਅੱਖਰ-ਗਿਆਨ ਨੂੰ ਹੌਲੀ ਹੌਲੀ ਤਾਜ਼ਾ ਕੀਤਾ। ਘਰ ਵਿਚ ਰਾਮਾਇਣ ਤੋਂ ਇਲਾਵਾ

ਹੋਰ ਕੋਈ ਕਿਤਾਬ ਨਹੀਂ ਸੀ । ਉਹ ਰਾਮਾਇਣ 'ਤੇ ਹੀ ਅਭਿਆਸ ਕਰਨ ਲੱਗ ਪਈ । ਇਕ ਚੋਪਈ ਪੜ੍ਹਦਿਆਂ ਉਹ ਕਈ ਕਈ ਮਿੰਟ ਲਾ ਦਿੰਦੀ । ਇਕ ਇਕ ਅੱਖਰ ਮਿਲਾ ਕੇ ਉਹ ਸ਼ਬਦ ਬਣਾਉਂਦੀ । ਫਿਰ ਕਈ ਵਾਰ ਦੁਹਰਾ ਕੇ ਅੱਗੇ ਵੱਧਦੀ ।

ਇਸ ਤਰ੍ਹਾਂ ਵਕਤ ਕੱਟਣ ਦੇ ਨਾਲ ਹੀ, ਕੁਝ ਨਾ ਸਮਝਦੇ ਹੋਏ ਵੀ, ਉਸ ਨੂੰ ਇਕ ਅਧਿਆਤਮਕ ਸੁੱਖ ਅਤੇ ਧੀਰਜ ਮਿਲਦਾ । ਉਸ ਦਾ ਖ਼ਿਆਲ ਸੀ ਕਿ ਹੌਲੀ ਹੌਲੀ ਅਭਿਆਸ ਹੋ ਜਾਣ ਤੇ ਸਮਾਂ ਬਤੀਤ ਕਰਨ ਦਾ ਇਕ ਚੰਗਾ ਸਾਧਨ ਹੱਥ ਲੱਗ ਜਾਏਗਾ । ਦੁੱਖੀ ਪ੍ਰਾਣੀ ਲਈ ਵਕਤ ਕੱਟਣ ਦੀ ਸਮੱਸਿਆ ਤੋਂ ਵੱਧ ਕੇ ਕੋਈ ਸਮੱਸਿਆ ਨਹੀਂ ਹੁੰਦੀ । ਅਤੇ ਉਹ ਤਾਂ ਇਕ ਅਤਿਅੰਤ ਦੁੱਖੀ ਔਰਤ ਸੀ ਜਿਸ ਨੇ ਸਾਰਾ ਜੀਵਨ ਹੀ ਇਸ ਤਰ੍ਹਾਂ ਬਸਰ ਕਰਨਾ ਸੀ । ਵਿਧਵਾ ਦੇ ਜੀਵਨ ਵਿਚ ਸੁੱਖ ਦੇ ਇਕ ਪਲ ਦੀ ਵੀ ਕਲਪਨਾ ਕਿਵੇਂ ਕੀਤੀ ਜਾ ਸਕਦੀ ਹੈ ?

ਸਵੇਰ ਵੇਲੇ ਸੱਸ-ਸਹੁਰੇ ਦੇ ਉੱਠਣ ਤੋਂ ਪਹਿਲਾਂ ਹੀ ਉਹ ਸਾਰਾ ਘਰ-ਬਾਰ ਸਾਫ਼ ਕਰ ਲੈਂਦੀ । ਹਲ ਵਾਹੁਣ ਵਾਲਾ ਆਉਂਦਾ ਤਾਂ ਉਸ ਨੂੰ ਮੱਝ ਚੋਣ ਲਈ ਕਹਿੰਦੀ । ਫਿਰ ਜ਼ਰੂਰੀ ਸਾਮਾਨ ਦੇ ਕੇ ਉਸ ਨੂੰ ਖੇਤ ਵਲ ਭੇਜ ਦਿੰਦੀ । ਪੁਰਾਣਾ ਹਲਵਾਹਾ ਨਮਕਹਲਾਲ ਸੀ । ਉਹ ਹੀ ਹੁਣ ਸਾਰੀ ਖੇਤੀ ਸੰਭਾਲਦਾ ਸੀ । ਘਰ ਦੇ ਆਦਮੀ ਵਾਂਗ ਉਹ ਸਭ ਕੁਝ ਕਰਦਾ ਅਤੇ ਭਾਬੀ ਨੂੰ ਹਰ ਚੀਜ਼ ਦਾ ਪੂਰਾ ਪੂਰਾ ਹਿਸਾਬ ਦਿੰਦਾ ਸੀ ।

ਉਸ ਦੇ ਸਹੁਰੇ ਦੀ ਜਦ ਅੱਖ ਖੁੱਲ੍ਹਦੀ ਤਾਂ ਉਹ ਨੂੰਹ ਨੂੰ ਹੀ ਬੁਲਾਉਂਦਾ । ਭਾਬੀ ਇਕਦਮ ਅੱਗ ਤਿਆਰ ਕਰਕੇ ਹੁੱਕੇ ਵਿਚ ਭਰ ਕੇ ਉਸ ਦੇ ਹਵਾਲੇ ਕਰ ਦਿੰਦੀ । ਸੱਸ ਦਾ ਸਰੀਰ ਹੁਣ ਕੰਮ ਕਰਨ ਦੇ ਸਮਰੱਥ ਨਹੀਂ ਰਿਹਾ ਸੀ । ਇਸ ਲਈ ਨੂੰਹ ਨੂੰ ਹੀ ਸਹੁਰੇ ਦੇ ਸਭ ਕੰਮ ਲੋਕ-ਲੱਜ ਛੱਡ ਕੇ ਕਰਨੇ ਪੈਂਦੇ ਸਨ ।

ਉਹ ਮੰਜੇ ਉਪਰ ਹੀ ਸਹੁਰੇ ਦਾ ਮੂੰਹ-ਹੱਥ ਧੁਆਉਂਦੀ । ਉਸ ਨੂੰ ਦੁੱਧ ਗਰਮ ਕਰਕੇ ਪਿਲਾਉਂਦੀ । ਫਿਰ ਹੁੱਕਾ ਤਾਜ਼ਾ ਕਰਕੇ ਉਸ ਨੂੰ ਦਿੰਦੀ ਅਤੇ ਦਵਾ ਦੀ ਮਾਲਸ਼ ਕਰਨ ਲੱਗਦੀ । ਉਸ ਦਾ ਸਹੁਰਾ ਹੁੱਕਾ ਪੀਣ ਦਾ ਬਹੁਤ ਸ਼ੌਕੀਨ ਸੀ । ਮਾਲਸ਼ ਕਰਦਿਆਂ ਜੇ ਕਿਸੇ ਜੋੜ 'ਤੇ ਨੂੰਹ ਦਾ ਹੱਥ ਜਰਾ ਜੋਰ ਦੀ ਲੱਗ ਜਾਂਦਾ ਤਾਂ ਉਹ ਚੀਕ ਕੇ ਕਹਿੰਦਾ, "ਜਰਾ ਸੰਭਾਲ ਕੇ ਮਲ । ਮੇਰੀ ਤਾਂ ਜਾਨ ਨਿਕਲਦੀ ਜਾ ਰਹੀ ਹੈ।"

ਫਿਰ ਉਹ ਘਰ ਦੇ ਕੰਮ ਵਿਚ ਲੱਗ ਜਾਂਦੀ । ਉਹ ਘਰ ਦੇ ਸਾਰੇ ਛੋਟੇ ਮੋਟੇ ਕੰਮ ਕਰਦੀ ਸੀ । ਸੱਸ ਘਰ ਦੇ ਕਿਸੇ ਕੋਨੇ ਵਿਚ ਬੇਬਸ ਪਈ ਰੋਂਦੀ ਰਹਿੰਦੀ ਜਾਂ ਇਕਟੱਕ ਨੂੰਹ ਨੂੰ ਕੰਮ ਕਰਦੇ ਦੇਖਦੀ ਰਹਿੰਦੀ ।

ਭਾਬੀ ਹੁਣ ਪਹਿਲਾਂ ਵਾਲੀ ਖ਼ੂਬਸੂਰਤ ਭਾਬੀ ਨਹੀਂ ਸੀ ਰਹੀ । ਹੁਣ ਨਾ ਉਹ ਰੂਪ, ਨਾ ਰੰਗ, ਨਾ ਉਹ ਹੁਸਨ, ਨਾ ਉਹ ਜਵਾਨੀ । ਹੁਣ ਤਾਂ ਉਹ ਜਿਵੇਂ ਪਹਿਲਾਂ ਵਾਲੀ ਭਾਬੀ ਦਾ ਇਕ ਚਲਦਾ-ਫਿਰਦਾ ਸਾਇਆ ਲੱਗਦੀ ਸੀ । ਪਤਲੀ, ਸੁੱਕੀ ਦੇਹ, ਬੇਆਬ, ਪੀਲਾ ਚਿਹਰਾ, ਉਦਾਸ ਅੱਖਾਂ ਵਿਚ ਸਦਾ ਅੱਥਰੂ, ਮੁਰਝਾਏ-ਸੀਤੇ ਹੋਏ ਬੁਲ੍ਹ, ਰੋਮ ਰੋਮ 'ਚੋਂ ਜਿਵੇਂ ਕਰੁਣਾ ਟਪਕ ਰਹੀ ਹੋਵੇ । ਇਕ ਜ਼ਿੰਦਗੀ ਦੀ ਜਿਵੇਂ ਮੁਰਦਾ ਤਸਵੀਰ ਹੋਵੇ ਜਾਂ ਜਿਵੇਂ ਇਕ ਮੁਰਦਾ ਜੀਉਂਦਾ ਹੋ ਕੇ ਚਲ ਫਿਰ ਰਿਹਾ ਹੋਵੇ ।

ਹਾਏ, ਉਹ ਕਿਉਂ ਜੀਉਂਦੀ ਹੈ ? ਹੇ ਪਰਮਾਤਮਾ ਮੇਰਾ ਅੰਤ ਵੀ ਉਸ ਦੇ ਨਾਲ

ਹੀ ਕਿਉਂ ਨਾ ਹੋ ਗਿਆ ! ਭੈਣ ਨੇ ਪੁੰਨ ਕੀਤਾ ਸੀ ਜੋ ਪਰਮਾਤਮਾ ਨੇ ਉਸ ਨੂੰ ਬੁਲਾ ਲਿਆ ! ਹਾਏ, ਉਹ ਮਹਾਂਪਾਪਣ ਹੈ ਜੋ ਨਰਕ ਭੋਗਣ ਲਈ ਜਿੰਦਾ ਹੈ । ਉਸ ਨੂੰ ਇਸ ਨਰਕ 'ਚੋਂ ਕਦੋਂ ਛੁਟਕਾਰਾ ਮਿਲੇਗਾ ?

ਮਹੀਨਿਆਂ ਬਾਅਦ ਉਸ ਨੂੰ ਹੌਲੀ ਹੌਲੀ ਸ਼ਾਂਤੀ ਮਿਲੀ । ਅਤੇ ਜਦ ਭਾਬੀ ਹੌਲੀ-ਹੌਲੀ ਇਹ ਸਭ ਕੁਝ ਸਹਿਣ ਦੀ ਆਦੀ ਹੋ ਗਈ ਤਾਂ ਉਸ ਦੀ ਨਿਰਾਸ਼ਾ ਵੀ ਘੱਟ ਹੋ ਗਈ । ਹੁਣ ਭਾਬੀ ਕਦੇ-ਕਦੇ ਕੁਝ ਸੋਚਦੀ ਵੀ ਸੀ । ਹੁਣ ਕਦੀ ਕਦੀ ਉਸ ਦੇ ਹਿਰਦੇ ਵਿਚ ਜੀਵਨ ਦੇ ਉਨ੍ਹਾਂ ਸੁੱਖਾਂ ਦੇ ਅੰਕੁਰ ਫਿਰ ਉਭਰਦੇ ਹੋਏ ਅਨੁਭਵ ਹੁੰਦੇ, ਜਿਨ੍ਹਾਂ ਨੂੰ ਇਕ ਵਾਰ ਉਹ ਆਪਣੇ ਜੀਵਨ ਵਿਚ ਫ਼ਲਾਂ ਅਤੇ ਫੁੱਲਾਂ ਨਾਲ ਲੱਦਿਆ ਵੇਖ ਚੁੱਕੀ ਸੀ । ਪਤੀ ਦੀ ਯਾਦ ਤੋਂ ਵੀ ਹੁਣ ਕਦੀ ਕਦੀ ਉਸ ਦੇ ਮਨ ਵਿਚ ਉਨ੍ਹਾਂ ਕੋਮਲ ਭਾਵਨਾਵਾਂ ਦਾ ਉਦੈ ਹੁੰਦਾ, ਜੋ ਉਸ ਦੇ ਨਾਲ ਰਹਿਣ ਸਮੇਂ ਉਸ ਨੂੰ ਮਿਲੀਆਂ ਸਨ । ਹੁਣ ਵਾਰ ਵਾਰ ਉਸ ਦੇ ਮਨ ਦੇ ਸੱਤ ਪਰਦਿਆਂ ਵਿਚ ਦੱਬੇ ਸਥਾਨ ਤੋਂ ਸਵਾਲ ਉਠਦਾ, "ਕੀ ਜੀਵਨ ਵਿਚ ਹੁਣ ਉਹ ਦਿਨ ਕਦੀ ਨਹੀਂ ਆਉਣਗੇ ? ਕੀ ਉਹ ਸੁੱਖ ਹੁਣ ਕਦੀ ਨਹੀਂ ਮਿਲੇਗਾ ? ਫਿਰ ਉਹ ਠੰਡਾ ਹੌਕਾ ਭਰਦੀ । ਅਜਿਹੇ ਮੌਕੇ ਉਸ ਨੂੰ ਅਸਹਿ ਪੀੜ ਝੱਲਣੀ ਪੈਂਦੀ ਸੀ । ਉਹ ਕੁਝ ਵਿਆਕੁਲ ਜਿਹੀ ਹੋ ਜਾਂਦੀ । ਕਾਸ਼...

ਅਜਿਹੇ ਮੌਕੇ ਤੇ ਪਤਾ ਨਹੀਂ ਉਸ ਦਾ ਧਿਆਨ ਕਿਵੇਂ ਆਪਣੇ ਦੇਵਰ ਵਲ ਚਲਾ ਜਾਂਦਾ । ਉਹ ਸੋਚਦੀ ਕਿ ਉਸ ਦੀ ਹਾਲਤ ਵੀ ਤਾਂ ਉਸ ਵਰਗੀ ਹੀ ਹੋਵੇਗੀ । ਉਸ ਦੇ ਸੁੱਖ ਦਾ ਸੰਸਾਰ ਵੀ ਤਾਂ ਉਸ ਦੀ ਤਰ੍ਹਾਂ ਹੀ ਉਜੜ ਗਿਆ ਸੀ । ਉਸ ਦੇ ਮਨ ਵਿਚ ਵੀ ਤਾਂ ਠੀਕ ਅੱਜ ਉਸ ਦੇ ਵਾਂਗ ਹੀ ਭਾਵ ਉਠਦੇ ਹੋਣਗੇ । ਉਹ ਵੀ ਤਾਂ ਉਸ ਵਾਂਗ ਹੀ ਤੜਫਦਾ ਹੋਵੇਗਾ ਕਿ ਕਾਸ਼...

ਅਤੇ ਉਸ ਵੇਲੇ ਜਿਵੇਂ ਕੋਈ ਉਸ ਨੂੰ ਕਹਿ ਜਾਂਦਾ, "ਉਹ ਤਾਂ ਮਰਦ ਹੈ । ਜਿਵੇਂ ਹੀ ਉਹ ਜੇਲ੍ਹ ਤੋਂ ਵਾਪਸ ਆਵੇਗਾ, ਉਸ ਦਾ ਦੂਜਾ ਵਿਆਹ ਹੋ ਜਾਏਗਾ । ਫਿਰ ਉਸ ਦੀ ਇਕ ਨਵੀਂ ਜ਼ਿੰਦਗੀ ਸ਼ੁਰੂ ਹੋਵੇਗੀ, ਜਿਸ ਵਿਚ ਪਹਿਲੇ ਵਰਗਾ ਹੀ ਸੁੱਖ"...

ਅਤੇ ਫਿਰ ਉਹ ਆਪਣੇ ਆਪ ਨੂੰ ਲਾਚਾਰ ਮਹਿਸੂਸ ਕਰਦੀ । ਉਸ ਦੇ ਹੋਂਠ ਮੁਰਝਾ ਜਾਂਦੇ । ਜਿਵੇਂ ਉਸ ਵਿਚ ਇਕ ਨਫ਼ਰਤ ਅਤੇ ਗੁੱਸੇ ਦਾ ਭਾਵ ਭਰ ਜਾਂਦਾ । ਉਹ ਤੜਫ਼ ਕੇ ਕਹਿ ਉਠਦੀ, "ਇਸ ਤਰ੍ਹਾਂ ਕਿਉਂ, ਇਸ ਤਰ੍ਹਾਂ ਕਿਉਂ ਹੁੰਦਾ ਹੈ ? ਇਹ ਅੰਤਰ ਕਿਉਂ ? ਕਿਉਂ ਕਿਸੇ ਨੂੰ ਆਪਣੀ ਉਜੜੀ ਹੋਈ ਦੁਨੀਆ ਨੂੰ ਗਲ ਨਾਲ ਲਾ ਕੇ ਭੋਰਾ ਭੋਰਾ ਜਲ ਕੇ ਰਾਖ ਹੋ ਜਾਣ ਲਈ ਬੇਵਸ ਹੋਣਾ ਪੈਂਦਾ ਹੈ ? ਅਤੇ ਦੂਜਿਆਂ ਨੂੰ ਆਪਣੀ ਉੱਜੜੀ ਦੁਨੀਆ ਫਿਰ ਤੋਂ ਵਸਾ ਕੇ ਸੁੱਖ ਚੈਨ ਨਾਲ ਜ਼ਿੰਦਗੀ ਬਤੀਤ ਕਰਨ ਦਾ ਅਧਿਕਾਰ ਮਿਲਦਾ ਹੈ ?"

ਅਤੇ ਉਹ ਤਿਲਮਿਲਾ ਉੱਠਦੀ । ਨਹੀਂ, ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ, ਹਰਗਿਜ਼ ਨਹੀਂ, ਉਸ ਨੂੰ ਵੀ ਅਧਿਕਾਰ ਹੋਣਾ ਚਾਹੀਦਾ ਹੈ ਕਿ...

ਮਨ ਵਿਚ ਇਸ ਤਰ੍ਹਾਂ ਦੇ ਖ਼ਿਆਲ ਕਿਉਂ ਆਉਣ ਲੱਗ ਪਏ ਨੇ ? ਭਾਬੀ ਨੂੰ ਜਦ ਹੋਸ਼ ਆਉਂਦੀ ਤਾਂ ਉਸ ਨੂੰ ਖ਼ੁਦ ਤੇ ਹੈਰਾਨੀ ਹੁੰਦੀ । ਅਜੇ ਕੱਲ੍ਹ ਦੀ ਤਾਂ ਗੱਲ ਹੈ ਕਿ ਉਹ ਪਤੀ ਦੇ ਵਿਯੋਗ ਵਿਚ ਤੜਫ਼ ਕੇ ਮਰ ਜਾਣਾ ਚਾਹੁੰਦੀ ਸੀ । ਪਰ ਅੱਜ, ਅੱਜ ਇਹ ਕੀ ਹੋ ਗਿਆ ਹੈ ਕਿ ਉਹ ਇਕਦਮ ਬਦਲ ਗਈ ਹੈ । ਇਸ ਤਰ੍ਹਾਂ ਦੀਆਂ ਗੱਲਾਂ ਸੋਚ ਰਹੀ ਹੈ, ਇਸ ਤਰ੍ਹਾਂ ਦੇ ਵਿਚਾਰ ਮਨ ਵਿਚ ਉਠ ਰਹੇ ਹਨ, ਉਨ੍ਹਾਂ ਬਾਰੇ ਜੇ ਕਿਸੇ ਨੂੰ ਪਤਾ ਲੱਗ ਜਾਵੇ ਤਾਂ ? ਨਹੀਂ, ਨਹੀਂ, ਨਹੀਂ ! ਲੋਕ ਕੀ ਕਹਿਣਗੇ ? ਲੋਕ ਉਸ ਨੂੰ ਪਾਪਣ ਸਮਝਣਗੇ ? ਲੋਕ ਉਸ ਨੂੰ ਤਾਅਨੇ ਦੇਣਗੇ ਕਿ ਪਤੀ ਨੂੰ ਮਰਿਆਂ ਅਜੇ ਦੋ-ਤਿੰਨ ਸਾਲ ਹੀ ਹੋਏ ਹਨ ਕਿ ਇਸ ਤਰ੍ਹਾਂ ਦੀਆਂ ਗੱਲਾਂ ਸੋਚਣ ਲੱਗ ਪਈ ਏ । ਇਹ ਵਿਧਵਾ ਜੀਵਨ ਦੀ ਪਵਿੱਤਰਤਾ ਨੂੰ ਅੱਗੇ ਕੀ ਕਾਇਮ ਰੱਖ ਸਕੇਗੀ ? ਦੇਖੋ, ਜਮਾਨਾ ਕਿੰਨਾ ਵਿਗੜ ਗਿਐ । ਦੇਖੋ ਨਾ, ਕੱਲ੍ਹ ਦੀ ਵਿਧਵਾ ਅੱਜ...

ਅਤੇ ਉਹ ਇਕ ਬੇਵਸੀ ਅਤੇ ਵਿਆਕੁਲਤਾ ਨਾਲ ਤੜਫ਼ ਉਠਦੀ । ਉਹ ਆਪਣੇ ਮਨ ਨੂੰ ਕਿਵੇਂ ਸਮਝਾਏ ? ਉਹ ਇਨ੍ਹਾਂ ਅਪਵਿੱਤਰ ਭਾਵਾਂ ਨੂੰ ਕਿਵੇਂ ਦਬਾਏ ? ਉਹ ਠਾਕਰ-ਘਰ ਵਿਚ ਅੱਜ ਕੱਲ ਪ੍ਰਾਰਥਨਾ ਕਰਦੀ ਹੈ, "ਪਰਮਾਤਮਾ ਮੈਨੂੰ ਸ਼ਕਤੀ ਦੇ ਕਿ ਕੁਲ-ਰੀਤ 'ਤੇ ਕਾਇਮ ਰਹਾਂ । ਮਨ ਵਿਚ ਉੱਠਦੀਆਂ ਅਪਵਿੱਤਰ ਭਾਵਨਾਵਾਂ ਤੇ ਕਾਬੂ ਪਾ ਸਕਾਂ । ਆਪਣੇ ਵਿਧਵਾ-ਜੀਵਨ ਨੂੰ ਕਲੰਕ ਨਾ ਲੱਗਣ ਦੇਵਾਂ ।" ਪਰ ਪਰਮਾਤਮਾ ਤੋਂ ਉਸ ਨੂੰ ਇਹ ਸ਼ਕਤੀ ਨਹੀਂ ਮਿਲ ਰਹੀ ਸੀ । ਮਨ ਬੇਵਸ ਹੁੰਦਾ ਜਾ ਰਿਹਾ ਸੀ । ਉਹ ਆਪਣੇ ਪਤੀ ਨੂੰ ਯਾਦ ਕਰਦੀ ਅਤੇ ਸੋਚਦੀ ਕਿ ਜਦ ਤਕ ਉਸ ਦੀ ਯਾਦ ਬਾਕੀ ਰਹੇਗੀ, ਉਹ ਨਹੀਂ ਡੋਲੇਗੀ । ਪਰ ਹੁਣ ਉਸ ਦੀ ਯਾਦ ਵੀ ਧੁੰਦਲੀ ਹੋ ਰਹੀ ਸੀ । ਬਹੁਤ ਕੋਸ਼ਿਸ਼ ਕਰਕੇ ਵੀ ਉਹ ਬਹੁਤ ਦੇਰ ਤਕ ਉਨ੍ਹਾਂ ਯਾਦਾਂ ਨੂੰ ਨਾ ਸਾਂਭ ਸਕਦੀ । ਉਸ ਨੂੰ ਪਤਾ ਹੀ ਨਾ ਲੱਗਦਾ ਕਿ ਯਾਦਾਂ ਕਦੋਂ ਆਪਣਾ ਰੂਪ ਬਦਲ ਲੈਂਦੀਆਂ । ਇਨ੍ਹਾਂ ਯਾਦਾਂ ਵਿਚ ਉਹ ਸੁੱਖ ਵੀ ਸ਼ਾਮਲ ਸਨ ਜੋ ਉਸ ਨੂੰ ਆਪਣੇ ਪਿਆਰੇ ਪਤੀ ਤੋਂ ਮਿਲਦੇ ਰਹੇ ਸਨ । ਅਤੇ ਫਿਰ ਉਸ ਦਾ ਮਨ ਉਨ੍ਹਾਂ ਸੁੱਖਾਂ ਦੀ ਪ੍ਰਾਪਤੀ ਲਈ ਵਿਆਕੁਲ ਹੋ ਉਠਦਾ । ਉਸ ਨੂੰ ਮਿੱਠੀ ਮਿੱਠੀ ਚੁਭਨ ਮਹਿਸੂਸ ਹੁੰਦੀ । ਅਤੇ ਫਿਰ ਜਦ ਉਸ ਨੂੰ ਇਸ ਬਾਰੇ ਖ਼ਿਆਲ ਆਉਂਦਾ, ਤਾਂ ਉਹ ਆਪਣੇ ਆਪ ਨੂੰ ਕੋਸਣ ਲੱਗ ਪੈਂਦੀ । ਇਸ ਤਰ੍ਹਾਂ ਇਕ ਅਜੀਬ ਰਹੱਸਮਈ ਦਵੰਦ ਉਸ ਦੇ ਮਨ ਵਿਚ ਵੱਸ ਗਿਆ । ਅਤੇ ਉਹ ਜਾਣ ਬੁੱਝ ਕੇ ਇਹ ਵੀ ਮਹਿਸੂਸ ਕਰ ਰਹੀ ਸੀ ਕਿ ਕਿਸ ਦੀ ਜਿੱਤ ਹੋ ਰਹੀ ਹੈ ਤੇ ਕਿਸ ਦੀ ਹਾਰ ।

ਹੁਣ ਉਸ ਦੀ ਪਹਿਲਾਂ ਵਾਲੀ ਹਾਲਤ ਨਹੀਂ ਸੀ । ਹੁਣ ਘਰ ਦੇ ਕੰਮ-ਕਾਜ, ਅਤੇ ਸੱਸ-ਸਹੁਰੇ ਦੀ ਸੇਵਾ ਪ੍ਰਤੀ ਉਸ ਦੀ ਪਹਿਲਾਂ ਵਾਲੀ ਰੁਚੀ ਨਹੀਂ ਸੀ । ਹੁਣ ਉਹ ਇਹ ਸਾਰਾ ਕੰਮ ਮਨ ਲਗਾ ਕੇ ਨਾ ਕਰਦੀ । ਕਿਸੇ ਕੰਮ ਨੂੰ ਕਰਦਿਆਂ ਜਦ ਉਸ ਨੂੰ ਦੇਰ ਹੋ ਜਾਂਦੀ ਤਾਂ ਹੁਣ ਸੱਸ ਉਸ ਨੂੰ ਡਾਂਟ ਦੇਂਦੀ । ਉਹ ਵੀ ਹੁਣ ਜਵਾਬ ਦਿੰਦੀ ਕਿ "ਮੇਰੇ ਵੀ ਤਾਂ ਦੋ ਹੀ ਹੱਥ ਹਨ ! ਤੂੰ ਹੀ ਕਿਉਂ ਨਹੀਂ ਇਸ ਕੰਮ ਨੂੰ ਕਰ ਲੈਂਦੀ ? ਇਕ ਛੋਕਰੀ ਵਾਂਗ ਰਾਤ-ਦਿਨ ਮੰਜੇ 'ਤੇ ਪਈ ਰਹਿੰਨੀ ਏਂ ! ਉਤੋਂ ਐਵੇਂ

ਹੀ ਡਾਂਟਦੀ ਰਹਿੰਦੀ ਏਂ ਕਿ ਇਹ ਨਹੀਂ ਹੋਇਆ, ਉਹ ਨਹੀਂ ਹੋਇਆ ! ਸੁਣਦੇ-ਸੁਣਦੇ ਮੇਰੇ ਕੰਨ ਪੱਕ ਗਏ !..."

ਨੂੰਹ ਦੀਆਂ ਇਹ ਗੱਲਾਂ ਸੁਣ ਕੇ ਸੱਸ ਬੁੜਬੁੜਾਉਣ ਲੱਗ ਪੈਂਦੀ । ਮੂੰਹ ਵਿਚ ਜੋ ਵੀ ਆਉਂਦਾ ਕਹਿ ਦੇਂਦੀ । ਭਾਬੀ ਉਸ ਦਾ ਮੁਕਾਬਲਾ ਨਾ ਕਰ ਸਕਦੀ । ਉਹ ਵੀ ਗੁੱਸੇ ਵਿਚ ਉਸ ਨੂੰ ਕੁਝ ਨਾ ਕੁਝ ਬੋਲ ਹੀ ਦਿੰਦੀ ।

ਵਕਤ ਪਾ ਕੇ ਦੋਵਾਂ ਦਾ ਸੁਭਾਅ ਚਿੜਚਿੜਾ ਹੋ ਗਿਆ । ਉਹ ਦੋਵੇਂ ਇਕ ਦੂਜੀ ਨੂੰ ਊਟ-ਪਟਾਂਗ ਬੋਲਦੀਆਂ ਰਹਿੰਦੀਆਂ । ਇਕ ਦੁੱਖਮਈ ਸ਼ਾਂਤੀ ਜੋ ਏਨੇ ਦਿਨਾਂ ਦੀ ਘਰ ਵਿਚ ਬਣੀ ਹੋਈ ਸੀ, ਹੁਣ ਖ਼ਤਮ ਹੋ ਗਈ । ਹੁਣ ਤਾਂ ਗਲੀ-ਮੁਹੱਲੇ ਦੇ ਲੋਕਾਂ ਤਕ ਵੀ ਘਰ ਦੀਆਂ ਇਹ ਗੱਲਾਂ ਪਹੁੰਚ ਗਈਆਂ ਸਨ । ਇਹ ਗੱਲਾਂ ਦੋ ਦੁੱਖੀ ਹਿਰਦਿਆਂ ਅਤੇ ਬੀਮਾਰ ਜ਼ਿੰਦਗੀ ਦੀਆਂ ਸਨ । ਚਿੜ, ਗੁੱਸਾ, ਬੇਵਸੀ ਅਤੇ ਵਿਅਰਥਤਾ ਜਿਨ੍ਹਾਂ ਦੀ ਜ਼ਿੰਦਗੀ ਦਾ ਇਕ ਹਿੱਸਾ ਬਣ ਗਈ ਸੀ ।

ਇਕ ਦਿਨ ਹਲਵਾਰੇ ਨੇ ਦੱਬੀ ਆਵਾਜ਼ ਵਿਚ ਕਿਹਾ, "ਛੋਟੀ ਮਾਲਕਨ, ਕਈ ਦਿਨਾਂ ਤੋਂ ਇਕ ਗੱਲ ਕਹਿਣ ਦੀ ਸੋਚ ਰਿਹਾ ਹਾਂ, ਬੁਰਾ ਤਾਂ ਨਹੀਂ ਮੰਨੇਗੀ ?" ਭਾਬੀ ਨੇ ਕਿਹਾ, "ਕੀ ਗੱਲ ਹੈ ? ਤੈਨੂੰ ਕੁਝ ਚਾਹੀਦਾ ਹੈ ?"

"ਨਹੀਂ, ਮਾਲਕਨ," ਹਲਵਾਰੇ ਨੇ ਸੱਚੀ ਹਮਦਰਦੀ ਪ੍ਰਗਟ ਕਰਦਿਆਂ ਕਿਹਾ, "ਮਾਲਕਨ, ਤੁਹਾਡੀ ਦੇਹ ਦੇਖ ਕੇ ਮੈਨੂੰ ਬੜਾ ਦੁੱਖ ਹੁੰਦਾ ਹੈ ! ਹਾਲਾਂ ਤੁਹਾਡੀ ਉਮਰ ਹੀ ਕਿੰਨੀ ਹੈ ? ਤੁਹਾਡੀ ਉਮਰ ਕਿਵੇਂ ਕੱਟੇਗੀ ? ਪਤੀ ਦੇ ਵਿਯੋਗ ਕਾਰਨ ਤੁਹਾਡੀ ਸੋਨੇ ਵਰਗੀ ਦੇਹ ਕਿਵੇਂ ਮਿੱਟੀ ਹੋ ਗਈ ? ਮਾਲਕਨ, ਤੁਹਾਨੂੰ ਇਸ ਰੂਪ ਵਿਚ ਦੇਖ ਕੇ ਮੈਨੂੰ ਬਹੁਤ ਦੁੱਖ ਹੁੰਦਾ ਹੈ !" ਹਲਵਾਰੇ ਨੇ ਜਦ ਇਹ ਗੱਲ ਕਹੀ ਤਾਂ ਉਸ ਦੇ ਮੂੰਹ ਤੋਂ ਲੱਗਦਾ ਸੀ ਕਿ ਉਹ ਰੋ ਹੀ ਪਏਗਾ ।

ਭਾਬੀ ਦੇ ਚਿਹਰੇ ਦੀ ਉਦਾਸ ਛਾਇਆ ਹੋਰ ਵੀ ਕਾਲੀ ਹੋ ਗਈ । ਉਸ ਨੇ ਕਿਹਾ, "ਕੀ ਕੀਤਾ ਜਾਵੇ ਬਿਲਰਾ, ਕਿਸਮਤ ਅੱਗੇ ਕਿਸ ਦਾ ਜੋਰ ਚਲਦਾ ਹੈ ? ਪਰਮਾਤਮਾ ਨੇ ਸੁਹਾਗ ਖੋਹ ਲਿਆ, ਮਾੜੀ ਤਕਦੀਰ ਦਿੱਤੀ । ਹੁਣ ਇਸ ਤਰ੍ਹਾਂ ਰੋ ਧੋ ਕੇ ਹੀ ਤਾਂ ਜ਼ਿੰਦਗੀ ਬੀਤੇਗੀ । ਤੂੰ ਕਿਉਂ ਦੁੱਖੀ ਹੁੰਦਾ ਏਂ ? ਕਰਮ ਦਾ ਕੌਣ ਸਾਥੀ ਹੁੰਦਾ ਹੈ ? ਵਿਧਾਤਾ ਤੋਂ ਹੀ ਜਦ ਮੇਰਾ ਸੁੱਖ ਨਾ ਜਰ ਹੋਇਆ, ਤਾਂ..." ਉਹ ਅੱਖਾਂ ਅੱਗੇ ਚੁੰਨੀ ਕਰਕੇ ਸਿਸਕਣ ਲੱਗ ਪਈ ।

ਇਕ ਠੰਡਾ ਹਉਕਾ ਭਰਦਿਆਂ ਬਿਲਰਾ ਨੇ ਕਿਹਾ, "ਮਾਲਕਨ, ਤੁਹਾਡੀ ਬਰਾਦਰੀ ਦਾ ਇਹ ਕਿਸ ਤਰ੍ਹਾਂ ਦਾ ਰਿਵਾਜ ਹੈ ? ਇਸ ਮਾਮਲੇ ਵਿਚ ਤਾਂ ਸਾਡੀ ਬਰਾਦਰੀ ਹੀ ਚੰਗੀ ਹੈ । ਸਾਡੀ ਬਰਾਦਰੀ ਵਿਚ ਕੋਈ ਵਿਧਵਾ ਇਸ ਤਰ੍ਹਾਂ ਆਪਣੀ ਜ਼ਿੰਦਗੀ ਬਰਬਾਦ ਕਰਨ ਨੂੰ ਤਿਆਰ ਨਹੀਂ । ਮੈਨੂੰ ਹੀ ਦੇਖੋ ਨਾ । ਵੀਰ ਜੀ ਭਾਬੀ ਨੂੰ ਛੱਡ ਕੇ ਇਸ ਫ਼ਾਨੀ ਦੁਨੀਆਂ ਤੋਂ ਰੁਖ਼ਸਤ ਹੋ ਗਏ, ਤਾਂ ਭਾਬੀ ਦਾ ਵਿਆਹ ਮੇਰੇ ਨਾਲ ਹੋ ਗਿਆ । ਜ਼ਿੰਦਗੀ ਬੜੇ ਮਜ਼ੇ ਨਾਲ ਬੀਤ ਰਹੀ ਹੈ । ਤੁਸੀਂ ਉੱਚੀ ਬਰਾਦਰੀ ਵਿਚ ਜਨਮ ਲੈ ਕੇ ਆਪਣੀ ਜ਼ਿੰਦਗੀ ਹੀ ਬਰਬਾਦ ਕਰ ਲਈ । ਮਾਲਕਨ ਕੀ ਕਹਾਂ ! ਮੇਰੇ ਮਨ ਵਿਚ

ਖ਼ਿਆਲ ਆਉਂਦਾ ਹੈ ਕਿ ਛੋਟੇ ਮਾਲਕ ਨਾਲ ਤੁਹਾਡਾ ਜੇ ਵਿਆਹ ਹੋ ਜਾਂਦਾ..."

ਮਾਲਕਨ ਨੇ ਬਿਲਰਾ ਨੂੰ ਅਹੰਕਾਰ ਨਾਲ ਆਖਿਆ, "ਫਿਰ ਕਦੀ ਇਹ ਸ਼ਬਦ ਆਪਣੀ ਜ਼ਬਾਨ 'ਤੇ ਨਾ ਲਿਆਵੀਂ। ਜਿਸ ਕੁਲ ਦਾ ਤੂੰ ਨਮਕ ਖਾਂਦਾ ਏਂ, ਉਸ ਦੀ ਮਾਨ-ਮਰਯਾਦਾ ਦਾ ਤੈਨੂੰ ਰਤਾ ਵੀ ਖ਼ਿਆਲ ਨਹੀਂ। ਜੇਕਰ ਅਜਿਹੀ ਗੱਲ ਦੁਬਾਰਾ ਮੂੰਹੋਂ ਕੱਢੀ ਤਾਂ ਮੈਂ ਤੇਰੀ ਜੀਭ ਖਿੱਚ ਲਵਾਂਗੀ। ਕੀ ਤੈਨੂੰ ਪਤਾ ਨਹੀਂ ਕਿ ਇਸ ਕੁਲ ਦੀ ਵਿਧਵਾ ਜਿੰਦਾ ਜਲ ਕੇ ਚਿਤਾ ਵਿਚ ਭਸਮ ਹੋ ਜਾਂਦੀ ਹੈ, ਪਰ...ਜਾ, ਮੇਰੀਆਂ ਅੱਖਾਂ ਤੋਂ ਓਹਲੇ ਹੋ ਜਾ।" ਕਹਿ ਕੇ ਭਾਬੀ ਆਪਣੀ ਮੰਜੀ ਤੇ ਜਾ ਬੈਠੀ ਅਤੇ ਫੁੱਟ-ਫੁੱਟ ਕੇ ਰੋਣ ਲੱਗੀ।

ਸੱਸ-ਸਹੁਰਾ ਹਾਲਾਂ ਰੋ ਰਹੇ ਸਨ। ਭਾਬੀ ਬਹੁਤ ਦੇਰ ਤਕ ਰੋਂਦੀ ਰਹੀ। ਦਰ-ਅਸਲ ਇਹ ਰੋਣਾ ਇਕ ਅਪਮਾਨਤ ਆਤਮਾ ਦੇ ਹੰਕਾਰ ਦਾ ਸੀ। ਨੀਚ, ਕਮੀਨੇ ਆਦਮੀ ਨੇ ਜਿਸ ਤਾਰ ਨੂੰ ਛੇੜਿਆ ਸੀ, ਮਨ ਹੀ ਮਨ ਵਿਚ ਭਾਬੀ ਨੇ ਉਸ ਦਾ ਅਨੰਦ ਪਹਿਲਾਂ ਹੀ ਮਾਣਿਆ ਸੀ। ਪਰ ਇਹ ਤਾਰ ਏਨੀ ਗੁਪਤ, ਹੰਕਾਰਾਂ ਅਤੇ ਸੰਸਕਾਰਾਂ ਵਿਚ ਛੁਪਾ ਕੇ ਸਾਵਧਾਨੀ ਨਾਲ ਰੱਖੀ ਗਈ ਸੀ, ਕਿ ਕਦੀ ਕੋਈ ਇਸ ਨੂੰ ਛੂਹ ਸਕੇਗਾ, ਇਸ ਬਾਰੇ ਭਾਬੀ ਨੇ ਕਦੇ ਸੋਚਿਆ ਵੀ ਨਹੀਂ ਸੀ। ਉਸ ਤਾਰ ਉਪਰ ਉਸ ਨੀਚ-ਕਮੀਨੇ ਆਦਮੀ ਨੇ ਸਿੱਧੇ ਤੌਰ ਤੇ ਉਂਗਲ ਰੱਖ ਦਿੱਤੀ ਸੀ। ਕੀ ਇਹ ਕੋਈ ਸਾਧਾਰਨ ਅਪਮਾਨ ਦੀ ਗੱਲ ਸੀ ? ਭਾਬੀ ਦਾ ਕ੍ਰੋਧ ਹੀ ਅੱਥਰੂ ਬਣ ਕੇ ਵਹਿ ਤੁਰਿਆ ਸੀ। ਇਸ ਗੁੱਸੇ ਦੀ ਇਕ ਧਾਰ ਜਿਥੇ ਉਸ ਕਮੀਨੇ ਦੀ ਗਰਦਨ 'ਤੇ ਸੀ, ਉਥੇ ਇਸ ਦੀ ਦੂਜੀ ਧਾਰ ਖ਼ੁਦ ਭਾਬੀ ਦੀ ਗਰਦਨ 'ਤੇ ਸੀ, ਇਸ ਦਾ ਭਾਬੀ ਨੂੰ ਗਿਆਨ ਸੀ। ਨਹੀਂ ਤਾਂ ਉਹ ਕਮੀਨਾ ਕੀ ਥੱਪੜ ਖਾਣ ਤੋਂ ਬਗੈਰ ਚਲਾ ਜਾਂਦਾ ? ਇਹ ਰਾਜਪੂਤਣੀ ਦੇ ਖ਼ੂਨ ਦੀ ਗੱਲ ਸੀ, ਕੋਈ ਆਮ ਗੱਲ ਨਹੀਂ ਸੀ।

ਭਾਬੀ ਉਸ ਦਿਨ ਤੋਂ ਹੋਰ ਸੁਚੇਤ ਹੋ ਗਈ। ਹੁਣ ਉਹ ਬਿਲਰਾ ਦੇ ਸਾਹਮਣੇ ਵੀ ਨਾ ਜਾਂਦੀ। ਸੱਸ ਨੂੰ ਸਵੇਰੇ ਹੀ ਜਗਾ ਦਿੰਦੀ। ਉਹ ਦੁੱਧ ਚੋਣ ਲਈ ਸੱਸ ਨੂੰ ਬਰਤਨ ਦਿੰਦੀ। ਕੋਈ ਵੀ ਹੋਵੇ, ਆਖਰ ਮਰਦ ਹੀ ਤਾਂ ਹੈ। ਕਿਸੇ ਮਰਦ ਸਾਹਮਣੇ ਵਿਧਵਾ ਨਾ ਜਾਣਾ ਚਾਹੇ, ਤਾਂ ਇਸ ਦੀ ਪ੍ਰਸ਼ੰਸਾ ਕੌਣ ਨਹੀਂ ਕਰੇਗਾ ?

ਜੋ ਵੀ ਹੋਵੇ, ਉਸ ਕਮੀਨੇ ਆਦਮੀ ਦੀ ਇਸ ਗੱਲ ਨੇ ਭਾਬੀ ਦੀਆਂ ਗੁਪਤ ਅਤੇ ਪਾਪ ਨਾਲ ਲਿਪਤ ਕਲਪਨਾਵਾਂ ਨੂੰ ਪ੍ਰਵਾਨ ਚੜ੍ਹਨ ਲਈ ਇਕ ਮਜ਼ਬੂਤ ਆਧਾਰ ਦੇ ਦਿੱਤਾ। ਜਾਣੇ-ਅਣਜਾਣੇ ਭਾਬੀ ਦੇ ਖ਼ਿਆਲ ਵਿਚ ਹੁਣ ਦੇਵਰ ਆਉਂਦਾ ਰਹਿੰਦਾ। ਉਸ ਦੀਆਂ ਸੈਂਕੜੇ ਗੱਲਾਂ ਦੀਆਂ ਯਾਦਾਂ ਅਜਿਹਾ ਰੂਪ ਲੈ ਕੇ ਆਉਂਦੀਆਂ ਕਿ ਭਾਬੀ ਨੂੰ ਸ਼ੱਕ ਹੋਣ ਲੱਗਦਾ ਕਿ ਦੇਵਰ ਕਿਤੇ ਉਸ ਨੂੰ ਸੱਚਮੁੱਚ ਹੀ ਤਾਂ ਨਹੀਂ ਚਾਹੁੰਦਾ ਸੀ। ਮਾਸੂਮ, ਨਿਹਕਲੰਕ, ਨਿਰਛਲ, ਪਵਿੱਤਰ ਸਨੇਹ 'ਤੇ ਵਾਸਨਾ ਦੀ ਚਾਦਰ ਓਢਣ ਲਈ ਕਿੰਨੀ ਕੁ ਦੇਰ ਲੱਗਦੀ ਹੈ ? ਫਿਰ ਭਾਬੀ ਦਾ ਭੁੱਖਾ ਮਨ ਤਾਂ ਅੱਜ ਕੱਲ ਅਜਿਹੀਆਂ ਕਲਪਨਾਵਾਂ ਵਿਚ ਹੀ ਖੋਹਿਆ ਰਹਿੰਦਾ। ਕਦੇ ਕਦੇ ਤਾਂ ਉਸ ਕਮੀਨੇ ਦੀ ਬਰਾਦਰੀ ਨਾਲ ਵੀ ਈਰਖਾ ਹੋ ਜਾਂਦੀ ਕਿ ਕਾਸ਼...ਫਿਰ ਪਤਾ ਨਹੀਂ ਕਿਥੋਂ ਕੋਈ ਕਠੋਰ ਪੁਰਸ਼ ਆ ਕੇ ਭਾਬੀ ਦੇ ਏਨੇ ਕੋੜੇ ਮਾਰਦਾ ਕਿ ਭਾਬੀ ਖ਼ੂਨ ਨਾਲ ਲੱਥਪਥ ਹੋ ਕੇ ਛਟਪਟਾਉਣ

ਲੱਗ ਪੈਂਦੀ ।

ਭਾਬੀ ਦੀਆਂ ਕਲਪਨਾਵਾਂ ਦੀ ਸੇਜ ਵੀ ਕੰਡਿਆਂ ਨਾਲ ਭਰੀ ਪਈ ਸੀ, ਜਿਸ ਉਪਰ ਉਸ ਦੀ ਦੇਹ ਪਲ ਪਲ ਵਿਛਦੀ ਰਹਿੰਦੀ ।

# 7

ਬਨਾਰਸ ਜਿਲ੍ਹਾ ਜੇਲ੍ਹ ਪਹੁੰਚਦੇ ਹੀ ਮਟਰੂ ਦੀ ਸਾਹ ਦੀ ਬੀਮਾਰੀ ਹੋਰ ਵੱਧ ਗਈ । ਤਿੰਨ ਚਾਰ ਦਿਨ ਤਾਂ ਕਿਸੇ ਨੇ ਉਸ ਦੀ ਪਰਵਾਹ ਨਾ ਕੀਤੀ, ਪਰ ਜਦ ਉਹ ਬਿਲਕੁਲ ਕੋਈ ਕੰਮ ਕਰਨ ਦੇ ਕਾਬਲ ਨਾ ਰਿਹਾ ਤਾਂ ਉਸ ਨੂੰ ਹਸਪਤਾਲ ਪਹੁੰਚਾ ਦਿੱਤਾ ਗਿਆ । ਉਸ ਦਾ ਬਿਸਤਰਾ ਠੀਕ ਗੋਪੀ ਦੀ ਬਗਲ ਵਿਚ ਸੀ ।

ਡਾਕਟਰ ਕਿਸੇ ਦਿਨ ਆਉਂਦਾ ਤੇ ਕਿਸੇ ਦਿਨ ਨਾ ਆਉਂਦਾ । ਵਿਸ਼ੇਸ਼ ਕਰਕੇ ਕੰਪਾਉਡਰ ਹੀ ਸਭ ਕੁਝ ਕਰਦਾ ਸੀ । ਉਹ ਬਹੁਤ ਹੀ ਨੇਕਦਿਲ ਇਨਸਾਨ ਸੀ । ਉਸ ਦੀ ਇਸ ਸੇਵਾ-ਭਾਵਨਾ ਨੂੰ ਦੇਖ ਕੇ ਹੀ ਮਰੀਜ਼ ਕਾਫ਼ੀ ਠੀਕ ਹੋ ਜਾਂਦੇ ਸਨ । ਫਿਰ ਇਥੇ ਖਾਣਾ ਵੀ ਚੰਗਾ ਮਿਲਦਾ ਸੀ । ਥੋੜ੍ਹਾ ਦੁੱਧ ਵੀ ਮਿਲ ਜਾਂਦਾ ਸੀ, ਮੁਸ਼ੱਕਤ ਤੋਂ ਛੁਟਕਾਰਾ ਵੀ ਮਿਲ ਜਾਂਦਾ ਸੀ । ਇਹੀ ਸਹੂਲਤ ਪ੍ਰਾਪਤ ਕਰਨ ਲਈ ਬਹੁਤ ਸਾਰੇ ਤੰਦਰੁਸਤ ਕੈਦੀ ਵੀ ਹਸਪਤਾਲ ਵਿਚ ਪਏ ਰਹਿੰਦੇ ਸਨ । ਇਸ ਦੇ ਲਈ ਡਾਕਟਰ ਅਤੇ ਵਾਰਡਨ ਦੀ ਮੁੱਠੀ ਗਰਮ ਕਰਨੀ ਪੈਂਦੀ ਸੀ । ਜ਼ਾਹਿਰ ਹੈ ਕਿ ਅਜਿਹਾ ਖੁਸ਼ਹਾਲ ਕੈਦੀ ਹੀ ਕਰ ਸਕਦੇ ਸਨ ।

ਇਕ ਹਫ਼ਤੇ ਤਕ ਮਟਰੂ ਬੇਹਾਲ ਪਿਆ ਰਿਹਾ । ਉਸ ਨੂੰ ਸੁੱਕੀ ਖਾਂਸੀ ਆਉਂਦੀ ਅਤੇ ਉਹ ਪੀੜ ਨਾਲ ਤਰਾਹ ਤਰਾਹ ਕਰ ਉੱਠਦਾ । ਬਲਗਮ ਸੁੱਕ ਗਈ ਸੀ । ਕੰਪਾਉਡਰ ਦੇਰ ਰਾਤ ਤਕ ਉਸ ਦੇ ਸੀਨੇ ਅਤੇ ਪਿੱਠ ਦੀ ਮਾਲਸ਼ ਕਰਦਾ ਰਹਿੰਦਾ । ਉਹ ਆਪਣੀ ਛੁੱਟੀ ਦੀ ਵੀ ਪ੍ਰਵਾਹ ਨਾ ਕਰਦਾ । ਕਈ ਟੀਕੇ ਲਾਉਣ ਦੇ ਬਾਅਦ ਮਟਰੂ ਨੂੰ ਥੋੜ੍ਹਾ ਆਰਾਮ ਮਹਿਸੂਸ ਹੋਇਆ । ਹੁਣ ਉਹ ਘੰਟਿਆਂ-ਬੱਧੀ ਸੁੱਤਾ ਰਹਿੰਦਾ । ਸੁੱਤਾ ਪਿਆ ਕਈ ਵਾਰ ਉਹ ਮਾਂ ਮਾਂ ਪੁਕਾਰਦਾ, ਉੱਠ ਕੇ ਬੈਠ ਜਾਂਦਾ ਅਤੇ ਚੁਫੇਰੇ ਅੱਖਾਂ ਫਾੜ ਫਾੜ ਕੇ ਦੇਖਣ ਲੱਗ ਪੈਂਦਾ ।

ਇਕ ਦਿਨ ਅਜਿਹੇ ਹੀ ਮੌਕੇ ਤੇ ਗੋਪੀ ਨੇ ਪੁੱਛਿਆ, "ਤੈਨੂੰ ਮਾਂ ਦੀ ਬਹੁਤ ਯਾਦ ਆਉਂਦੀ ਹੈ ?" "ਹਾਂ," ਮਟਰੂ ਨੇ ਜਿਵੇਂ ਦੂਰ ਦੇਖਦੇ ਹੋਏ ਕਿਹਾ, "ਉਹ ਰਾਤ-ਦਿਨ ਮੈਨੂੰ ਪੁਕਾਰਦੀ ਹੈ । ਹੁਣ ਉਸ ਦੇ ਪਾਸ ਪਹੁੰਚ ਕੇ ਹੀ ਮੈਨੂੰ ਚੈਨ ਮਿਲੇਗਾ । ਜਦ ਤਕ ਉਸ ਦਾ ਪਾਣੀ ਅਤੇ ਹਵਾ ਮੈਨੂੰ ਨਹੀਂ ਮਿਲੇਗੀ, ਮੈਂ ਤੰਦਰੁਸਤ ਨਹੀਂ ਹੋਵਾਂਗਾ ।"

ਗੋਪੀ ਨੇ ਪੁੱਛਿਆ, "ਮਾਂ ਨਾਲ ਹਵਾ-ਪਾਣੀ ਦਾ ਕੀ ਮਤਲਬ ? ਤੂੰ..."

"ਸਿੰਹ ਪਹਿਲਵਾਨ ਦਾ ਨਾਂ ਨਹੀਂ ਸੁਣਿਆ ? ਉਸ ਦੀ ਮਾਂ "ਗੰਗਾ ਮਾਂ" ਹੈ,

ਇਹ ਗੱਲ ਕੌਣ ਨਹੀਂ ਜਾਣਦਾ !"

"ਮਟਰੂ ਉਸਤਾਦ !" ਗੋਪੀ ਅੱਖਾਂ ਫੈਲਾ ਕੇ ਚੀਖ ਉੱਠਿਆ, "ਪੈਰੀਂ ਪੈਨਾਂ ! ਮੈਂ ਗੋਪੀ ਹਾਂ, ਭਰਾ ਜੀ, ਭਲਾ ਤੁਸੀਂ ਮੈਨੂੰ ਜਾਣਦੇ ਹੋਵੋਗੇ ?"

"ਜਾਣਦਾ ਹਾਂ, ਗੋਪੀ, ਸਭ ਜਾਣਦਾ ਹਾਂ । ਮੈਂ ਉਸ ਦੰਗਲ ਵਿਚ ਵੀ ਸ਼ਾਮਲ ਸੀ ਅਤੇ ਫਿਰ ਜੋ ਘਟਨਾ ਵਾਪਰੀ ਸੀ, ਉਸ ਦੇ ਬਾਰੇ ਵੀ ਸੁਣਿਆ ਸੀ । ਕੀ ਦੱਸਾਂ, ਕੋਈ ਕਿਸੇ ਦਾ ਜ਼ੋਰ ਨਹੀਂ ਦੇਖ ਸਕਦਾ । ਜਦ ਕਿਸੇ ਤਰ੍ਹਾਂ ਕੋਈ ਇਸ ਬਾਰੇ ਜਾਨਣ ਤੋਂ ਅਸਮਰਥ ਰਹਿੰਦਾ ਹੈ, ਤਾਂ ਉਹ ਕਮੀਨੇਪਨ ਤੇ ਉਤਰ ਆਉਂਦਾ ਹੈ । ਤੇਰੇ ਭਰਾ ਦੀ ਇਹ ਹਾਲਤ ਹੋਈ, ਤੈਨੂੰ ਜੇਲ੍ਹ ਵਿਚ ਬੰਦ ਕਰਾ ਦਿੱਤਾ ਗਿਆ । ਮੇਰੇ ਬਾਰੇ ਵੀ ਸੁਣਿਆ ਹੋਵੇਗਾ । ਕਮੀਨੇ ਤੋਂ ਕੁਝ ਹੋਰ ਨਹੀਂ ਹੋ ਸਕਿਆ ਤਾਂ ਪਤਾ ਨਹੀਂ ਮੈਨੂੰ ਕੀ ਖੁਆ ਦਿੱਤਾ । ਸਾਹ ਵੀ ਉਖੜ ਗਿਆ । ਸਰੀਰ ਮਿੱਟੀ ਹੋ ਗਿਆ । ਦੇਖ ਰਿਹਾਂ ਏਂ ਨਾ ?"

"ਹਾਂ, ਇਹ ਸਭ ਕੁਝ ਤਾਂ ਆਪਣੀਆਂ ਅੱਖਾਂ ਨਾਲ ਦੇਖ ਰਿਹਾ ਹਾਂ," ਗੋਪੀ ਨੇ ਦੁੱਖ ਭਰੀ ਆਵਾਜ਼ ਵਿਚ ਕਿਹਾ, "ਫਿਰ ਇਥੇ ਕਿਵੇਂ ਪਹੁੰਚ ਗਏ, ਭਰਾਵਾ ?"

ਮਟਰੂ ਹੱਸ ਪਿਆ । ਬੋਲਿਆ, "ਉਹੀ, ਜ਼ਿਮੀਂਦਾਰਾਂ ਤੋਂ ਮੇਰੀ ਜ਼ਿੰਦਗੀ ਵੀ ਨਾ ਦੇਖੀ ਗਈ । ਡਾਕੇ ਵਿਚ ਫਸਾ ਕੇ ਇਥੇ ਭੇਜ ਦਿੱਤਾ ।" ਕਹਿ ਕੇ ਉਹ ਪੂਰੀ ਕਹਾਣੀ ਸੁਣਾ ਗਿਆ । ਅਖੀਰ ਤੇ ਬੋਲਿਆ, "ਕੀ ਦੱਸਾਂ, ਸਭ ਕੁਝ ਸਹਿ ਸਕਦਾ ਹਾਂ, ਪਰ ਗੰਗਾ ਮਾਂ ਦਾ ਵਿਛੋੜਾ ਸਹਿਆ ਨਹੀਂ ਜਾਂਦਾ । ਅੱਖਾਂ ਦੇ ਸਾਹਮਣੇ ਜਦ ਤਕ ਉਹ ਧਾਰਾ ਨਹੀਂ ਰਹਿੰਦੀ, ਮੈਨੂੰ ਚੈਨ ਨਹੀਂ ਮਿਲਦਾ ਹੈ । ਕੋਈ ਕੰਮ ਕਰਨ ਦਾ ਉਤਸ਼ਾਹ ਨਹੀਂ ਰਹਿੰਦਾ । ਉਹ ਹਵਾ, ਉਹ ਪਾਣੀ, ਉਹ ਮਿੱਟੀ ਇਥੇ ਕਿੱਥੇ ? ਜਦ ਤੋਂ ਵਿਛ-ੜਿਆ ਹਾਂ, ਪੇਟ ਭਰ ਕੇ ਪਾਣੀ ਵੀ ਨਹੀਂ ਪੀਤਾ । ਪਾਣੀ ਠੀਕ ਹੀ ਨਹੀਂ ਬੈਠਦਾ, ਭਰਾਵਾ, ਕੀ ਕਰਾਂ ? ਪਤਾ ਨਹੀਂ ਤਿੰਨ ਸਾਲ ਕਿਵੇਂ ਬੀਤਣਗੇ ?"

"ਭਰਾਵਾ, ਮੇਰੇ ਤਾਂ ਪੰਜ ਸਾਲ ਹਨ । ਮਰਦ ਲਈ ਕਿਤੇ ਵੀ ਵਕਤ ਕੱਟਣਾ ਮੁਸ਼ਕਲ ਨਹੀਂ, ਪਰ ਦਿਲ ਵਿਚ ਇਕ ਪੀੜ ਲੈ ਕੇ ਕੋਈ ਕਿਵੇਂ ਵਕਤ ਕੱਟੇ ! ਮੈਨੂੰ ਵਿਧਵਾ ਭਾਬੀ ਦਾ ਖ਼ਿਆਲ ਸਤਾਉਂਦਾ ਰਹਿੰਦਾ ਹੈ ਅਤੇ ਤੈਨੂੰ ਗੰਗਾ ਮਾਂ ਦਾ । ਕੋਈ ਨਾ ਕੋਈ ਦੁੱਖ ਸਭ ਦੇ ਪਿੱਛੇ ਲੱਗਿਆ ਰਹਿੰਦਾ ਹੈ । ਫਿਰ ਵੀ ਵਕਤ ਤਾਂ ਕੱਟਣਾ ਹੀ ਪਵੇਗਾ, ਭਾਵੇਂ ਦੁੱਖ ਵਿਚ ਕੱਟੇ ਜਾਂ ਸੁੱਖ ਵਿਚ । ਅਸੀਂ ਇਕੋ ਥਾਂ ਦੇ ਰਹਿਣ ਵਾਲੇ ਹਾਂ । ਇਕ ਦੂਜੇ ਨਾਲ ਆਪਣਾ ਸੁੱਖ-ਦੁੱਖ ਸਾਂਝਾ ਕਰ ਲਵਾਂਗੇ । ਸੁਣਿਆ ਸੀ, ਤੂੰ ਵਿਆਹ ਕਰਾ ਲਿਆ ਹੈ ?"

"ਹਾਂ, ਹੁਣ ਤਾਂ ਮੈਂ ਤਿੰਨ ਬੱਚਿਆਂ ਦਾ ਬਾਪ ਹਾਂ । ਬਹੁਤ ਹੀ ਮਜੇ ਵਿਚ ਜ਼ਿੰਦਗੀ ਬੀਤ ਰਹੀ ਸੀ, ਭਰਾਵਾ ? ਹਰ ਸਾਲ ਪੰਜਾਹ-ਸੌ ਬਿੱਘੇ ਤੇ ਬਿਜਾਈ ਕਰ ਲੈਂਦਾ ਸੀ । ਗੰਗਾ ਮਾਂ ਏਨਾ ਦੇ ਦਿੰਦੀ ਸੀ ਕਿ ਖਾਧਿਆਂ ਨਹੀਂ ਸੀ ਮੁੱਕਦਾ । ਪਰ ਜ਼ਿਮੀਂਦਾਰਾਂ ਤੋਂ ਇਹ ਦੇਖਿਆ ਨਾ ਗਿਆ । ਗੰਗਾ ਮਾਂ ਦੀ ਧਰਤੀ ਉਪਰ ਵੀ ਉਨ੍ਹਾਂ ਨੇ ਅਨਾਚਾਰ ਕਰਨਾ ਸ਼ੁਰੂ ਕਰ ਦਿੱਤਾ । ਮੇਰੇ ਤੋਂ ਇਹ ਅਨਿਆਂ ਦੇਖਿਆ ਨਾ ਗਿਆ, ਭਰਾਵਾ ! ਮਰਦ ਹੋ ਕੇ ਮਾਂ ਦੀ ਛਾਤੀ ਤੇ ਮੂੰਗ ਦਲਦੇ ਵੇਖਾਂ, ਇਹ ਕਿਵੇਂ ਹੋ ਸਕਦਾ ਸੀ !"

"ਤੂੰ ਜੋ ਕੀਤਾ, ਠੀਕ ਹੀ ਕੀਤਾ, ਭਰਾਵਾ। ਇਹ ਜ਼ਿਮੀਂਦਾਰ ਏਨੇ ਹਰਾਮੀ ਹੁੰਦੇ ਹਨ ਕਿ ਇਹ ਕਿਸਾਨ ਦਾ ਜਰਾ ਜਿੰਨਾ ਸੁੱਖ ਵੀ ਨਹੀਂ ਦੇਖ ਸਕਦੇ। ਤੁਹਾਨੂੰ ਉਥੋਂ ਹਟਾ ਕੇ ਹੁਣ ਆਪਣੀ ਮਨਮਰਜ਼ੀ ਕਰਨਗੇ। ਲੋਭੀ ਕਿਸਾਨਾਂ ਨੇ ਜੋ ਤੁਹਾਡੇ ਰਹਿਣ ਤੇ ਨਾ ਕੀਤਾ, ਉਨ੍ਹਾਂ ਤੋਂ ਹੁਣ ਉਹ ਸਭ ਕਰਾ ਲੈਣਗੇ। ਉਨ੍ਹਾਂ ਨੂੰ ਇਸ ਤਰ੍ਹਾਂ ਕਰਨ ਤੋਂ ਰੋਕਣ ਲਈ ਤੁਹਾਡਾ ਉਥੇ ਕੋਈ ਸਾਥੀ ਤਾਂ ਨਹੀਂ ਹੋਵੇਗਾ?"

"ਇਕ ਸਾਲਾ ਤਾਂ ਹੈ। ਪਰ ਉਸ ਵਿਚ ਉਹ ਹਿੰਮਤ ਨਹੀਂ ਹੈ। ਫਿਰ ਵੀ ਉਹ ਚੁੱਪਚਾਪ ਬੈਠਣ ਵਾਲਾ ਨਹੀਂ ਹੈ। ਮੇਰੀ ਸ਼ਾਗਿਰਦੀ ਦਾ ਅਸਰ ਤਾਂ ਉਸ ਉਪਰ ਪਿਆ ਹੀ ਹੈ। ਦੇਖਦੇ ਹਾਂ।"

"ਜਦ ਉਹ ਤੁਹਾਨੂੰ ਮਿਲਣ ਆਏ ਤਾਂ ਪੁੱਛਣਾ।"

ਹੌਲੀ ਹੌਲੀ ਮਟਰੂ ਅਤੇ ਗੋਪੀ ਦਾ ਸੰਬੰਧ ਗਹਿਰਾ ਹੋ ਗਿਆ। ਦੋਵਾਂ ਦਾ ਇਕੋ ਜਿਹਾ ਸੁਭਾਅ, ਇਕੋ ਜਿਹਾ ਦੁੱਖ, ਇਸ ਮਿਲਦੇ ਜੁਲਦੇ ਜੀਵਨ ਨੇ ਉਨ੍ਹਾਂ ਨੂੰ ਕਾਫ਼ੀ ਨੇੜੇ ਲੈ ਆਂਦਾ। ਉਨ੍ਹਾਂ ਦਾ ਜੀਵਨ ਹੁਣ ਇਕ ਦੂਜੇ ਦੇ ਆਸਰੇ ਕੱਟਣ ਲੱਗਾ। ਉਹ ਇਕ ਹੀ ਬੈਰਕ ਵਿਚ ਰਹਿੰਦੇ ਸਨ। ਕੰਮ ਦੇ ਸੰਬੰਧ ਵਿਚ ਕਿਸੇ ਨੂੰ ਉਨ੍ਹਾਂ ਬਾਰੇ ਕੋਈ ਸ਼ਿਕਾਇਤ ਨਹੀਂ ਸੀ। ਇਸ ਲਈ ਕੋਈ ਵੀ ਅਧਿਕਾਰੀ ਉਨ੍ਹਾਂ ਨੂੰ ਨਾ ਛੇੜਦਾ। ਮਟਰੂ ਦੀ 'ਗੰਗਾ ਮਾਂ' ਸਾਰੀ ਜੇਲ੍ਹ ਵਿਚ ਮਸ਼ਹੂਰ ਹੋ ਗਈ। ਉਸ ਨੂੰ ਸਭ ਧਾਰਮਿਕ ਆਦਮੀ ਖ਼ਿਆਲ ਕਰਦੇ ਸਨ ਅਤੇ ਜਦ ਮਿਲਦੇ, "ਜੈ ਗੰਗਾ ਮਾਂ" ਕਹਿ ਕੇ ਬੁਲਾਉਂਦੇ ਸਨ। ਇਸ ਤਰ੍ਹਾਂ ਦੀ ਜ਼ਿੰਦਗੀ ਉਨ੍ਹਾਂ ਦੀਵਾਰਾਂ ਦੇ ਅੰਦਰ ਵੀ ਪੈਦਾ ਹੋ ਗਈ। ਹਾਸਾ-ਦਿਲਲਗੀ, ਲੜਨ-ਝਗੜਨਾ, ਈਰਖਾ-ਸਾੜਾ, ਰੋਣਾ-ਗਾਉਣਾ, ਇਥੇ ਵੀ ਤਾਂ ਉਂਝ ਹੀ ਚਲਦਾ ਹੈ ਜਿਵੇਂ ਬਾਹਰ। ਕਦੋਂ ਤਕ ਕੋਈ ਉਥੋਂ ਦੇ ਸਮਾਜੀ ਜੀਵਨ ਨਾਲੋਂ ਟੁੱਟਿਆ ਰਹੇ। ਕਈ ਲੋਕਾਂ ਦੇ ਨਾਲ ਸੁੱਖ-ਦੁੱਖ ਵਿਚ ਘੁਲ ਮਿਲ ਕੇ ਰਹਿਣ ਵਿਚ ਵੀ ਤਾਂ ਆਦਮੀ ਨੂੰ ਸ਼ਾਂਤੀ ਮਿਲ ਜਾਂਦੀ ਹੈ।

ਹੁਣ ਮਟਰੂ ਅਤੇ ਗੋਪੀ ਦਰਮਿਆਨ ਕਦੇ-ਕਦੇ ਇਹ ਗੱਲ ਵੀ ਚਲ ਪੈਂਦੀ ਕਿ ਉਹ ਜੇਲ੍ਹ ਤੋਂ ਬਾਹਰ ਵੀ ਇਕੱਠੇ ਹੀ ਰਹਿਣਗੇ। ਦੋਵੇਂ ਏਨੇ ਗੂੜ੍ਹੇ ਮਿੱਤਰ ਬਣ ਗਏ ਸਨ ਕਿ ਇਕ ਦੂਜੇ ਤੋਂ ਵਿਛੜਨ ਸਮੇਂ ਉਹ ਬੇਚੈਨ ਹੋ ਜਾਂਦੇ। ਮਟਰੂ ਕਹਿੰਦਾ, "ਜੇਲ੍ਹ 'ਚੋਂ ਛੁੱਟ ਕੇ ਤੂੰ ਵੀ ਮੇਰੇ ਨਾਲ ਹੀ ਰਹਿਣਾ, ਠੀਕ ਹੈ ਨਾ? ਗੰਗਾ ਮਾਂ ਦੇ ਪਾਣੀ, ਹਵਾ ਅਤੇ ਮਿੱਟੀ ਦਾ ਚਸਕਾ ਤੈਨੂੰ ਇਕ ਵਾਰ ਲੱਗ ਜਾਵੇ, ਫਿਰ ਤਾ ਮੇਰੇ ਨਸਾਉਣ ਤੇ ਵੀ ਤੂੰ ਨਹੀਂ ਜਾਵੇਂਗਾ। ਫਿਰ ਮੈਨੂੰ ਤੇਰੇ ਵਰਗੇ ਇਕ ਸਾਥੀ ਦੀ ਜ਼ਰੂਰਤ ਵੀ ਹੈ। ਜ਼ਿਮੀਂਦਾਰ ਹੁਣ ਜ਼ੋਰ-ਜ਼ਬਰਦਸਤੀ ਕਰਨ ਤੇ ਉਤਰ ਆਏ ਹਨ। ਪਤਾ ਨਹੀਂ ਮੈਨੂੰ ਉਥੋਂ ਹਟਾਉਣ ਤੋਂ ਬਾਅਦ ਉਨ੍ਹਾਂ ਨੇ ਕੀ ਕੀ ਕੀਤਾ ਹੋਵੇਗਾ। ਜਦੋਂ ਮੈਂ ਵਾਪਸ ਜਾਵਾਂਗਾ ਤਾਂ ਉਹ ਫਿਰ ਮੇਰੇ ਨਾਲ ਪੰਗਾ ਲੈਣਗੇ। ਹੁਣ ਉਨ੍ਹਾਂ ਦਾ ਮੁਕਾਬਲਾ ਕਰਨਾ ਹੈ। ਜਵਾਰ ਦੇ ਕਿਸਾਨ ਜੇਕਰ ਫੁੱਟ ਤੋਂ ਬਚੇ ਹੋਣਗੇ ਤਾਂ ਜ਼ਰੂਰ ਮੇਰਾ ਸਾਥ ਦੇਣਗੇ। ਮੈਂ ਚਾਹੁੰਦਾ ਹਾਂ ਕਿ ਗੰਗਾ ਮਾਂ ਦੀ ਛਾਤੀ 'ਤੇ ਵੰਡ ਦੀਆਂ ਲਕੀਰਾਂ ਨਾ ਖਿੱਚੀਆਂ ਜਾਣ। ਵੰਡਾਂ ਪਾਉਣਾ ਅਸੰਭਵ ਵੀ ਹੈ ਕਿਉਂਕਿ ਗੰਗਾ ਮਾਂ ਦੀ ਧਾਰਾ ਹਰ ਸਾਲ ਸਭ

ਕੁਝ ਬਰਾਬਰ ਕਰ ਦਿੰਦੀ ਹੈ। ਕੋਈ ਨਿਸ਼ਾਨ ਉਥੇ ਕਾਇਮ ਨਹੀਂ ਰਹਿ ਸਕਦਾ। ਮਾਂ ਦੇ ਜ਼ਮੀਨ ਛੱਡਣ ਤੇ ਜੋ ਜਿੰਨੀ ਚਾਹੇ ਪੈਲੀ ਬੀਜੇ। ਜ਼ਮੀਨ ਦੀ ਉਥੇ ਕਦੀ ਵੀ ਕਮੀ ਨਹੀਂ ਹੋਵੇਗੀ, ਜੋਤਣ ਵਾਲੇ ਭਾਵੇਂ ਘੱਟ ਜਾਣ। ਉਥੇ ਸਭ ਦਾ ਬਰਾਬਰ ਅਧਿਕਾਰ ਰਹੇ। ਜ਼ਿਮੀਂਦਾਰ ਉਸ ਨੂੰ ਹੜੱਪ ਕਰਕੇ ਉਥੇ ਆਪਣੀ ਜ਼ਿਮੀਂਦਾਰੀ ਕਾਇਮ ਕਰਕੇ ਲਗਾਨ ਵਸੂਲ ਕਰਨਾ ਚਾਹੁੰਦੇ ਹਨ। ਉਨ੍ਹਾਂ ਦੀ ਇਹ ਗੱਲ ਮੈਨੂੰ ਉੱਕਾ ਪਸੰਦ ਨਹੀਂ ਹੈ। ਗੰਗਾ ਮਾਂ ਵੀ ਕੀ ਕਿਸੇ ਦੀ ਜਮੀਂਦਾਰੀ ਵਿਚ ਹੈ, ਗੋਪੀ ?

"ਨਹੀਂ ਭਰਾਵਾ, ਇਹ ਤਾਂ ਸਰਾਸਰ ਉਨ੍ਹਾਂ ਦਾ ਅਨਿਆਂ ਹੈ। ਇਸ ਤਰ੍ਹਾਂ ਕਰਕੇ ਤਾਂ ਇਕ ਦਿਨ ਉਹ ਇਹ ਵੀ ਕਹਿ ਸਕਦੇ ਹਨ ਕਿ ਗੰਗਾ ਮਾਂ ਦਾ ਪਾਣੀ ਵੀ ਉਨ੍ਹਾਂ ਦਾ ਹੈ, ਜੋ ਪੀਣਾ ਜਾਂ ਨਹਾਉਣਾ ਚਾਹੇ, ਕਰ ਦੇਵੇ।"

"ਹਾਂ, ਸੁਨਣ ਵਿਚ ਤਾਂ ਇਹ ਵੀ ਆਇਆ ਸੀ ਕਿ ਘਾਟ ਨੂੰ ਉਹ ਠੇਕੇ ਤੇ ਲੈਣਾ ਚਾਹੁੰਦੇ ਹਨ। ਕਹਿੰਦੇ ਹਨ, ਘਾਟ ਉਨ੍ਹਾਂ ਦੀ ਜ਼ਮੀਨ ਉਪਰ ਹੈ। ਉਥੋਂ ਪਾਰ ਲੰਘਾਉਣ ਦੀ ਜੋ ਰਕਮ ਮਿਲਦੀ ਹੈ, ਉਸ 'ਤੇ ਵੀ ਉਨ੍ਹਾਂ ਦਾ ਹੱਕ ਹੈ। ਮੇਰੇ ਰਹਿੰਦੇ ਹੋਏ ਤਾਂ ਉਥੇ ਅਜਿਹਾ ਕਰਨ ਦੀ ਕਿਸੇ ਦੀ ਹਿੰਮਤ ਨਾ ਪਈ। ਹੁਣ ਮੇਰੇ ਪਿਛੋਂ ਪਤਾ ਨਹੀਂ ਉਨ੍ਹਾਂ ਨੇ ਕੀ ਕੀ ਕੀਤਾ ਹੋਵੇਗਾ। ਇਸ ਲਈ ਭਰਾਵਾ, ਉਥੇ ਆਪਣਾ ਇਕ ਮੋਰਚਾ ਬਣਾ ਕੇ ਇਸ ਅਨਿਆਂ ਦਾ ਮੁਕਾਬਲਾ ਕਰਨਾ ਹੀ ਪਵੇਗਾ। ਜੇਕਰ ਤੂੰ ਮੇਰੇ ਨਾਲ ਰਹੇਂ ਤਾਂ ਮੇਰੀ ਸ਼ਕਤੀ ਦੂਣੀ ਹੋ ਜਾਵੇਗੀ।"

"ਇਹੀ ਤਾਂ ਮੈਂ ਵੀ ਚਾਹੁੰਦਾ ਹਾਂ। ਪਰ ਤੈਨੂੰ ਪਤਾ ਹੈ ਕਿ ਘਰ ਵਿਚ ਹੁਣ ਮੈਂ ਹੀ ਇਕੱਲਾ ਬਚਿਆ ਹਾਂ। ਬਾਬੂ ਨੂੰ ਗਠੀਏ ਨੇ ਅਪਾਹਜ ਬਣਾ ਦਿੱਤਾ ਹੈ। ਬੁੱਢੀ ਮਾਂ ਅਤੇ ਵਿਧਵਾ ਭਾਬੀ ਦੀ ਜ਼ਿੰਮੇਵਾਰੀ ਵੀ ਹੁਣ ਮੇਰੇ ਸਿਰ ਆ ਪਈ ਹੈ। ਅਜਿਹੀ ਹਾਲਤ ਵਿਚ ਘਰ ਕਿਵੇਂ ਛੱਡਿਆ ਜਾ ਸਕਦਾ ਹੈ ? ਹਾਂ, ਜੇਕਰ ਕਦੀ ਤੈਨੂੰ ਸੌ-ਪੰਜਾਹ ਲਾਠੀ ਦੀ ਜ਼ਰੂਰਤ ਹੋਈ, ਤਾਂ ਜ਼ਰੂਰ ਮਦਦ ਕਰਾਂਗਾ। ਬਸ ਮੈਨੂੰ ਇਤਲਾਹ ਦੇ ਦੇਵੀਂ। ਉਂਝ ਸਾਲ ਵਿਚ ਦੋ-ਚਾਰ ਦਿਨ ਆ ਕੇ ਤੇਰੇ ਪਾਸ ਹੀ ਠਹਿਰ ਕੇ ਗੰਗਾ ਮਾਂ ਦਾ ਜਲ-ਸੇਵਨ ਜ਼ਰੂਰ ਕਰਾਂਗਾ। ਤੂੰ ਵੀ ਗੇੜਾ ਮਾਰਦੇ ਰਹਿਣਾ। ਇਸ ਤਰ੍ਹਾਂ ਇਕ ਦੂਜੇ ਦੀ ਬਰਾਬਰ ਖ਼ਬਰ ਮਿਲਦੀ ਰਹੇਗੀ।"

ਮਟਰੂ ਉਦਾਸ ਹੋ ਗਿਆ। ਉਹ ਸੱਚਮੁੱਚ ਗੋਪੀ ਲਈ ਜਾਨ ਦੇਣ ਨੂੰ ਤਿਆਰ ਸੀ। ਪਰ ਉਸ ਦੇ ਘਰ ਦੀਆਂ ਅਜਿਹੀਆਂ ਸਥਿਤੀਆਂ ਨੂੰ ਜਾਣ ਕੇ ਉਹ ਉਸ ਨੂੰ ਆਪਣੀ ਗੱਲ ਮੰਨਵਾਉਣ ਲਈ ਕਿਵੇਂ ਮਜ਼ਬੂਰ ਕਰ ਸਕਦਾ ਸੀ ? ਉਹ ਕਹਿਣ ਲੱਗਾ, "ਅੱਛਾ, ਜਿਵੇਂ ਵੀ ਹੋਵੇ, ਸਾਡੀ ਦੋਸਤੀ ਕਾਇਮ ਰਹੇ, ਇਸ ਦੀ ਸਾਨੂੰ ਬਰਾਬਰ ਕੋਸ਼ਿਸ਼ ਕਰਨੀ ਚਾਹੀਦੀ ਹੈ !"

ਇਧਰ ਬਹੁਤ ਦਿਨਾਂ ਤੋਂ ਮਟਰੂ ਅਤੇ ਗੋਪੀ ਨੂੰ ਕੋਈ ਮਿਲਣ ਨਹੀਂ ਆਇਆ ਸੀ। ਦੋਵੇਂ ਇਸ ਗੱਲ ਤੋਂ ਫ਼ਿਕਰਮੰਦ ਸਨ। ਦੂਰ ਦੇਹਾਤ ਤੋਂ ਕੰਮਕਾਰ ਕਰਨ ਵਾਲੇ ਕਿਸਾਨ ਅਕਸਰ ਬਨਾਰਸ ਆਉਂਦੇ ਰਹਿੰਦੇ ਹਨ। ਉਹ ਤਾਂ ਇੰਤਜ਼ਾਮ ਕਰਕੇ ਕਾਸ਼ੀ-ਪ੍ਰਯਾਗ ਦਾ ਤੀਰਥ ਕਰਨ ਚਲੇ ਜਾਂਦੇ ਹਨ। ਉਨ੍ਹਾਂ ਨੂੰ ਇਸ ਤਰ੍ਹਾਂ ਘੁੰਮਣ-ਫਿਰਨ ਦਾ

ਮੌਕਾ ਕਦੇ-ਕਦਾਈਂ ਹੀ ਮਿਲਦਾ ਹੈ। ਇਕ ਦਿਨ ਵੀ ਕੰਮ ਕਰਨਾ ਛੱਡ ਦੇਣ ਤਾਂ ਉਨ੍ਹਾਂ ਨੂੰ ਖਾਣਾ ਮਿਲਣਾ ਮੁਸ਼ਕਲ ਹੋ ਜਾਂਦਾ ਹੈ। ਜੇਕਰ ਉਨ੍ਹਾਂ ਦੇ ਪਾਸ ਖਾਣਾ ਹੋਵੇ ਵੀ ਤਾਂ ਖੇਤ ਖ਼ਰੀਦਣ ਦੀ ਲਾਲਸਾ ਉਨ੍ਹਾਂ ਦੀ ਕਦੇ ਵੀ ਖ਼ਤਮ ਨਹੀਂ ਹੁੰਦੀ।

ਗੋਪੀ ਦੇ ਸਹੁਰਿਆਂ ਵਲੋਂ ਪਹਿਲਾਂ ਦੋ-ਦੋ, ਤਿੰਨ-ਤਿੰਨ ਮਹੀਨੇ ਬਾਅਦ ਕੋਈ ਨਾ ਕੋਈ ਸੰਬੰਧੀ ਮਿਲਣ ਆ ਜਾਂਦਾ ਸੀ। ਪਰ ਜਦੋਂ ਤੋਂ ਇਕ ਬੇਟੀ ਵਿਧਵਾ ਹੋ ਗਈ ਸੀ ਅਤੇ ਦੂਜੀ ਚਲ ਵਸੀ ਸੀ, ਤਾਂ ਉਨ੍ਹਾਂ ਦੀ ਦਿਲਚਸਪੀ ਬਿਲਕੁਲ ਖ਼ਤਮ ਹੋ ਗਈ ਸੀ। ਓਪਰੀ ਦਿਲਚਸਪੀ ਉਨ੍ਹਾਂ ਨੂੰ ਉੱਕੀ ਹੀ ਪਸੰਦ ਨਹੀਂ ਸੀ। ਹੋਰ ਕੌਣ ਆਉਣ ਵਾਲਾ ਸੀ ?

ਮਟਰੂ ਦੇ ਸਹੁਰੇ ਘਰ ਵਾਲੇ ਬਿਲਕੁਲ ਮਾਮੂਲੀ ਆਦਮੀ ਸਨ। ਉਨ੍ਹਾਂ ਨੂੰ ਘਰੋਂ ਬਾਹਰ ਜਾਣ ਦਾ ਕਦੇ ਮੌਕਾ ਹੀ ਨਹੀਂ ਮਿਲਿਆ ਸੀ। ਹਾਂ, ਉਸ ਨੂੰ ਸਾਲੇ ਤੋਂ ਥੋੜ੍ਹੀ ਉਮੀਦ ਸੀ। ਪਰ ਪਤਾ ਨਹੀਂ ਉਹ ਕਿਸ ਉਲਝਣ ਵਿਚ ਫਸਿਆ ਹੈ, ਜੋ ਇਕ ਵਾਰ ਵੀ ਖ਼ਬਰ-ਸਾਰ ਲੈਣ ਨਹੀਂ ਆਇਆ।

ਅਗਲੇ ਮਹੀਨੇ ਚੰਦ ਗ੍ਰਹਿਣ ਲੱਗਣਾ ਸੀ। ਮਟਰੂ ਅਤੇ ਗੋਪੀ ਨੂੰ ਪੂਰਾ ਵਿਸ਼ਵਾਸ ਸੀ ਕਿ ਇਸ ਮੌਕੇ ਤੇ ਕੋਈ ਨਾ ਕੋਈ ਜ਼ਰੂਰ ਮਿਲਣ ਆਵੇਗਾ। ਗ੍ਰਹਿਣ ਵਿਚ ਕਾਸ਼ੀ-ਇਸ਼ਨਾਨ ਦਾ ਬਹੁਤ ਮਹੱਤਵ ਹੈ। ਇਹ ਇਕ ਪੰਥ ਦੋ ਕਾਜ ਵਾਲੀ ਗੱਲ ਸੀ।

ਗ੍ਰਹਿਣ ਤੋਂ ਇਕ ਦਿਨ ਪਹਿਲਾਂ ਐਤਵਾਰ ਸੀ। ਸਵੇਰ ਤੋਂ ਹੀ ਇਹ ਚਾਅ ਸੀ ਕਿ ਕੋਈ ਮਿਲਣ ਆਏਗਾ। ਜਿਨ੍ਹਾਂ ਕੈਦੀਆਂ ਨੇ ਮਿਲਣਾ ਸੀ, ਵਾਰਡਰ ਉਨ੍ਹਾਂ ਦਾ ਨਾਂ ਪੁਕਾਰ ਰਹੇ ਸਨ ਅਤੇ ਉਨ੍ਹਾਂ ਨੂੰ ਫਾਟਕ ਦੇ ਕੋਲ ਬਿਠਾ ਰਹੇ ਸਨ। ਜਿਸ ਦਾ ਨਾਂ ਪੁਕਾਰਿਆ ਜਾਂਦਾ, ਉਸ ਦਾ ਚਿਹਰਾ ਖਿੜ ਜਾਂਦਾ; ਜਿਸ ਦਾ ਨਾਂ ਨਾ ਪੁਕਾ-ਰਿਆ ਜਾਂਦਾ, ਉਹ ਉਦਾਸ ਹੋ ਜਾਂਦਾ। ਫਾਟਕ ਦੇ ਨੇੜੇ ਖ਼ੁਸ਼ੀ ਕਾਰਨ ਸ਼ੋਰ ਸੁਣਾਈ ਦੇ ਰਿਹਾ ਸੀ।

ਮਟਰੂ ਅਤੇ ਗੋਪੀ ਬੈਰਕ ਦੇ ਬਾਹਰ ਉਦਾਸ ਖੜੇ ਸਨ। ਉਨ੍ਹਾਂ ਨੂੰ ਪੂਰੀ ਉਮੀਦ ਸੀ ਕਿ ਅੱਜ ਕੋਈ ਨਾ ਕੋਈ ਉਨ੍ਹਾਂ ਨੂੰ ਮਿਲਣ ਜ਼ਰੂਰ ਆਵੇਗਾ। ਪਰ ਉਨ੍ਹਾਂ ਦਾ ਨਾਂ ਕਿਸੇ ਨੇ ਵੀ ਨਾ ਪੁਕਾਰਿਆ।

"ਦੇਖ ਨਾ," ਥੋੜ੍ਹੀ ਦੇਰ ਬਾਅਦ ਗੋਪੀ ਰੋ ਕੇ ਬੋਲਿਆ, "ਅੱਜ ਵੀ ਕੋਈ ਨਹੀਂ ਆਇਆ।"

"ਹਾਂ," ਮਟਰੂ ਉਦਾਸੀ ਨਾਲ ਬੋਲਿਆ, "ਗੰਗਾ ਮਾਂ ਦੀ ਮਰਜ਼ੀ..."

ਐਨ ਉਸ ਸਮੇਂ ਵਾਰਡਰ ਨੇ ਦੌੜਦੇ ਹੋਏ ਆ ਕੇ ਕਿਹਾ, "ਚਲੋ, ਚਲੋ, ਗੰਗਾ ਪਹਿਲਵਾਨ, ਤੈਨੂੰ ਮਿਲਣ ਵਾਲੇ ਹਨ! ਜਲਦੀ ਕਰੋ, ਪੰਦਰਾਂ ਮਿੰਟ ਉਂਝ ਹੀ ਬੀਤ ਗਏ ਹਨ।"

ਮਟਰੂ ਨੇ ਸੁਣਿਆ ਤਾਂ ਉਸ ਦਾ ਚਿਹਰਾ ਖਿੜ ਉੱਠਿਆ। ਉਸ ਸਮੇਂ ਗੋਪੀ ਨੇ ਵਾਰਡਰ ਤੋਂ ਪੁੱਛਿਆ, "ਮੈਨੂੰ ਮਿਲਣ ਕੋਈ ਨਹੀਂ ਆਇਆ, ਵਾਰਡਰ ਸਾਹਿਬ ?"

"ਨਾ, ਭਰਾਵਾ, ਨਾ। ਜੇ ਕੋਈ ਆਉਂਦਾ ਤਾਂ ਜ਼ਰੂਰ ਦੱਸਦਾ।" ਵਾਰਡਰ ਨੇ ਕਿਹਾ, "ਗੰਗਾ ਪਹਿਲਵਾਨ ਨੂੰ ਹੀ ਕੋਈ ਮਿਲਣ ਆਇਆ ਹੈ। ਮੈਂ ਤਾਂ ਸਮਝਦਾ

ਸੀ ਕਿ ਗੰਗਾ ਮਾਂ ਤੋਂ ਬਗੈਰ ਉਸ ਦਾ ਕੋਈ ਨਹੀਂ ਸੀ, ਪਰ ਅੱਜ ਪਤਾ ਲੱਗਾ ਕਿ..."

"ਮੇਰੇ ਨਾਲ ਗੋਪੀ ਵੀ ਚਲੇਗਾ !" ਮਟਰੂ ਨੇ ਉਦਾਸ ਹੋ ਕੇ ਕਿਹਾ, "ਇਹ ਵੀ ਤਾਂ ਮੇਰਾ ਰਿਸ਼ਤੇਦਾਰ ਹੈ ।"

"ਜੇਲਰ ਸਾਹਿਬ ਦੇ ਹੁਕਮ ਤੋਂ ਬਿਨਾਂ ਇਹ ਕਿਵੇਂ ਹੋ ਸਕਦਾ ਹੈ ? ਚਲੋ, ਦੇਰ ਕਰਕੇ ਵਕਤ ਬਰਬਾਦ ਨਾ ਕਰੋ !" ਵਾਰਡਰ ਨੇ ਮਜ਼ਬੂਰੀ ਜਾਹਰ ਕੀਤੀ ।

"ਅਰੇ ਵਾਰਡਰ ਸਾਹਿਬ, ਏਨੇ ਦਿਨਾਂ ਬਾਅਦ ਤਾਂ ਕੋਈ ਮਿਲਣ ਆਇਆ ਹੈ, ਕਿਹੜਾ ਕੋਈ ਸਾਨੂੰ ਮਹੀਨੇ ਬਾਅਦ ਮਿਲਣ ਆਉਂਦਾ ਹੈ ? ਮਿਹਰਬਾਨੀ ਕਰੋ ! ਸਾਡੇ ਲਈ ਤਾਂ ਤੁਸੀਂ ਹੀ ਜੇਲਰ ਹੋ !" ਮਟਰੂ ਨੇ ਬੇਨਤੀ ਕੀਤੀ ।

"ਮੁਸ਼ਕਲ ਹੈ, ਪਹਿਲਵਾਨ ! ਵਰਨਾ ਤੇਰੀ ਗੱਲ ਖਾਲੀ ਨਾ ਜਾਣ ਦਿੰਦਾ । ਚਲੋ, ਜਲਦੀ ਕਰੋ । ਮਿਲਣ ਵਾਲੇ ਇੰਤਜ਼ਾਰ ਕਰ ਰਹੇ ਹਨ !" ਵਾਰਡਰ ਨੇ ਜਲਦੀ ਚਲਣ ਲਈ ਕਿਹਾ ।

"ਜਾ ਭਰਾਵਾ ਮਿਲ ਆ । ਮੇਰੇ ਘਰਦਿਆਂ ਦੀ ਵੀ ਸੁੱਖ-ਸਾਂਦ ਪੁੱਛ ਲੈਣਾ । ਕਿਉਂ ਮੇਰੀ ਖਾਤਰ..."

"ਤੂੰ ਚੁੱਪ ਰਹਿ !" ਮਟਰੂ ਨੇ ਝਿੜਕ ਕੇ ਕਿਹਾ, "ਵਾਰਡਰ ਸਾਹਿਬ ਚਾਹੁਣ ਤਾਂ ਕਰ ਸਕਦੇ ਹਨ, ਮੈਂ ਤਾਂ ਏਨਾ ਹੀ ਜਾਣਦਾ ਹਾਂ !" ਕਹਿ ਕੇ ਮਟਰੂ ਵਾਰਡਰ ਵਲ ਦਇਆ ਭਰੀਆਂ ਅੱਖਾਂ ਨਾਲ ਦੇਖ ਕੇ ਬੋਲਿਆ, "ਵਾਰਡਰ ਸਾਹਿਬ, ਏਨੇ ਦਿਨ ਹੋ ਗਏ ਇਥੇ ਰਹਿੰਦਿਆਂ, ਕਦੀ ਤੁਹਾਨੂੰ ਕੁਝ ਨਹੀਂ ਕਿਹਾ । ਅੱਜ ਮੇਰੀ ਬੇਨਤੀ ਸੁਣ ਲੈ ! ਗੰਗਾ ਮਾਂ ਤੈਨੂੰ ਪੁੱਤਰ ਦੇਵੇਗੀ ।"

ਵਾਰਡਰ ਦੇ ਕੋਈ ਔਲਾਦ ਨਹੀਂ ਸੀ । ਕੈਦੀ ਉਸ ਨੂੰ ਪੁੱਤਰ ਪੈਦਾ ਹੋਣ ਦੀ ਦੁਆ ਦੇ ਕੇ ਬਹੁਤ ਕੁਝ ਕਰਾ ਲੈਂਦੇ ਸਨ । ਇਹ ਉਸ ਦੀ ਬਹੁਤ ਵੱਡੀ ਕਮਜ਼ੋਰੀ ਸੀ । ਉਹ ਹਮੇਸ਼ਾਂ ਇਹੀ ਸੋਚਦਾ ਕਿ ਪਤਾ ਨਹੀਂ ਕਿਸ ਦੇ ਬੋਲ ਬਖਤਾਵਰ ਨਿਕਲਣ । ਧਰਮ-ਸੰਕਟ ਵਿਚ ਫਸੇ ਨੇ ਕਿਹਾ, "ਅੱਛਾ, ਦੇਖਦਾ ਹਾਂ । ਤੂੰ ਤਾਂ ਚਲ, ਜਾਂ ਮੇਰੀ ਸ਼ਾਮਤ ਬੁਲਾਏਂਗਾ ?"

"ਨਹੀਂ, ਵਾਰਡਰ ਸਾਹਿਬ, ਪੱਕੀ ਗੱਲ ਕਰੋ ! ਵਰਨਾ ਮੈਂ ਵੀ ਨਹੀਂ ਜਾਵਾਂਗਾ । ਹੁਣ ਤਕ ਕੋਈ ਨਹੀਂ ਮਿਲਣ ਆਇਆ, ਤਾਂ ਕੀ ਮੈਂ ਮਰ ਗਿਆ ? ਗੰਗਾ ਮਾਂ..."

"ਚੰਗਾ, ਭਰਾਵਾ, ਚੰਗਾ । ਤੂੰ ਚਲ । ਮੈਂ ਹੁਣੇ ਮੌਕਾ ਦੇਖ ਕੇ ਇਸ ਨੂੰ ਵੀ ਭੇਜ ਦਿੰਦਾ ਹਾਂ । ਤੁਸੀਂ ਲੋਕ ਤਾਂ ਇਕ ਦਿਨ ਮੇਰੀ ਨੌਕਰੀ ਲੈ ਕੇ ਹੀ ਰਹੋਗੇ !" ਕਹਿ ਕੇ ਉਹ ਅੱਗੇ ਵਧਿਆ ।

ਮਟਰੂ ਆਪਣੇ ਸਹੁਰੇ ਦੇ ਪੈਰ ਨਾ ਛੋਹ ਸਕਿਆ ਤਾਂ ਸਾਲਾ ਉਸ ਦਾ ਪੈਰ ਛੂਹ ਕੇ ਉਸ ਨਾਲ ਲਿਪਟ ਗਿਆ । ਉਨ੍ਹਾਂ ਨੇ ਅਜੇ ਗੱਲਬਾਤ ਸ਼ੁਰੂ ਹੀ ਕੀਤੀ ਸੀ ਕਿ ਪਤਾ ਨਹੀਂ ਕਿਧਰੋਂ ਗੋਪੀ ਵੀ ਮਲਕੜੇ ਜਿਹੇ ਆ ਕੇ ਨਾਲ ਬੈਠ ਗਿਆ । ਮਟਰੂ ਨੇ ਕਿਹਾ, "ਇਹ ਹਰਦਿਆ ਦਾ ਗੋਪੀ ਹੈ । ਉਹੀ ਗੋਪੀ-ਮਾਨਿਕ ! ਸੁਣਿਆ ਹੈ ਨਾ ਨਾਮ ?"

"ਹਾਂ-ਹਾਂ !" ਦੋਵੇਂ ਬੋਲ ਪਏ ।

"ਇਹ ਵੀ ਇਥੇ ਮੇਰੇ ਹੀ ਨਾਲ ਹੈ । ਇਸ ਦੇ ਘਰ ਦੀ ਕੋਈ ਖ਼ਬਰਸਾਰ ?"

ਮਟਰੂ ਨੇ ਪਹਿਲਾਂ ਦੋਸਤ ਦੀ ਹੀ ਗੱਲ ਪੁੱਛੀ।

"ਸਭ ਠੀਕ ਹੀ ਹੋਵੇਗਾ। ਜੇਕਰ ਕੋਈ ਖਾਸ ਗੱਲ ਹੁੰਦੀ ਤਾਂ ਜ਼ਰੂਰ ਸੁਨਣ ਵਿਚ ਆਉਂਦੀ।" ਬੁੱਢੇ ਨੇ ਕਿਹਾ, "ਚੰਗਾ ਹੈ, ਆਪਣੇ ਜਵਾਰ ਦੇ ਤੁਸੀਂ ਦੋਵੇਂ ਆਦਮੀ ਇਕੱਠੇ ਹੋ। ਪਰਦੇਸ ਵਿਚ ਆਪਣੇ ਇਲਾਕੇ ਦੇ ਆਦਮੀ ਤੋਂ ਵੱਧ ਕੇ ਹੋਰ ਕੋਈ ਨਹੀਂ ਹੁੰਦਾ।"

"ਚੰਗਾ, ਪੂਜਨ," ਮਟਰੂ ਨੇ ਸਾਲੇ ਨੂੰ ਸੰਬੋਧਨ ਕਰਦਿਆਂ ਕਿਹਾ, "ਤੂੰ ਦੀਯਰ ਦਾ ਹਾਲ ਸੁਣਾ। ਗੰਗਾ ਮਾਂ ਦੀ ਧਾਰਾ ਵਹਿ ਰਹੀ ਹੈ ਜਾਂ ਇਧਰ ਉਧਰ ਹਟ ਗਈ ਹੈ?"

"ਇਸ ਸਾਲ ਤਾਂ ਧਾਰਾ ਬਹੁਤ ਹੱਟ ਕੇ ਵਗ ਰਹੀ ਹੈ। ਜਿਥੇ ਸਾਡੀ ਝੌਂਪੜੀ ਸੀ ਨਾ, ਉਸ ਤੋਂ ਵੀ ਅੱਧਾ ਕੋਹ ਅੱਗੇ। ਇਸ ਵਾਰ ਏਨੀ ਵਧੀਆ ਚੀਕਣੀ ਮਿੱਟੀ ਨਿਕਲੀ ਹੈ, ਜੀਜਾ ਜੀ, ਕਿ ਤੁਸੀਂ ਦੇਖਦੇ ਤਾਂ ਇਕਦਮ ਨਿਹਾਲ ਹੋ ਜਾਂਦੇ। ਇਸ ਸਾਲ ਫ਼ਸਲ ਬੀਜੀ ਜਾਂਦੀ ਤਾਂ ਭਰਪੂਰ ਉਪਜ ਹੁੰਦੀ। ਮੈਂ ਤਾਂ ਪਛਤਾ ਰਿਹਾ ਹਾਂ। ਜ਼ਿਮੀਂਦਾਰਾਂ ਨੇ ਪੱਛਮ ਵਲ ਥੋੜ੍ਹੀ ਬਿਜਾਈ ਕੀਤੀ ਹੈ। ਉਨ੍ਹਾਂ ਦੀ ਫ਼ਸਲ ਦੇਖ ਕੇ ਛਾਤੀ ਉਪਰ ਸੱਪ ਲੇਟਣ ਲੱਗਦਾ ਹੈ।"

"ਕਿਸਾਨਾਂ ਨੇ ਵੀ..."

"ਨਹੀਂ, ਜੀਜਾ ਜੀ, ਜ਼ਿਮੀਂਦਾਰਾਂ ਨੇ ਤਾਂ ਚੜ੍ਹਾਉਣ ਦੀ ਬਹੁਤ ਕੋਸ਼ਿਸ਼ ਕੀਤੀ, ਪਰ ਤੁਹਾਡੇ ਡਰ ਕਾਰਨ ਕੋਈ ਤਿਆਰ ਨਹੀਂ ਹੋਇਆ। ਜ਼ਿਮੀਂਦਾਰਾਂ ਦੀ ਫ਼ਸਲ ਨੂੰ ਭਲਾ ਮੈਂ ਬਚਣ ਦੇਵਾਂਗਾ! ਦੇਖਣਾ ਕੀ ਹੁੰਦਾ ਹੈ! ਤਿਰਵਾਹੀ ਦੇ ਸਾਰੇ ਕਿਸਾਨ ਖਾਰ ਖਾ ਰਹੇ ਹਨ। ਤੁਹਾਡੇ ਜੇਲ੍ਹ ਵਿਚ ਹੋਣ ਦਾ ਸਭ ਨੂੰ ਸਦਮਾ ਹੈ। ਪੁਲੀਸ ਵਾਲਿਆਂ ਨੇ ਵੀ ਬਹੁਤ ਤੰਗ ਕੀਤਾ ਹੋਇਆ ਹੈ। ਤੁਸੀਂ ਜੇਲ੍ਹ 'ਚੋਂ ਛੁੱਟ ਜਾਵੋ, ਫਿਰ ਦੇਖਾਂਗੇ ਕਿ ਕਿਵੇਂ ਕਿਸੇ ਜ਼ਿਮੀਂਦਾਰ ਦੇ ਬਾਪ ਦੀ ਉਥੇ ਪੈਰ ਰੱਖਣ ਦੀ ਹਿੰਮਤ ਹੁੰਦੀ ਹੈ! ਜੀਜਾ ਜੀ, ਇਸ ਸਭ ਕਾਸੇ ਦੀ ਵੀ ਤਿਆਰੀ ਹੋ ਰਹੀ ਹੈ!"

"ਸ਼ਾਬਾਸ਼!" ਮਟਰੂ ਨੇ ਪੂਜਨ ਦੀ ਪਿੱਠ ਥਾਪੜਦਿਆਂ ਕਿਹਾ, "ਤੂੰ ਤਾਂ ਬਹੁਤ ਹੁਸ਼ਿਆਰ ਨਿਕਲਿਆ! ਮੈਂ ਤਾਂ ਸਮਝਦਾ ਸੀ ਕਿ ਤੂੰ ਬਹੁਤ ਡਰਪੋਕ ਹੈਂ।"

"ਗੰਗਾ ਮਾਂ ਦਾ ਪਾਣੀ ਪੀ ਕੇ ਅਤੇ ਮਿੱਟੀ ਨਾਲ ਮਿੱਟੀ ਹੋ ਕੇ ਵੀ ਕੋਈ ਡਰਪੋਕ ਰਹਿ ਸਕਦਾ ਹੈ, ਜੀਜਾ ਜੀ! ਤੁਸੀਂ ਆ ਕੇ ਦੇਖਣਾ। ਇਕ ਦਾਣਾ ਵੀ ਜ਼ਿਮੀਂਦਾਰਾਂ ਦੇ ਘਰ ਗਿਆ ਤਾਂ ਗੰਗਾ ਮਾਂ ਦੀ ਧਾਰ ਵਿਚ ਡੁੱਬ ਕੇ ਜਾਨ ਦੇ ਦੇਵਾਂਗਾ! ਹਾਂ!"

"ਚੰਗਾ, ਹੋਰ ਕੋਈ ਨਵੀਂ ਖ਼ਬਰ ਸੁਣਾ! ਏਨੀ ਸਰਦੀ ਵਿਚ ਬਾਊ ਜੀ ਨੂੰ ਨਾਲ ਲੈ ਕੇ ਆਉਣ ਦੀ ਕੀ ਲੋੜ ਸੀ?" ਮਟਰੂ ਨੇ ਸੰਤੁਸ਼ਟ ਹੋ ਕੇ ਪੁੱਛਿਆ।

"ਮਾਂ ਨਹੀਂ ਮੰਨੀ! ਇਸ ਬਹਾਨੇ ਗ੍ਰਹਿਣ ਦਾ ਸਨਾਨ ਹੋ ਜਾਏਗਾ। ਵਿਸ਼ਵਨਾਥ ਦਾ ਦਰਸ਼ਨ ਕਰ ਲਵਾਂਗੇ। ਜ਼ਿੰਦਗੀ ਵਿਚ ਇਕ ਤੀਰਥ ਤੋਂ ਤਾਂ ਹੋ ਆਏ। ਹੁਣ ਤੂੰ ਕੋਈ ਗੱਲ ਸੁਣਾ। ਸਰੀਰ ਤਾਂ ਕਮਜ਼ੋਰ ਹੋ ਗਿਆ ਹੈ।"

"ਕੋਈ ਖਾਸ ਗੱਲ ਨਹੀਂ। ਗੰਗਾ ਮਾਂ ਦੀ ਕ੍ਰਿਪਾ ਨਾਲ ਦਿਨ ਚੰਗੇ ਹੀ ਬੀਤ ਰਹੇ ਹਨ। ਤੁਸੀਂ ਸਾਰਾ ਖ਼ਿਆਲ ਰੱਖਣਾ। ਅਜਿਹੀ ਕੋਸ਼ਿਸ਼ ਕਰਨਾ ਕਿ ਕਿਸਾਨ

ਜ਼ਿਮੀਂਦਾਰਾਂ ਦੇ ਪੰਜੇ ਵਿਚ ਨਾ ਫਸ ਜਾਣ। ਫਿਰ ਤਾਂ ਆ ਕੇ ਮੈਂ ਦੇਖ ਲਵਾਂਗਾ। ਹੋਰ ਫ਼ਸਲ ਕਿੰਨੀ ਕੁ ਹੋਈ ਹੈ ? ਕਿੰਨੀ ਜ਼ਮੀਨ 'ਤੇ ਬਿਜਾਈ ਕੀਤੀ ਹੈ ?''

''ਇਕ ਮੀਂਹ ਪੈ ਗਿਆ ਤਾਂ ਚੰਗੀ ਫ਼ਸਲ ਹੋ ਜਾਵੇਗੀ। ਉੱਗੀ ਤਾਂ ਬਹੁਤ ਚੰਗੀ ਸੀ, ਪਰ ਜਦ ਤਕ ਉਪਰ ਵਾਲਾ ਨਾ ਸਿੰਜੇ; ਆਦਮੀ ਦੇ ਸਿੰਜਣ ਨਾਲ ਕੀ ਹੁੰਦਾ ਹੈ ? ਦੋ ਬਿੱਘੇ 'ਤੇ ਊਖ਼ ਬੀਜੀ ਹੈ। ਬਹੁਤ ਚੰਗੀ ਉੱਗੀ ਹੈ। ਕਿਸੇ ਗੱਲ ਦੀ ਚਿੰਤਾ ਨਹੀਂ। ਹਾਲਾਂ ਨਦੀ ਦੇ ਤੱਟ ਵਾਲੀ ਭੂਮੀ ਦਾ ਅਨਾਜ ਵੀ ਪਿਆ ਹੈ।''

''ਬਾਬੂ ਸਭ ਦਾ ਕੀ ਹਾਲ ਹੈ ?'' ਮਟਰੂ ਨੇ ਲੜਕਿਆਂ ਬਾਰੇ ਪੁੱਛਿਆ।

''ਵੱਡੇ ਨੂੰ ਸਕੂਲ ਭੇਜ ਰਿਹਾ ਹਾਂ। ਉਸ ਨੂੰ ਜ਼ਰੂਰ ਪੜ੍ਹਾਉਣਾ ਹੈ। ਘੱਟੋ-ਘੱਟ ਘਰ ਵਿਚ ਇਕ ਆਦਮੀ ਤਾਂ ਪੜ੍ਹਿਆ-ਲਿਖਿਆ ਹੋਣਾ ਚਾਹੀਦਾ ਹੈ। ਪਟਵਾਰੀ-ਜ਼ਿਮੀਂਦਾਰ ਜਦ ਕਰ-ਕਾਨੂੰਨ ਬਾਰੇ ਗੱਲਾਂ ਕਰਦੇ ਹਨ, ਤਾਂ ਉਨ੍ਹਾਂ ਨੂੰ ਸਮਝਣ ਵਿਚ ਮੁਸ਼ਕਲ ਨਹੀਂ ਹੋਵੇਗੀ। ਉਹ ਸਾਨੂੰ ਬੇਵਕੂਫ ਸਮਝ ਕੇ ਹਰ ਕਦਮ ਤੇ ਮੁੱਛਦੇ ਹਨ, ਲੁੱਟਦੇ ਹਨ। ਦੀਯਰ ਦੇ ਬਾਰੇ ਵੀ ਉਨ੍ਹਾਂ ਨੇ ਕੋਈ ਕਾਨੂੰਨ ਬਣਾਇਆ ਹੈ। ਕਹਿੰਦੇ ਹਨ ਕਿ ਜਿਨ੍ਹਾਂ ਦਾ ਜੰਗਲ 'ਤੇ ਹੱਕ ਸੀ, ਉਨ੍ਹਾਂ ਦਾ ਹੀ ਜ਼ਮੀਨ 'ਤੇ ਵੀ ਹੈ। ਆਪਣੀ ਸੀਨਾਜ਼ੋਰੀ ਨਾਲ ਹੀ ਤਾਂ ਉਹ ਜੰਗਲ ਕਟਵਾ ਕੇ ਵੇਚਦੇ ਸਨ। ਕੀ ਉਨ੍ਹਾਂ ਦਾ ਇਸ ਉਤੇ ਕੋਈ ਸੱਚਮੁੱਚ ਦਾ ਹੱਕ ਸੀ ! ਜਦੋਂ ਉਨ੍ਹਾਂ ਨੂੰ ਪੁੱਛਿਆ ਜਾਏ ਤਾਂ ਅੱਗੋਂ ਜਵਾਬ ਦਿੰਦੇ ਹਨ ਕਿ ਤੁਸੀਂ ਕਾਨੂੰਨ ਨਹੀਂ ਜਾਣਦੇ ! ਵੱਡੇ ਆਏ ਹਨ ਸਾਨੂੰ ਕਾਨੂੰਨ ਸਮਝਾਉਣ ਵਾਲੇ। ਦੇਖਾਂਗੇ, ਕਿਵੇਂ ਫ਼ਸਲ ਕੱਟ ਕੇ ਘਰ ਲੈ ਜਾਂਦੇ ਹਨ। ਹੱਲ ਦੀ ਮੁੱਠ ਤਾਂ ਕਦੇ ਫੜੀ ਨਹੀਂ, ਮਿਹਨਤ ਕਦੇ ਕੀਤੀ ਨਹੀਂ, ਫਿਰ ਕਿਸ ਹੱਕ ਨਾਲ ਉਨ੍ਹਾਂ ਨੂੰ ਫ਼ਸਲ ਮਿਲਣੀ ਚਾਹੀਦੀ ਹੈ ? ਜਿਨ੍ਹਾਂ ਹੱਲਵਾਰਿਆਂ ਨੇ ਮਿਹਨਤ ਕੀਤੀ ਹੈ, ਉਨ੍ਹਾਂ ਦਾ ਹੀ ਉਸ 'ਤੇ ਹੱਕ ਹੈ ! ਅਤੇ ਅਸੀਂ ਤੈਅ ਕਰ ਲਿਆ ਹੈ ਕਿ ਇਹ ਫ਼ਸਲ ਉਨ੍ਹਾਂ ਦੇ ਘਰ ਹੀ ਜਾਵੇਗੀ।''

''ਠੀਕ ਹੈ, ਠੀਕ ਹੈ ! ਓਹ ਹਾਂ, ਕੋਈ ਖਾਣ ਪੀਣ ਦੀ ਚੀਜ਼ ਨਹੀਂ ਲਿਆ-ਇਆ ਏਂ ? ਸੱਤੂ ਖਾਣ ਨੂੰ ਬਹੁਤ ਦਿਨਾਂ ਦਾ ਦਿਲ ਕਰ ਰਿਹਾ ਹੈ,'' ਮਟਰੂ ਨੇ ਹੱਸ ਕੇ ਕਿਹਾ।

ਲਿਆਇਆ ਹਾਂ, ਥੋੜ੍ਹੇ ਸੱਤੂ ਵੀ ਹਨ, ਨਵਾਂ ਗੁੜ ਵੀ ਹੈ। ਉਥੇ ਫਾਟਕ 'ਤੇ ਰਖਾ ਲਿਆ। ਵਾਰਡਰ ਕਹਿੰਦਾ ਸੀ, ਉਨ੍ਹਾਂ ਤਕ ਪਹੁੰਚ ਜਾਵੇਗਾ। ਤੁਹਾਨੂੰ ਮਿਲ ਜਾਏਗਾ ਨਾ, ਜੀਜਾ ਜੀ ?'' ਪੂਜਨ ਨੇ ਆਪਣੀ ਸ਼ੰਕਾ ਦੂਰ ਕਰਨੀ ਚਾਹੀ। ਉਹ ਫਾਟਕ 'ਤੇ ਜਮ੍ਹਾਂ ਨਹੀਂ ਕਰਨਾ ਚਾਹੁੰਦਾ ਸੀ। ਕਹਿੰਦਾ ਸੀ, ਖ਼ੁਦ ਆਪਣੇ ਹੱਥੀਂ ਦੇਵੇਗਾ। ਅਧਿਕਾਰੀ ਨੇ ਕਾਨੂੰਨ-ਕਾਇਦੇ ਦੀ ਗੱਲ ਕੀਤੀ, ਤਾਂ ਕੁਝ ਨਾ ਸਮਝ ਕੇ ਵੀ ਜਮ੍ਹਾਂ ਕਰ ਦਿੱਤਾ ਸੀ।

''ਹਾਂ, ਅੱਧ-ਪਚੱਧਾ ਤਾਂ ਮਿਲ ਹੀ ਜਾਏਗਾ।''

''ਅਤੇ ਬਾਕੀ ?'' ਪੂਜਨ ਨੇ ਹੈਰਾਨੀ ਨਾਲ ਪੁੱਛਿਆ।

''ਬਾਕੀ ਕਾਇਦੇ-ਕਾਨੂੰਨ ਦੇ ਪੇਟ ਵਿਚ ਚਲਾ ਜਾਏਗਾ।'' ਕਹਿ ਕੇ ਉਹ ਜੋਰ ਦੀ ਹੱਸਿਆ।

ਬੁਢਾ ਅਤੇ ਪੂਜਨ ਉਸ ਦੇ ਮੂੰਹ ਵਲ ਵੇਖ ਰਹੇ ਸਨ । ਉਹ ਫਿਰ ਬੋਲਿਆ, "ਜਦ ਫਿਰ ਆਓ ਤਾਂ ਗੋਪੀ ਦੇ ਘਰ ਦੀ ਖ਼ਬਰ ਵੀ ਲੈਂਦੇ ਆਉਣਾ ।"

"ਜੇ ਆਇਆ ਤਾਂ ਜ਼ਰੂਰ ਲੈਂਦਾ ਆਵਾਂਗਾ । ਪਰ, ਜੀਜਾ ਜੀ, ਹੁਣ ਦੁਬਾਰਾ ਆਉਣਾ ਮੁਸ਼ਕਲ ਲੱਗਦਾ ਹੈ । ਵਿਹਲ ਹੀ ਨਹੀਂ ਮਿਲਦੀ ? ਅਤੇ ਫਿਰ ਤੁਸੀਂ ਤਾਂ ਮਜ਼ੇ ਵਿਚ ਵੀ ਹੋ ।" ਪੂਜਨ ਨੇ ਮਜ਼ਬੂਰੀ ਪ੍ਰਗਟ ਕੀਤੀ ।

"ਫਿਰ ਵੀ ਕੋਸ਼ਿਸ਼ ਕਰਨਾ । ਜੇ ਖ਼ਬਰ ਮਿਲਦੀ ਰਹੇ ਤਾਂ ਕਿਸੇ ਗੱਲ ਦੀ ਚਿੰਤਾ ਨਹੀਂ ਰਹਿੰਦੀ..."

ਮੁਲਾਕਾਤ ਖ਼ਤਮ ਹੋਣ ਦੀ ਘੰਟੀ ਵੱਜੀ । ਹੱਸਦੇ ਹੋਏ ਆਉਣ ਵਾਲੇ ਚਿਹਰੇ ਹੁਣ ਉਦਾਸ ਹੋ ਕੇ ਮੁੜਨ ਲੱਗੇ । ਕੋਈ ਸਿਸਕ ਰਿਹਾ ਸੀ, ਕੋਈ ਅੱਖਾਂ ਪੂੰਝ ਰਿਹਾ ਸੀ, ਕੋਈ ਨੱਕ ਛਿਣਕ ਰਿਹਾ ਸੀ, ਕਿਸੇ ਦੇ ਮੂੰਹ 'ਚੋਂ ਆਵਾਜ਼ ਨਹੀਂ ਨਿਕਲ ਰਹੀ ਸੀ । ਮਿਲਣ ਲਈ ਆਏ ਸੰਬੰਧੀ ਜਦ ਵਿਛੜਨ ਲੱਗੇ ਤਾਂ ਉਹ ਜੇਲ੍ਹ ਵਿਚ ਬੰਦ ਆਪਣੇ ਸੰਬੰਧੀਆਂ ਵਲ ਹਸਰਤ ਭਰੀਆਂ ਨਿਗਾਹਾਂ ਨਾਲ ਦੇਖ ਰਹੇ ਸਨ ।

# 8

ਦੋ ਸਾਲ ਬੀਤਦੇ-ਬੀਤਦੇ ਗੋਪੀ ਦੇ ਇਥੇ ਮਹਿਮਾਨਾਂ ਦਾ ਆਉਣਾ-ਜਾਣਾ ਸ਼ੁਰੂ ਹੋ ਗਿਆ । ਗੋਪੀ ਅਜੇ ਜੇਲ੍ਹ ਵਿਚ ਹੈ, ਉਹ ਜੇਲ੍ਹ 'ਚੋਂ ਦੋ ਸਾਲ ਬਾਅਦ ਰਿਹਾਅ ਹੋਵੇਗਾ, ਇਹ ਜਾਣਦੇ ਹੋਏ ਵੀ ਮਹਿਮਾਨ ਨਾ ਮੰਨਦੇ । ਉਹ ਸੱਤਿਆਗ੍ਰਹੀਆਂ ਵਾਂਗ ਧਰਨੇ ਤੇ ਬੈਠ ਜਾਂਦੇ । ਅਪਾਹਜ ਪਿਤਾ ਨੂੰ ਉਹ ਮਿੰਨਤਾਂ ਕਰਦੇ ਕਿ ਉਹ ਤਿਲਕ ਲੈ ਲਵੇ । ਗੋਪੀ ਦੇ ਜੇਲ੍ਹ ਤੋਂ ਰਿਹਾਅ ਹੋ ਕੇ ਆਉਣ ਬਾਅਦ ਵਿਆਹ ਹੋ ਜਾਵੇਗਾ ।

ਇਹ ਦਿਨ ਮਾਂ ਦੀ ਖੁਸ਼ੀ ਦੇ ਹੁੰਦੇ । ਉਸ ਦੀਆਂ ਅੱਖਾਂ ਵਿਚ ਚਮਕ ਅਤੇ ਚਿਹਰੇ ਤੇ ਖ਼ੁਸ਼ੀ ਦੀ ਆਭਾ ਛਾ ਜਾਂਦੀ । ਉਹ ਦੌੜ-ਭੱਜ ਕੇ ਮਹਿਮਾਨਾਂ ਦੀ ਖ਼ਾਤਿਰ-ਦਾਰੀ ਦਾ ਪ੍ਰਬੰਧ ਕਰਦੀ । ਆਪਣੀ ਨੂੰਹ ਨੂੰ ਹੁਕਮ ਦਿੰਦੀ ਕਿ ਉਹ ਫਲਾਂ ਕੰਮ ਕਰੇ । ਪਰ ਭਾਬੀ ਇਸ ਸਾਰੇ ਕੰਮ ਤੋਂ ਅਸੰਤੁਸ਼ਟ ਸੀ । ਉਹ ਝਿਜਕਦੀ ਹੋਈ ਕੰਮ ਕਰਦੀ । ਚਿਹਰੇ ਤੇ ਹਮੇਸ਼ਾਂ ਗੁੱਸਾ ਰਹਿੰਦਾ । ਅੱਖਾਂ 'ਚੋਂ ਵੀ ਕ੍ਰੋਧ ਛਲਕਦਾ । ਸੱਸ ਸਿੱਧੇ ਮੂੰਹ ਗੱਲ ਨਾ ਕਰਦੀ । ਉਹ ਬਰਤਨ-ਭਾਂਡਿਆਂ ਨੂੰ ਇਧਰ ਉਧਰ ਰੱਖ ਦੇਂਦੀ । ਕਦੇ-ਕਦੇ ਦੱਬੀ ਜ਼ਬਾਨ ਨਾਲ ਕਹਿੰਦੀ, "ਹਾਲਾਂ ਕੀ ਜਲਦੀ ਹੈ ? ਉਸ ਨੂੰ ਜੇਲ੍ਹ 'ਚੋਂ ਛੁੱਟ ਕੇ ਤਾਂ ਆਉਣ ਦੇ ।" ਤਾਂ ਸੱਸ ਫਿਟਕਾਰਦੀ ਹੋਈ ਕਹਿੰਦੀ, "ਉਸ ਦੇ ਆਉਣ-ਨਾ ਆਉਣ ਨਾਲ ਕੀ ਫ਼ਰਕ ਪੈਂਦਾ ਹੈ ? ਵਿਆਹ ਤਾਂ ਕਰਨਾ ਹੀ ਹੈ । ਠੀਕ ਹੋ ਜਾਏਗੀ, ਤਾਂ ਹੁੰਦੀ ਰਹੇਗੀ । ਬੁੱਢੇ ਦੀ ਜ਼ਿੰਦਗੀ ਦਾ ਕੀ ਭਰੋਸਾ ? ਉਨ੍ਹਾਂ ਦੇ ਜੀਉਂਦੇ ਜੀ ਠੀਕ ਤਾਂ ਹੋ ਜਾਵੇ ।"

ਇਹ ਸਭ ਸੁਣ ਕੇ ਭਾਬੀ ਗੁੱਸੇ ਹੋ ਜਾਂਦੀ । ਉਸ ਦਾ ਕ੍ਰੋਧ ਬੇਕਾਬੂ ਹੋ ਜਾਂਦਾ । ਉਹ ਆਉਂਦੇ ਜਾਂਦੇ ਆਪਣੇ ਪੈਰ ਜ਼ੋਰ ਜ਼ੋਰ-ਨਾਲ ਜ਼ਮੀਨ ਉਪਰ ਮਾਰਦੀ, ਜਿਵੇਂ ਕਿ

ਉਹ ਸਾਰੀ ਦੁਨੀਆਂ ਨੂੰ ਚੂਰ-ਚੂਰ ਕਰ ਦੇਵੇਗੀ । ਉਸ ਦੇ ਬੁਲ੍ਹ ਕੰਬਣ ਲੱਗਦੇ, ਨਾਸਾਂ ਫੁਲ ਜਾਂਦੀਆਂ ਅਤੇ ਉਹ ਪਾਗਲਾਂ ਵਾਂਗ ਉੱਚੀ ਉੱਚੀ ਬੋਲਦੀ ਰਹਿੰਦੀ ।

ਸੱਸ ਇਹ ਸਭ ਦੇਖ ਕੇ ਗੁੱਸੇ ਨਾਲ ਕਹਿੰਦੀ, "ਤੇਰੇ ਇਹ ਲੱਛਣ ਠੀਕ ਨਹੀਂ ! ਮੈਨੂੰ ਅਕਲਮੰਦ ਬਣ ਕੇ ਦੱਸਦੀ ਏਂ । ਜੋ ਕਿਸਮਤ ਵਿਚ ਲਿਖਿਆ ਸੀ ਉਹੀ ਭੋਗ ਰਹੀ ਏਂ । ਇਸ ਨੂੰ ਚਾਹੇ ਰੋ ਕੇ ਭੋਗ ਜਾਂ ਹੱਸ ਕੇ, ਇਸ ਤੋਂ ਛੁਟਕਾਰਾ ਨਹੀਂ । ਭਲੇ ਨਾਲ ਰਹੇਂਗੀ ਤਾਂ ਦੋ ਰੋਟੀਆਂ ਮਿਲਦੀਆਂ ਰਹਿਣਗੀਆਂ । ਨਹੀਂ ਤਾਂ ਕਿਸੇ ਪਾਸੇ ਦੀ ਨਾ ਰਹੇਂਗੀ, ਸਭ ਤੇਰੇ ਮੂੰਹ 'ਤੇ ਥੁੱਕਣਗੇ !"

"ਮੇਰੇ ਮੂੰਹ 'ਤੇ ਥੁੱਕਣਗੇ ?" ਭਾਬੀ ਗੁੱਸੇ ਨਾਲ ਕਹਿ ਉਠਦੀ, "ਪਿਤਾ-ਭਰਾ ਮਰ ਗਏ ਹਨ ਕੀ ? ਉਨ੍ਹਾਂ ਦੇ ਕਹਿਣ 'ਤੇ ਨਾ ਗਈ, ਉਸ ਦਾ ਹੀ ਤਾਂ ਇਹ ਨਤੀਜਾ ਭੁਗਤ ਰਹੀ ਹਾਂ । ਜਿਥੇ ਮਿਹਨਤ ਕਰਾਂਗੀ ਉਥੋਂ ਹੀ ਦੋ ਰੋਟੀਆਂ ਖਾਵਾਂਗੀ । ਰੋਣ ਉਹ ਜੋ ਮਿਹਨਤ ਨਹੀਂ ਕਰਦੇ ।"

ਆਪਣੇ ਅਤੇ ਆਪਣੇ ਪਤੀ ਦੇ ਬਾਰੇ ਵਿਚ ਜਦ ਸੱਸ ਸੁਣਦੀ ਤਾਂ ਉਹ ਗੁੱਸੇ ਨਾਲ ਕਹਿੰਦੀ, "ਅੱਛਾ ! ਤਾਂ ਚਾਰ ਦਿਨ ਤੋਂ ਤੂੰ ਜੋ ਕੰਮ ਕਰਨ ਲੱਗੀ ਏਂ, ਉਸ ਕਾਰਨ ਤੇਰਾ ਦਿਮਾਗ਼ ਏਨਾ ਚੜ੍ਹ ਗਿਆ ਹੈ ? ਤੂੰ ਮੈਨੂੰ ਕੀ ਸਮਝਦੀ ਏਂ ? ਕਿਸੇ ਦੇ ਹੱਥੋਂ ਪਾਣੀ ਪੀਣ ਵਾਲੇ ਕੋਈ ਹੋਰ ਹੋਣਗੇ । ਮੇਰੇ ਨਾਲ ਤੂੰ ਵੱਧ ਚੜ੍ਹ ਕੇ ਗੱਲਾਂ ਨਾ ਕਰ । ਮੇਰੇ ਹੱਥ ਅਜੇ ਕਾਇਮ ਹਨ । ਤੂੰ ਹਮੇਸ਼ਾਂ ਪਿਤਾ ਅਤੇ ਭਰਾਵਾਂ ਦਾ ਮਿਹਣਾ ਦਿੰਦੀ ਰਹਿੰਦੀ ਏਂ ਤਾਂ ਉਥੇ ਵੀ ਜਾ ਕੇ ਦੇਖ ਲੈ ! ਭੈੜੇ ਨਸੀਬਾਂ ਵਾਲਿਆਂ ਨੂੰ ਕਿਤੇ ਟਿਕਾਣਾ ਨਹੀਂ ਮਿਲਦਾ ! ਅਜੇ ਤੈਨੂੰ ਪਤਾ ਨਹੀਂ ? ਆਟੇ-ਦਾਲ ਦਾ ਭਾਅ ਪਤਾ ਲੱਗਣ ਤੇ ਤੈਨੂੰ ਸਮਝ ਆਵੇਗੀ, ਕਿ ਕੋਈ ਕੀ ਕਹਿੰਦਾ ਸੀ । ਮੈਂ ਇਸ ਬੁੱਢੇ ਦੀ ਬੀਮਾਰੀ ਕਾਰਨ ਮਜ਼ਬੂਰ ਹਾਂ, ਨਹੀਂ ਤਾਂ ਤੇਰੀ ਮੂੰਹ 'ਚੋਂ ਇਕ ਲਫ਼ਜ਼ ਵੀ ਕੱਢਣ ਦੀ ਹਿੰਮਤ ਨਾ ਪੈਂਦੀ ।"

ਇਸ ਝਗੜੇ ਦਾ ਨਤੀਜਾ ਇਹ ਹੁੰਦਾ ਕਿ ਜਾਂ ਤਾਂ ਭਾਬੀ ਆਪਣੇ ਨਸੀਬਾਂ ਨੂੰ ਕੋਸ-ਕੋਸ ਕੇ ਰੋਣ ਲੱਗਦੀ ਜਾਂ ਫਿਰ ਸੱਸ । ਬੁੱਢੇ ਸੁਣਦੇ ਤਾਂ ਉਹ ਬੁੜਬੁੜਾਉਣ ਲੱਗਦੇ, "ਹੇ ਭਗਵਾਨ, ਇਸ ਸਰੀਰ ਨੂੰ ਉਠਾ ਲੈ ! ਰੋਜ-ਰੋਜ ਦਾ ਇਹ ਕਲੇਸ਼ ਸਹਿਆ ਨਹੀਂ ਜਾਂਦਾ ?

ਮੁਹੱਲੇ ਵਾਲਿਆਂ ਨੂੰ ਹੁਣ ਇਸ ਘਰ ਨਾਲ ਕੋਈ ਦਿਲਚਸਪੀ ਨਹੀਂ ਰਹਿ ਗਈ ਸੀ । ਇਹ ਤਾਂ ਉਨ੍ਹਾਂ ਲਈ ਇਕ ਆਮ ਜਿਹੀ ਗੱਲ ਹੋ ਗਈ ਸੀ । ਕੋਈ ਕਿਥੋਂ ਤਕ ਖੋਜ-ਖ਼ਬਰ ਲਵੇ ? ਹਾਂ, ਔਰਤਾਂ ਨੂੰ ਜ਼ਰੂਰ ਦਿਲਚਸਪੀ ਸੀ । ਰੋਣਾ ਸੁਣ ਕੇ ਕੋਈ ਔਰਤ ਆ ਕੇ ਭਾਬੀ ਨੂੰ ਸਮਝਾਉਂਦੀ ਹੋਈ ਕਹਿੰਦੀ, "ਹੁਣ ਤੈਨੂੰ ਗ਼ਮ ਨਾਲ ਸਮਝੌਤਾ ਕਰਨਾ ਹੀ ਪਵੇਗਾ । ਕਿਹੜੀ ਸੱਸ ਆਪਣੀ ਨੂੰਹ ਨੂੰ ਅਜਿਹੀਆਂ ਗੱਲਾਂ ਨਹੀਂ ਕਹਿੰਦੀ ? ਸੱਸ-ਸਹੁਰੇ ਦੀ ਸੇਵਾ ਕਰਕੇ ਹੀ ਤਾਂ ਤੂੰ ਜ਼ਿੰਦਗੀ ਕੱਟਣੀ ਹੈ । ਭਰਾ-ਪਿਤਾ ਜਨਮ ਦੇ ਹੀ ਸਾਥੀ ਹੁੰਦੇ ਹਨ, ਕਰਮ ਦੇ ਨਹੀਂ । ਜੇ ਕਿਸਮਤ ਮਾੜੀ ਹੋਵੇ ਤਾ ਆਪਣੇ ਵੀ ਪਰਾਏ ਹੋ ਜਾਂਦੇ ਹਨ ।" ਸੱਸ ਸੁਣਦੀ ਤਾਂ ਬੜੀ ਨਿਮਰਤਾ ਨਾਲ ਕਹਿੰਦੀ, "ਇਸ ਨੂੰ ਕੋਈ ਪੁੱਛੇ ਕਿ ਮੈਂ ਕੀ ਕਿਹਾ ਹੈ ? ਤੁਹਾਨੂੰ ਤਾਂ ਸਭ ਨੂੰ ਇਸ ਗੱਲ ਦਾ

ਪਤਾ ਹੈ ਕਿ ਮੈਂ ਕਦੇ ਨਹੀਂ ਬੋਲਦੀ। ਇਕ ਜਵਾਨ ਪੁੱਤਰ ਚਲ ਵਸਿਆ, ਦੂਜਾ ਜੇਲ੍ਹ ਵਿਚ ਹੈ, ਅਤੇ ਉਹ ਤਾਂ ਕਈ ਸਾਲਾਂ ਤੋਂ ਸਿਰਫ਼ ਮੰਜਾ ਤੋੜ ਰਹੇ ਹਨ। ਮੈਨੂੰ ਕਿਸ ਗੱਲ ਦੀ ਹੋਸ਼ ਹੈ ? ਇਹ ਤਾਂ ਪਾਪੀ ਪ੍ਰਾਣ ਹਨ ਜੋ ਨਿਕਲਦੇ ਹੀ ਨਹੀਂ। ਕਰਮਾਂ ਵਿਚ ਦੁੱਖ ਲਿਖਿਆ ਹੈ, ਤਾਂ ਸੁੱਖ ਨਾਲ ਕਿਵੇਂ ਮਰਾਂ ?" ਸੱਸ ਕਹਿਣ ਨੂੰ ਤਾਂ ਸਭ ਕੁਝ ਭਾਬੀ ਨੂੰ ਕਹਿ ਦਿੰਦੀ, ਪਰ ਉਹ ਇਸ ਗੱਲ ਤੋਂ ਡਰਦੀ ਸੀ ਕਿ ਜੇਕਰ ਉਹ ਸੱਚਮੁੱਚ ਆਪਣੇ ਪਿਤਾ ਕੋਲ ਚਲੀ ਗਈ ਤਾਂ ਉਸ ਲਈ ਬਹੁਤ ਮੁਸ਼ਕਲ ਹੋ ਜਾਵੇਗੀ। ਘਰ-ਵਾਰ ਕੌਣ ਸੰਭਾਲੇਗਾ ? ਉਹ ਖ਼ੁਦ ਤਾਂ ਹੱਥ ਪੈਰ ਵੀ ਹਿਲਾਉਣ ਲੱਗਿਆਂ ਮੁਸ਼ਕਲ ਮਹਿਸੂਸ ਕਰਦੀ ਸੀ। ਇਸ ਕਰਕੇ ਗੱਲ ਨੂੰ ਸੰਵਾਰਨ ਦੀ ਗਰਜ਼ ਨਾਲ ਕਹਿੰਦੀ, "ਕਿਹੜਾ ਬਹੁਤ ਵੱਡਾ ਕੰਮ ਹੈ ? ਤਿੰਨ ਜੀਆਂ ਦੀ ਰੋਟੀ ਬਨਾਉਣਾ, ਖਾਣਾ ਅਤੇ ਖਿਲਾਉਣਾ। ਮੈਂ ਵੀ ਜੇ ਸਿਹਤ ਇਜਾਜ਼ਤ ਦਿੰਦੀ ਹੈ, ਕਰਦੀ ਹਾਂ। ਹੁਣ ਕੋਈ ਇਸ ਨੂੰ ਪੁੱਛੇ ਕਿ ਇਹ ਏਨਾ ਵੀ ਨਹੀਂ ਕਰ ਸਕਦੀ, ਤਾਂ ਫਿਰ ਕੀ ਕਰੇਗੀ ? ਅਸੀਂ ਕੋਈ ਰਾਜੇ ਮਹਾਰਾਜੇ ਵੀ ਨਹੀਂ ਕਿ ਬੈਠ ਕੇ ਖਾਈਏ ਜਾਂ ਖਿਲਾਈਏ। ਅਜਿਹਾ ਕਰਨ ਨਾਲ ਭਲਾਂ ਸਾਡਾ ਕਿਵੇਂ ਗੁਜ਼ਾਰਾ ਹੋ ਸਕਦਾ ਹੈ ?"

"ਨਾ, ਨੂੰਹੇਂ, ਨਾ। ਤੈਨੂੰ ਇਹ ਸਮਝਣਾ ਚਾਹੀਦਾ ਹੈ ਕਿ ਸੱਸ ਜੋ ਕਹਿੰਦੀ ਹੈ, ਤੇਰੇ ਭਲੇ ਲਈ ਹੀ ਕਹਿੰਦੀ ਹੈ। ਕੰਮ ਤੋਂ ਜੀਅ ਚੁਰਾਉਣ ਦੀ ਆਦਤ ਨਹੀਂ ਪਾਉਣੀ ਚਾਹੀਦੀ। ਔਰਤ ਨੂੰ ਮਾਣ ਪ੍ਰਾਪਤ ਕਰਨ ਲਈ ਕੰਮ ਕਰਨਾ ਚਾਹੀਦਾ ਹੈ।" ਉਹ ਔਰਤ ਕਹਿੰਦੀ, "ਪਰਮਾਤਮਾ ਨਾ ਕਰੇ, ਕਿਤੇ ਅਜਿਹਾ ਸਮਾਂ ਆ ਜਾਵੇ, ਤਾਂ ਔਖੀ-ਸੌਖੀ ਹੋ ਕੇ ਗੁਜ਼ਾਰਾ ਤਾਂ ਕਰ ਲਵੇਂਗੀ।

ਭਾਬੀ ਦੇ ਕੰਨਾਂ ਵਿਚ ਇਹ ਗੱਲਾਂ ਗਰਮ ਸ਼ੀਸ਼ੇ ਵਾਂਗ ਸਾਰਾ ਤਨ-ਮਨ ਲੂੰਹਦੀਆਂ ਚਲੀਆਂ ਜਾਂਦੀਆਂ। ਪਰ ਉਹ ਕੁਝ ਨਾ ਬੋਲਦੀ। ਗ਼ੈਰ ਦੇ ਸਾਮ੍ਹਣੇ ਮੂੰਹ ਖੋਲ੍ਹਣ ਦੀ ਉਸ ਦੀ ਹਿੰਮਤ ਨਹੀਂ ਸੀ। ਉਹ ਚੁੱਪਚਾਪ ਸਿਸਕੀਆਂ ਭਰਦੀ ਰਹਿੰਦੀ। ਉਹ ਆਪਣੇ ਪਿਤਾ ਦੇ ਘਰ ਜਾਣ ਦੀ ਧਮਕੀ ਤਾਂ ਦੇ ਦਿੰਦੀ ਸੀ ਪਰ ਸੱਚ ਤਾਂ ਇਹ ਸੀ ਕਿ ਉਹ ਕਿਤੇ ਵੀ ਜਾਣਾ ਨਹੀਂ ਚਾਹੁੰਦੀ ਸੀ। ਉਸ ਦੇ ਮਨ ਵਿਚ ਪਤਾ ਨਹੀਂ ਕਿਸ ਤਰ੍ਹਾਂ ਇਹ ਆਸ ਬੈਠ ਗਈ ਸੀ ਕਿ ਦੇਵਰ ਦੇ ਆਉਣ ਨਾਲ ਸ਼ਾਇਦ ਕੁਝ ਹੋਵੇ।

ਇਹ ਸੱਸ-ਨੂੰਹ ਦੀ ਆਪਣੀ ਆਪਣੀ ਗ਼ਰਜ਼ ਸੀ ਕਿ ਲੜਨ ਝਗੜਨ ਤੋਂ ਬਾਅਦ ਉਹ ਫਿਰ ਮਿਲਜੁਲ ਜਾਂਦੀਆਂ ਸਨ। ਝਗੜੇ ਵਾਲੇ ਦਿਨ ਕਦੇ ਸੱਸ ਰੁੱਸ ਕੇ ਖਾਣਾ ਨਾ ਖਾਂਦੀ ਤਾਂ ਉਸ ਨੂੰ ਭਾਬੀ ਮਨਾ ਲੈਂਦੀ ਅਤੇ ਜਦ ਭਾਬੀ ਨਾ ਖਾਂਦੀ ਤਾਂ ਉਸ ਨੂੰ ਸੱਸ ਮਨਾ ਲੈਂਦੀ।

ਸਹੁਰੇ ਨੂੰ ਆਪਣੀ ਖ਼ਿਦਮਤ ਚਾਹੀਦੀ ਸੀ। ਉਸ ਦੀ ਲੋੜ ਮੁਤਾਬਿਕ ਸੇਵਾ ਹੋ ਜਾਂਦੀ ਸੀ। ਭਾਬੀ ਆਪਣੀ ਸੇਵਾ ਨਾਲ ਉਸ ਨੂੰ ਖੁਸ਼ ਰੱਖਣਾ ਚਾਹੁੰਦੀ ਸੀ। ਬਜ਼ੁਰਗ ਉਸ ਤੋਂ ਖੁਸ਼ ਵੀ ਰਹਿੰਦੇ ਸਨ, ਕਿਉਂਕਿ ਇਸ ਤਰ੍ਹਾਂ ਦੀ ਸੇਵਾ ਉਸ ਦੀ ਪਤਨੀ ਵੀ ਨਹੀਂ ਸੀ ਕਰ ਸਕਦੀ। ਉਹ ਕਦੇ-ਕਦਾਈਂ ਭਾਬੀ ਦੇ ਪੱਖ ਦੀ ਵੀ ਗੱਲ ਕਰਦਾ। ਉਹ ਗੋਪੀ ਦੇ ਲਈ ਆਉਣ ਵਾਲੇ ਰਿਸ਼ਤਿਆਂ ਦੇ ਬਾਰੇ ਵੀ ਗੱਲਬਾਤ ਕਰਕੇ ਰਾਏ ਲੈ ਲੈਂਦਾ ਸੀ। ਅਜਿਹੇ ਮੌਕੇ ਤੇ ਉਹ ਬੜੇ ਤਰੀਕੇ ਨਾਲ ਕਹਿੰਦੀ, "ਰਿਸ਼ਤਾ ਤਾਂ

ਬੁਰਾ ਨਹੀਂ, ਪਰ ਆਦਮੀ ਬਰਾਬਰ ਦਾ ਨਹੀਂ ਹੈ। ਲੋਕ ਕਹਿਣਗੇ ਕਿ ਪਹਿਲਾ ਵਿਆਹ ਚੰਗੀ ਥਾਂ ਕੀਤਾ ਅਤੇ ਦੂਜੇ ਵਿਆਹ ਲਈ ਕਿਥੇ ਜਾ ਡਿੱਗੇ।''

ਬੁੱਢੇ ਮਾਣ ਨਾਲ ਕਹਿੰਦੇ, ''ਉਂਝ ਤਾਂ ਨੂੰਹ ਠੀਕ ਹੀ ਕਹਿੰਦੀ ਹੈ। ਸੌ ਥਾਵਾਂ 'ਤੇ ਨਾਂਹ ਕਰਨ ਤੋਂ ਬਾਅਦ ਮੈਂ ਉਹ ਵਿਆਹ ਕੀਤੇ ਸਨ। ਕੀ ਦੱਸਾਂ, ਸਾਰਾ ਤਾਣਾ-ਬਾਣਾ ਹੀ ਉਲਝ ਗਿਆ। ਘਰ ਉੱਜੜ ਗਿਆ। ਇਕ ਇਸ ਜਹਾਨ ਤੋਂ ਚਲ ਵਸਿਆ, ਦੂਜਾ ਜੇਲ੍ਹ ਵਿਚ ਆਪਣੇ ਕਰਮ ਭੋਗ ਰਿਹਾ ਹੈ। ਮੇਰੀ ਰਾਮ-ਲਛਮਣ, ਸੀਤਾ-ਉਰਮਿਲਾ ਦੀ ਜੋੜੀ ਹੀ ਟੁੱਟ ਗਈ। ਮੈਂ ਬੇਸਹਾਰਾ ਹੋ ਗਿਆ।'' ਕਹਿੰਦਿਆਂ ਉਸ ਦੀਆਂ ਅੱਖਾਂ ਵਿਚ ਅੱਥਰੂ ਆ ਜਾਂਦੇ, ''ਹੁਣ ਮੇਰਾ 'ਉਹ ਜ਼ਮਾਨਾ ਨਹੀਂ ਰਿਹਾ। ਖੇਤੀ-ਗ੍ਰਿਹਸਥੀ ਸਭ ਬਿਖਰ ਗਈ। ਪਹਿਲਾਂ ਵਾਲੀ ਮਾਣ-ਪ੍ਰਤਿਸ਼ਠਾ ਵਾਲਾ ਆਦਮੀ ਹੁਣ ਰਿਸ਼ਤਾ ਲੈ ਕੇ ਕਿਥੇ ਆਵੇਗਾ, ਓਨਾ ਦਾਜ ਵੀ ਕੌਣ ਦੇਵੇਗਾ ?''

''ਬਾਬੂ ਜੀ, ਮਨ ਛੋਟਾ ਨਾ ਕਰੋ। ਅਜੇ ਕੁਝ ਨਹੀਂ ਵਿਗੜਿਆ ਹੈ। ਦੇਵਰ ਆ ਕੇ ਸਭ ਸੰਭਾਲ ਲਵੇਗਾ। ਸਾਰਾ ਕੰਮ ਪਹਿਲਾਂ ਵਾਂਗ ਹੀ ਹੋਣ ਲੱਗ ਪਏਗਾ। ਫਿਰ ਤਾਂ ਕਿੰਨੇ ਹੀ ਲੋਕ ਆ ਕੇ ਨੱਕ ਰਗੜਨਗੇ। ਬਾਬੂ ਜੀ ਤੁਸੀਂ ਜ਼ਰਾ ਸਬਰ ਤੋਂ ਕੰਮ ਲਵੋ। ਅਜੇ ਜਲਦੀ ਵੀ ਕਿਸ ਚੀਜ਼ ਦੀ ਪਈ ਹੈ ? ਉਹ ਪਹਿਲਾਂ ਜੇਲ੍ਹ 'ਚੋਂ ਛੁੱਟ ਕੇ ਤਾਂ ਆਵੇ।'

''ਹਾਂ ਨੂੰਹੇਂ, ਇਹ ਸਭ ਸੋਚ ਕੇ ਤਾਂ ਮੈਂ ਕਿਸੇ ਨੂੰ ਜ਼ਬਾਨ ਨਹੀਂ ਦਿੰਦਾ, ਪਰ ਤੇਰੀ ਸੱਸ ਮੇਰੀ ਜਾਨ ਖਾਂਦੀ ਰਹਿੰਦੀ ਹੈ। ਉਸ ਅਨੁਸਾਰ ਲੜਕਾ ਦਹੇਜੂ ਹੈ, ਇਸ ਕਰਕੇ ਬਹੁਤੇ ਨੁਕਸ ਕੱਢਣ ਨਾਲ ਕੰਮ ਨਹੀਂ ਬਣੇਗਾ। ਪਤਾ ਨਹੀਂ ਉਹਨੂੰ ਏਨੀ ਕਾਹਲ ਕਿਸ ਕਰਕੇ ਹੈ। ਜਿਵੇਂ ਅਸੀਂ ਏਨੇ ਗਏ-ਗੁਜ਼ਰੇ ਹਾਂ ਕਿ ਸਾਡੇ ਘਰ ਕੋਈ ਰਿਸ਼ਤਾ ਲੈ ਕੇ ਨਹੀਂ ਆਏਗਾ। ਹੋਰ ਕੁਝ ਨਹੀਂ ਤਾਂ ਖ਼ਾਨਦਾਨ ਦਾ ਮਾਣ ਤਾਂ ਹਾਲਾਂ ਹੈ। ਨਹੀਂ, ਮੈਂ ਕਿਸੇ ਅਜਿਹੇ ਘਰ ਰਿਸ਼ਤਾ ਨਹੀਂ ਕਰਾਂਗਾ। ਉਸ ਦੇ ਕਹਿਣ ਨਾਲ ਕੋਈ ਫ਼ਰਕ ਨਹੀਂ ਪੈਂਦਾ ?'' ਸਹੁਰਾ ਰੋਹਬ ਨਾਲ ਬੋਲਦਾ।

ਉਨ੍ਹੀਂ ਦਿਨੀਂ ਇਕ ਸ਼ਾਮ ਨੂੰ ਇਕ ਅਜਨਬੀ ਆਦਮੀ ਨੇ ਆ ਕੇ ਪਿੰਡ ਦੀ ਪੱਛਮੀ ਸੀਮਾ ਤੇ ਕੱਚੇ ਚਬੂਤਰੇ ਤੇ ਬੈਠੇ ਲੋਕਾਂ ਵਿਚੋਂ ਇਕ ਨੂੰ ਪੁੱਛਿਆ, ''ਗੋਪੀ ਦਾ ਮਕਾਨ ਕਿਸ ਪਾਸੇ ਪਵੇਗਾ ?

ਗਰਮੀ ਦੀ ਸ਼ਾਮ ਸੀ। ਅੰਧੇਰਾ ਹੋਣ ਵਾਲਾ ਸੀ। ਆਲੇ-ਦੁਆਲੇ ਕਿਉਂਕਿ ਸੰਘਣੇ ਬਾਗ਼ ਸਨ, ਇਸ ਕਰਕੇ ਹਨੇਰਾ ਹੋਰ ਵੀ ਗਹਿਰਾ ਲੱਗਦਾ ਸੀ। ਖਲਿਆਨ ਤੋਂ ਵਿਹਲੇ ਹੋ ਕੇ, ਕਿਸਾਨ ਨਹਾ-ਧੋ ਕੇ ਚਬੂਤਰੇ ਉਪਰ ਆ ਕੇ ਬੈਠ ਗਏ ਸਨ। ਉਹ ਇਕ ਦੂਜੇ ਤੋਂ ਦਿਨ ਭਰ ਦਾ ਹਾਲ-ਚਾਲ ਪੁੱਛ ਰਹੇ ਸਨ। ਇਨ੍ਹਾਂ ਵਿਚੋਂ ਕਈਆਂ ਨੇ ਤਾਂ ਗਿੱਲੇ ਕੱਪੜੇ ਹੀ ਪਾਏ ਹੋਏ ਸਨ। ਕੁਝ ਇਕ ਨੇ ਆਪਣੇ ਗਿੱਲੇ ਕੱਪੜੇ ਕੋਲ ਹੀ ਸੁੱਕਣੇ ਪਾ ਦਿੱਤੇ ਸਨ। ਕਈ ਤਾਂ ਹਾਲਾਂ ਤਲਾਬ ਵਿਚ ਚੁੱਭੀਆਂ ਹੀ ਲਾ ਰਹੇ ਸਨ। ਉਨ੍ਹਾਂ ਦੇ ਖੰਘਣ, ਰਾਮ ਰਾਮ ਕਹਿਣ ਅਤੇ ਪੌੜੀਆਂ ਨਾਲ ਪਾਣੀ ਦੀਆਂ ਲਹਿਰਾਂ ਦੇ ਟਕਰਾਉਣ ਦੀਆਂ ਆਵਾਜ਼ਾਂ ਸੁਣਾਈ ਦੇ ਰਹੀਆਂ ਸਨ। ਬਾਗ਼ ਵਿਚ

ਚਿੜੀਆਂ ਚਹਿਚਹਾ ਰਹੀਆਂ ਸਨ । ਹਵਾ ਬੰਦ ਸੀ । ਪਰ ਤਲਾਬ ਦੇ ਕਿਨਾਰੇ ਹਾਲਾਂ ਵੀ ਠੰਡਕ ਮਹਿਸੂਸ ਹੋ ਰਹੀ ਸੀ ।

ਸਵਾਲ ਸੁਣ ਕੇ ਸਭ ਨੇ ਨਜ਼ਰਾਂ ਉਪਰ ਕੀਤੀਆਂ । ਜੋ ਲੋਕ ਹਾਲਾਂ ਤਲਾਬ ਵਿਚ ਹੀ ਸਨ, ਉਨ੍ਹਾਂ ਨੇ ਆਪਣੀਆਂ ਧੌਣਾਂ ਉੱਚੀਆਂ ਕਰਕੇ ਦੇਖਣ ਦੀ ਕੋਸ਼ਿਸ਼ ਕੀਤੀ । ਇਕ ਨੇ ਤਾਂ ਇਹ ਵੀ ਪੁੱਛਿਆ ਕਿ ਕੌਣ ਹੈ ? ਕਿਸ ਦੇ ਮਕਾਨ ਬਾਰੇ ਪੁੱਛ ਰਿਹਾ ਹੈ ?

ਇਸ ਪਰਦੇਸੀ ਆਦਮੀ ਨੇ ਸਿਰਫ਼ ਲੁੰਗੀ ਹੀ ਪਹਿਨੀ ਹੋਈ ਸੀ । ਉਸ ਦਾ ਸਰੀਰ ਮੋਟਾ-ਤਗੜਾ ਸੀ । ਛਾਤੀ 'ਤੇ ਕਾਲੇ ਘਣੇ ਵਾਲਾਂ ਦਾ ਸਾਇਆ ਸਾਫ਼ ਦਿਖਾਈ ਦੇ ਰਿਹਾ ਸੀ । ਉਸ ਨੇ ਗਲ ਵਿਚ ਕਾਲਾ ਤਬੀਤ ਪਾਇਆ ਹੋਇਆ ਹੈ । ਉਸ ਦਾ ਚਿਹਰਾ ਵੱਡੀਆਂ ਵੱਡੀਆਂ ਮੁੱਛਾਂ ਅਤੇ ਦਾਹੜੀ ਨਾਲ ਢੱਕਿਆ ਹੋਇਆ ਹੈ । ਪਰ ਅੱਖਾਂ ਵਿਚ ਰੋਹਬ ਅਤੇ ਗ਼ਰੂਰ ਹੈ । ਸਿਰ ਦੇ ਵਾਲ ਜਟਾਂ ਵਾਂਗ ਧੌਣ ਤਕ ਲਮਕੇ ਹੋਏ ਹਨ ।

ਜਿਸ ਨੂੰ ਸਵਾਲ ਪੁੱਛਿਆ ਗਿਆ ਸੀ, ਉਸ ਨੇ ਗੋਪੀ ਦੇ ਮਕਾਨ ਦਾ ਪਤਾ ਦੱਸ ਕੇ ਪੁੱਛਿਆ, "ਕਿਥੋਂ ਆ ਰਹੇ ਹੋ ?"

"ਕਾਸ਼ੀ ਜੀ ਤੋਂ ਆ ਰਿਹਾ ਹਾਂ । ਉਥੇ ਜੇਲ੍ਹ ਵਿਚ ਸੀ ।" ਇਹ ਕਹਿ ਕੇ ਅਜਨਬੀ ਅੱਗੇ ਵਲ ਵਧਣ ਹੀ ਵਾਲਾ ਸੀ ਕਿ ਇਕ ਆਦਮੀ ਨੇ ਜਲਦੀ ਨਾਲ ਪੁੱਛਿਆ, ਹਾਂ ਭਰਾਵਾ, ਸੁਣਿਆ ਸੀ ਕਿ ਗੋਪੀ ਵੀ ਕਾਸ਼ੀ ਜੀ ਦੀ ਜੇਲ੍ਹ ਵਿਚ ਹੀ ਹੈ । ਉਥੇ ਉਸ ਨਾਲ ਕੀ ਸੁਨਹਿਰੀ ਭੇਂਟ ਹੋਈ ਸੀ ?"

ਅਜਨਬੀ ਇਕਦਮ ਹੈਰਾਨ ਰਹਿ ਗਿਆ । ਫਿਰ ਕਹਿਣ ਲੱਗਾ, "ਅਸੀਂ ਇਕੱਠੇ ਹੀ ਰਹਿ ਰਹੇ ਸੀ । ਉਸ ਦੀ ਹੀ ਖ਼ਬਰ ਦੱਸਣ ਆਇਆ ਹਾਂ ।"

ਇਹ ਗੱਲ ਸੁਣ ਕੇ ਸਾਰੇ ਜਣੇ ਉਸ ਅਜਨਬੀ ਦੇ ਚੁਫੇਰੇ ਖੜੇ ਹੋ ਗਏ । ਤਲਾਬ ਵਿਚੋਂ ਉਂਝ ਹੀ ਲੋਕ ਨਿਕਲ ਕੇ ਉਥੇ ਇਕੱਠੇ ਹੋ ਗਏ । ਕਈਆਂ ਨੇ ਇਕੋ ਸਮੇਂ ਹੀ ਉਤਸੁਕਤਾ ਨਾਲ ਪੁੱਛਿਆ, "ਭਰਾਵਾ ਦੱਸ, ਉਸ ਦਾ ਕੀ ਹਾਲਚਾਲ ਹੈ ? ਉਹ ਠੀਕ ਤਾਂ ਹੈ ਨਾ ?"

"ਹਾਂ, ਮਜ਼ੇ ਵਿਚ ਹੈ । ਕਿਸੇ ਗੱਲ ਦੀ ਚਿੰਤਾ ਨਹੀਂ ।" ਕਹਿ ਕੇ ਅਜਨਬੀ ਅੱਗੇ ਵਧਿਆ, ਤਾਂ ਸਭ ਜਣੇ ਉਸ ਦੇ ਨਾਲ ਹੀ ਤੁਰ ਪਏ । ਜਿਨ੍ਹਾਂ ਨੇ ਕੱਪੜੇ ਸੁੱਕਣੇ ਪਾਏ ਹੋਏ ਸਨ, ਉਨ੍ਹਾਂ ਨੇ ਉਠਾ ਲਏ । ਇਕ ਦੌੜ ਕੇ ਅੱਗੇ ਖ਼ਬਰ ਦੇਣ ਚਲਾ ਗਿਆ ।

ਉਸ ਦੀ ਛਾਤੀ 'ਤੇ ਸੱਟ ਲੱਗੀ ਸੀ, ਭਰਾਵਾ ਹੁਣ ਤਾਂ ਠੀਕ ਹੈ ਨਾ ?"

"ਹਾਂ ।"

"ਹੋਰ ਵੀ ਪਿੰਡ ਦੇ ਕਈ ਆਦਮੀ ਉਸ ਦੇ ਨਾਲ ਜੇਲ੍ਹ ਗਏ ਸਨ । ਉਨ੍ਹਾਂ ਦਾ ਕੀ ਹਾਲਚਾਲ ਹੈ ?"

"ਉਹ ਸਭ ਉਥੇ ਨਹੀਂ ਹਨ । ਸ਼ਾਇਦ ਸੈਂਟਰਲ ਜੇਲ੍ਹ ਵਿਚ ਹੋਣਗੇ ।"

"ਤਾਂ ਤੁਸੀਂ ਦੋਵੇਂ ਇਕੱਠੇ ਹੀ ਰਹਿੰਦੇ ਸੀ ?"

"ਹਾਂ ।"

"ਤੈਨੂੰ ਕਿਉਂ ਜੇਲ੍ਹ ਹੋ ਗਈ ਸੀ, ਭਰਾਵਾ ? ਤੂੰ ਕਿਥੇ ਦਾ ਰਹਿਣ ਵਾਲਾ ਏਂ ?"

''ਜ਼ਿਮੀਂਦਾਰਾਂ ਵਿਚਕਾਰ ਦੀਯਰ ਦੀ ਜ਼ਮੀਨ ਨੂੰ ਲੈ ਕੇ ਲੜਾਈ ਹੋਈ ਸੀ । ਕੀ ਤੁਹਾਨੂੰ ਇਸ ਬਾਰੇ ਜਾਣਕਾਰੀ ਨਹੀਂ ਹੈ ? ਢਾਈ-ਤਿੰਨ ਸਾਲ ਪਹਿਲਾਂ ਦੀ ਗੱਲ ਹੈ । ਮਟਰੂ ਪਹਿਲਵਾਨ ਨੂੰ ਤੁਸੀਂ ਨਹੀਂ ਜਾਣਦੇ ?''

''ਅਰੇ, ਮਟਰੂ ਪਹਿਲਵਾਨ ?'' ਸਭ ਹੈਰਾਨ ਹੋ ਕੇ ਬੋਲੇ, ''ਜੈ ਗੰਗਾ ਜੀ !''

''ਜੈ ਗੰਗਾ ਜੀ ।''

''ਸਭ ਜਾਣਕਾਰੀ ਹੈ, ਭਰਾਵਾ ਸਭ ! ਉਸ ਦੀ ਧਮਕ ਤਾਂ ਕੋਹਾਂ ਤਕ ਪਹੁੰਚੀ ਸੀ । ਤਾਂ ਤੈਨੂੰ ਸਜ਼ਾ ਹੋ ਗਈ ਸੀ । ਕਿੰਨੇ ਸਾਲ ਦੀ ?''

''ਤਿੰਨ ਸਾਲ ਦੀ ।''

''ਗੋਪੀ ਨੂੰ ਤਾਂ ਪੰਜ ਸਾਲ ਦੀ ਸਜ਼ਾ ਸੁਣਾਈ ਗਈ ਸੀ ਨਾ ? ਉਹ ਕਦੋਂ ਛੁੱਟੇਗਾ ? ਵਿਚਾਰੇ ਦੀ ਘਰ-ਗ੍ਰਿਹਸਤੀ ਬਰਬਾਦ ਹੋ ਗਈ, ਪਤਨੀ ਵੀ ਮਰ ਗਈ ।''

''ਕੀ ਕਿਹਾ ?'' ਮਟਰੂ ਨੇ ਹੈਰਾਨ ਹੋ ਕੇ ਕਿਹਾ ।

''ਤੈਨੂੰ ਨਹੀਂ ਪਤਾ ? ਉਸ ਦੀ ਪਤਨੀ ਤਾਂ ਸਾਲ ਦੇ ਅੰਦਰ ਹੀ ਮਰ ਗਈ ਸੀ । ਕੀ ਗੋਪੀ ਨੂੰ ਕਿਸੇ ਨੇ ਖ਼ਬਰ ਨਹੀਂ ਦਿੱਤੀ ?''

''ਜੇਕਰ ਉਸ ਨੂੰ ਇਸ ਗੱਲ ਦੀ ਖ਼ਬਰ ਹੁੰਦੀ ਤਾਂ ਕੀ ਉਹ ਇਸ ਬਾਰੇ ਮੈਨੂੰ ਨਾ ਦੱਸਦਾ ? ਇਹ ਤਾਂ ਤੁਸੀਂ ਬਹੁਤ ਬੁਰੀ ਖ਼ਬਰ ਸੁਣਾਈ ਹੈ ।''

''ਇਹ ਕੋਈ ਆਪਣੇ ਹੱਥ-ਵੱਸ ਹੈ ਭਰਾਵਾ ? ਭਰਾ ਦੀ ਮੌਤ ਹੋ ਗਈ, ਪਤਨੀ ਵੀ ਚਲ ਵੱਸੀ । ਉਸ ਦੇ ਪਿਤਾ ਦੀ ਗਠੀਏ ਦੀ ਬੀਮਾਰੀ ਏਨੀ ਵੱਧ ਗਈ ਹੈ ਕਿ ਲੱਗਦਾ ਹੈ ਉਸ ਦੀ ਜਾਨ ਲੈ ਕੇ ਹੀ ਰਹੇਗੀ । ਜਵਾਨ ਵਹੁੱਟੀ ਅਲਗ ਕਲਪ ਰਹੀ ਹੈ । ਕੀ-ਕੀ ਦੱਸਾਂ ਭਰਾਵਾ ? ਮਾੜੇ ਦਿਨ ਆਉਂਦੇ ਹਨ, ਤਾਂ ਅਕਲ ਵੀ ਕੰਮ ਨਹੀਂ ਕਰਦੀ ਭਰਾਵਾ । ਉਨ੍ਹਾਂ ਦਾ ਇਕ ਜ਼ਮਾਨਾ ਉਹ ਸੀ, ਇਕ ਅੱਜ ਇਹ ਹੈ । ਯਾਦ ਆਉਂਦੀ ਹੈ ਤਾਂ ਕਲੇਜਾ ਮੂੰਹ ਨੂੰ ਆਉਂਦਾ ਹੈ...ਇਧਰ ਦੀ ਆਓ ।''

ਦੂਰ ਤੋਂ ਹੀ ਰੋਣ ਦੀ ਆਵਾਜ਼ ਸੁਣਾਈ ਦਿੱਤੀ । ਮਾਂ-ਭਾਬੀ ਖ਼ਬਰ ਸੁਣਦਿਆਂ ਹੀ ਰੋਣ ਲੱਗ ਪਈਆਂ ਸਨ । ਪੁਰਾਣੀਆਂ ਗੱਲਾਂ ਨੂੰ ਯਾਦ ਕਰ ਕੇ ਉਹ ਝੂਰ ਝੂਰ ਕੇ ਰੋ ਰਹੀਆਂ ਸਨ । ਸੁਣ ਕੇ ਮੁਹੱਲੇ ਦੀਆਂ ਜੋ ਔਰਤਾਂ ਇਕੱਠੀਆਂ ਹੋਈਆਂ ਸਨ ਉਨ੍ਹਾਂ ਨੂੰ ਸਮਝਾ ਕੇ ਚੁੱਪ ਕਰਾ ਰਹੀਆਂ ਸਨ ! ਬਾਪ ਕਿਸੇ ਤਰ੍ਹਾਂ ਉੱਠ ਕੇ ਦੀਵਾਰ ਦਾ ਸਹਾਰਾ ਲੈ ਕੇ ਬੈਠ ਗਿਆ ਸੀ । ਉਹ ਵੀ ਮਨ ਹੀ ਮਨ ਵਿਚ ਰੋ ਰਿਹਾ ਸੀ ।

ਕਿਸੇ ਨੇ ਇਕ ਖਟੋਲਾ ਲਿਆ ਕੇ ਬੁੱਢੇ ਦੀ ਮੰਜੀ ਦੇ ਕੋਲ ਰੱਖ ਦਿੱਤਾ, ਕਿਸੇ ਨੇ ਦੀਵਾ ਲਿਆ ਕੇ ਆਲੇ ਵਿਚ ਰੱਖ ਦਿੱਤਾ ।

ਮਟਰੂ ਨੇ ਬਜ਼ੁਰਗ ਦੇ ਪੈਰੀਂ ਹੱਥ ਲਾਇਆ । ਬੁੱਢੇ ਨੇ ਖ਼ੁਸ਼ੀ ਨਾਲ ਅਸ਼ੀਰਵਾਦ ਦਿੱਤੀ । ਫਿਰ ਪੁੱਛਿਆ,''ਮੇਰੇ ਗੋਪੀ ਦਾ ਕੀ ਹਾਲ ਹੈ ?'' ਅਤੇ ਫੁੱਟ ਫੁੱਟ ਕੇ ਰੋ ਪਿਆ ।

ਉਥੇ ਕਿੰਨੇ ਹੀ ਲੋਕ ਗੋਪੀ ਬਾਰੇ ਜਾਣਨ ਲਈ ਇਕੱਠੇ ਹੋ ਗਏ ਸਨ । ਮਟਰੂ ਇਕਦਮ ਖ਼ਾਮੋਸ਼ ਬੈਠਾ ਸੀ । ਲੋਕ ਵੀ ਆਪਸ ਵਿਚ ਗੱਲਾਂ ਕਰ ਕੇ ਠੰਡੀਆਂ ਆਹਾਂ ਭਰਨ ਲੱਗੇ । ਕਈ ਲੋਕ ਬੁੱਢੇ ਨੂੰ ਵੀ ਸਮਝਾਉਣ ਲੱਗੇ, ''ਪਿਤਾ ਜੀ ਤੁਸੀਂ ਨਾ ਰੋਵੋ । ਤੁਹਾਡੀ ਸਿਹਤ ਤਾਂ ਉਂਝ ਵੀ ਖ਼ਰਾਬ ਹੈ, ਹੋਰ ਖ਼ਰਾਬ ਹੋ ਜਾਵੇਗੀ । ਬਹੁਤ ਕੱਟ

ਗਈ ਹੈ, ਥੋੜ੍ਹੇ ਦਿਨ ਹੋਰ ਬਾਕੀ ਹਨ, ਉਹ ਵੀ ਬੀਤ ਜਾਣਗੇ । ਜਿਸ ਪਰਮਾਤਮਾ ਨੇ ਬੁਰੇ ਦਿਨ ਦਿਖਾਏ ਹਨ, ਉਹੀ ਚੰਗੇ ਦਿਨ ਵੀ ਦਿਖਾਏਗਾ ।''

''ਪਾਣੀ-ਧਾਣੀ ਤਾਂ ਪੀਵੇਂਗਾ ਭਰਾਵਾ ?'' ਇਕ ਨੇ ਪੁੱਛਿਆ ।

''ਇਹ ਵੀ ਪੁੱਛਣ ਵਾਲੀ ਗੱਲ ਹੈ ? ਬਹੁਤ ਜਲਦੀ ਵਿਚ ਸੀ । ਥੱਕਿਆ-ਹਾਰਿਆ ਆਇਆ ਹੈ ।'' ਇਕ ਬੁੱਢੇ ਨੇ ਕਿਹਾ, ''ਹੱਥ-ਮੂੰਹ ਧੋ ਕੇ ਠੰਡਾ ਲਵੋ, ਪੁੱਤਰ । ਅੱਜ ਦੀ ਰਾਤ ਸਾਡੇ ਕੋਲ ਹੀ ਠਹਿਰ ਜਾਵੋ । ਇਨ੍ਹਾਂ ਵਿਚਾਰਿਆਂ ਨੂੰ ਥੋੜ੍ਹਾ ਢਾਰਸ ਮਿਲ ਜਾਵੇਗਾ ।''

ਮਟਰੂ ਦੇ ਮੂੰਹ 'ਚੋਂ ਇਕ ਸ਼ਬਦ ਵੀ ਨਹੀਂ ਨਿਕਲ ਰਿਹਾ ਸੀ । ਉਹ ਤਾਂ ਕੁਝ ਹੋਰ ਹੀ ਸੋਚ ਕੇ ਆਇਆ ਸੀ । ਉਸ ਨੂੰ ਇਸ ਗੱਲ ਦੀ ਬਿਲਕੁਲ ਖ਼ਬਰ ਨਹੀਂ ਸੀ ਕਿ ਉਹ ਕਿੰਨੇ ਲੋਕਾਂ ਦਾ ਦਰਦ ਮੁੜ ਤਾਜ਼ਾ ਕਰਨ ਜਾ ਰਿਹਾ ਹੈ।

ਹੌਲੀ ਹੌਲੀ ਬਹੁਤ ਦੇਰ ਬਾਅਦ ਗ਼ਮ ਦਾ ਸ਼ੂਕਦਾ ਦਰਿਆ ਸ਼ਾਂਤ ਹੋਇਆ । ਇਕ ਇਕ ਕਰ ਕੇ ਲੋਕ ਚਲੇ ਗਏ, ਤਾਂ ਬੁੱਢੇ ਨੇ ਕਿਹਾ, ਪੁੱਤਰ, ਹੁਣ ਮੂੰਹ-ਹੱਥ ਧੋ ਲੈ । ਤੇਰਾ ਆਦਰ-ਸਤਿਕਾਰ ਕਰਨ ਵਾਲਾ ਇਥੇ ਕੋਈ ਨਹੀਂ ਹੈ । ਬੁਰਾ ਨਾ ਮਨਾਉਣਾ । ਤੇਰੀ ਸਿਫ਼ਤ ਅਸੀਂ ਸੁਣ ਲਈ ਹੈ । ਤੂੰ ਖ਼ਬਰ ਦੇਣ ਆ ਗਿਆ ਤਾਂ ਸਾਨੂੰ ਥੋੜ੍ਹਾ ਧੀਰਜ ਮਿਲ ਗਿਆ । ਪਰਮਾਤਮਾ ਤੈਨੂੰ ਹਮੇਸ਼ਾਂ ਸੁੱਖੀ ਰੱਖੇ ।''

ਮਟਰੂ ਮੂੰਹ-ਹੱਥ ਧੋ ਕੇ ਬੈਠਾ ਹੀ ਸੀ ਕਿ ਮਾਂ ਅੰਦਰੋਂ ਮੁੜ ਕੇ ਸ਼ਰਬਤ ਦਾ ਗਲਾਸ ਭਰ ਕੇ ਲੈ ਆਈ । ਮਟਰੂ ਨੇ ਉਸ ਦੇ ਵੀ ਪੈਰੀਂ ਹੱਥ ਲਾਇਆ । ਬੁੱਢੀ ਦੁਪੱਟੇ ਨਾਲ ਆਪਣੇ ਹੰਝੂ ਪੂੰਝ ਰਹੀ ਸੀ । ਗ਼ਮ ਦੀ ਮਾਰੀ ਵਿਚਾਰੀ ਅਹਿਲ ਖੜੀ ਸੀ ।

ਸ਼ਰਬਤ ਪੀ ਕੇ ਮਟਰੂ ਜਿਵੇਂ ਖ਼ੁਦ ਨੂੰ ਹੀ ਕਹਿ ਰਿਹਾ ਸੀ, ''ਮਾਤਾ ਜੀ, ਕੋਈ ਫ਼ਿਕਰ ਵਾਲੀ ਗੱਲ ਨਹੀਂ ਹੈ । ਗੋਪੀ ਠੀਕ-ਠਾਕ ਹੈ । ਅਸੀਂ ਤਾਂ ਇਕੱਠੇ ਹੀ ਖਾਂਦੇ-ਪੀਂਦੇ ਅਤੇ ਇਕੱਠੇ ਹੀ ਸੌਂਦੇ ਸੀ । ਉਹ ਇਕ ਹੀ ਗੱਲ ਕਰ ਕੇ ਦੁਖੀ ਹੁੰਦਾ ਹੈ ਕਿ ਘਰ ਦੀ ਕੋਈ ਖ਼ਬਰ ਨਹੀਂ ਮਿਲਦੀ ।''

''ਕੀ ਦੱਸਾਂ ਪੁੱਤਰ ? ਜੋ ਆਉਣ-ਜਾਣ ਵਾਲਾ ਸੀ, ਉਸ ਦੀ ਹਾਲਤ ਤਾਂ ਤੁਸੀਂ ਦੇਖ ਹੀ ਰਹੇ ਹੋ । ਪਹਿਲਾਂ ਉਸ ਦੇ ਸਾਲੇ ਅਤੇ ਸਹੁਰਾ ਚਲੇ ਜਾਂਦੇ ਸਨ । ਇਧਰ ਇਹ ਵੀ ਭੁੱਲ ਗਏ ਹਨ । ਉਨ੍ਹਾਂ ਨੂੰ ਹੁਣ ਸਾਡੇ ਨਾਲ ਕੀ ਮਤਲਬ ਹੈ ?'' ਸਿਸਕੀਆਂ ਲੈਂਦੀ ਬੁੱਢੀ ਨੇ ਕਿਹਾ ।

''ਠੀਕ ਹੈ, ਪਰ ਚਿੱਠੀ-ਪੱਤਰ ਤਾਂ ਭੇਜਿਆ ਜਾ ਸਕਦਾ ਸੀ ?''

''ਸਾਨੂੰ ਇਸ ਬਾਰੇ ਕੋਈ ਜਾਣਕਾਰੀ ਹੀ ਨਹੀਂ ਕਿ ਉਥੇ ਚਿੱਠੀ ਪਹੁੰਚ ਸਕਦੀ ਹੈ ।''

''ਹਾਂ-ਹਾਂ, ਕਿਉਂ ਨਹੀਂ ? ਮਹੀਨੇ ਵਿਚ ਇਕ ਚਿੱਠੀ ਤਾਂ ਮਿਲਦੀ ਹੀ ਹੈ ।''

''ਫਿਰ ਤਾਂ ਕੱਲ੍ਹ ਹੀ ਲਿਖਵਾ ਕੇ ਪਾ ਦਿਆਂਗੀ ।''

''ਹੁਣ ਨਾ ਪਾਉਣਾ । ਮੈਂ ਭਿਜਵਾ ਦਿਆਂਗਾ । ਤੁਸੀਂ ਹੁਣ ਉਸ ਦੇ ਬਾਰੇ ਚਿੰਤਾ ਨਾ ਕਰੋ । ਹਾਂ, ਸੁਣਿਆ ਹੈ ਕਿ ਉਸ ਦੀ ਪਤਨੀ ਵੀ ਇਸ ਦੁਨੀਆ ਤੋਂ ਰੁਖ਼ਸਤ ਹੋ

ਗਈ ਹੈ । ਉਸ ਨੂੰ ਤਾਂ ਇਸ ਬਾਰੇ ਕੋਈ ਜਾਣਕਾਰੀ ਹੀ ਨਹੀਂ ਹੈ ।''

''ਮੈਂ ਹੀ ਮਨ੍ਹਾ ਕਰ ਦਿੱਤਾ ਸੀ, ਪੁੱਤਰ । ਦੁੱਖ ਦੀ ਖ਼ਬਰ ਕਿਵੇਂ ਭੇਜਦੀ ? ਉਥੇ ਤਾਂ ਉਸ ਨੂੰ ਧੀਰਜ ਦੇਣ ਵਾਲਾ ਵੀ ਕੋਈ ਨਹੀਂ ਸੀ ।''

''ਪਤਨੀ ਦਾ ਕੀ ਹੈ ?'' ਬੁੱਢੇ ਨੇ ਕਿਹਾ, ''ਉਹ ਜੇਲ੍ਹ 'ਚੋਂ ਛੁੱਟ ਕੇ ਤਾਂ ਆਵੇ । ਇਥੇ ਤਾਂ ਰੋਜ਼ ਕਿੰਨੇ ਹੀ ਲੋਕ ਰਿਸ਼ਤੇ ਦੀ ਗੱਲ ਕਰਨ ਆਉਂਦੇ ਹਨ । ਫਿਰ ਅਜਿਹੀ ਵਹੁੱਟੀ ਲਿਆ ਕੇ ਦੇਵਾਂਗਾ ਕਿ...''

''ਨਹੀਂ ਕਾਕਾ, ਇਸ ਵਾਰ ਉਸ ਦਾ ਵਿਆਹ ਮੈਂ ਕਰਾਵਾਂਗਾ । ਤੁਸੀਂ ਬੀਮਾਰ ਆਦਮੀ ਹੋ, ਆਰਾਮ ਕਰੋ । ਮੈਂ ਸਭ ਨਜਿੱਠ ਲਵਾਂਗਾ । ਉਸ ਨੂੰ ਆ ਤੇ ਲੈਣ ਦੇ । ਤੈਨੂੰ ਸ਼ਾਇਦ ਇਹ ਪਤਾ ਨਹੀਂ ਕਿ ਮੈਂ ਉਸ ਨੂੰ ਆਪਣੇ ਛੋਟੇ ਭਰਾ ਨਾਲੋਂ ਵੀ ਵੱਧ ਪਿਆਰ ਕਰਦਾ ਹਾਂ ! ਅਤੇ, ਕਾਕਾ, ਉਹ ਵੀ ਮੈਨੂੰ ਘੱਟ ਨਹੀਂ ਮੰਨਦਾ । ਹਾਂ, ਉਸ ਦੀ ਭਾਬੀ ਤਾਂ ਠੀਕ ਹੈ ? ਉਸ ਨੂੰ ਉਹ ਬਹੁਤ ਯਾਦ ਕਰਦਾ ਹੈ ।''

ਦਰਵਾਜ਼ੇ ਓਹਲੇ ਖੜੀ ਹੋ ਕੇ ਭਾਬੀ ਸਭ ਕੁਝ ਸੁਣ ਰਹੀ ਸੀ, ਇਸ ਗੱਲ ਦੀ ਕਿਸੇ ਨੂੰ ਖ਼ਬਰ ਨਹੀਂ ਸੀ । ਬੁੱਢੀ ਬੋਲੀ, ''ਉਸ ਦਾ ਹੁਣ ਕੀ ਅੱਛਾ ਤੇ ਕੀ ਬੁਰਾ ਪੁੱਤਰ ? ਜਦ ਕਿਸਮਤ ਹੀ ਧੋਖਾ ਦੇ ਗਈ ਤਾਂ ਉਸ ਦੀ ਜ਼ਿੰਦਗੀ ਵਿਚ ਫਿਰ ਕੀ ਰਹਿ ਗਿਆ ? ਜਦੋਂ ਤਕ ਜੀਏਗੀ, ਪਈ ਰਹੇਗੀ । ਉਸ ਦੇ ਭਰਾ-ਬਾਪ ਨੇ ਵੀ ਉਸ ਦੀ ਕੋਈ ਖ਼ਬਰ ਨਹੀਂ ਲਈ ।''

ਗੋਪੀ ਨੂੰ ਉਸ ਦੀ ਬਹੁਤ ਚਿੰਤਾ ਰਹਿੰਦੀ ਹੈ । ਵਿਚਾਰਾ ਰਾਤ-ਦਿਨ ਭਾਬੀ ਦੀ ਰੱਟ ਲਾਈ ਰੱਖਦਾ ਹੈ । ਕੀ ਇਨ੍ਹਾਂ ਦੋਵਾਂ ਵਿਚਾਲੇ ਬਹੁਤ ਮੁਹੱਬਤ ਸੀ ?'' ਮਟਰੂ ਨੇ ਪੁੱਛਿਆ ।

ਪੁੱਤਰ ਬਹੂ ਤਾਂ ਬਿਲਕੁਲ ਗਊ ਹੈ ।'' ਬੁੱਢੇ ਨੇ ਕਿਹਾ, ''ਉਸ ਦੀ ਸੇਵਾ ਕਾਰਨ ਹੀ ਮੇਰੀ ਜ਼ਿੰਦਗੀ ਬਚੀ ਹੋਈ ਹੈ । ਉਸ ਦੀ ਸੁੰਨੀ ਮਾਂਗ ਦੇਖ ਕੇ ਮੇਰਾ ਕਲੇਜਾ ਫਟਦਾ ਹੈ । ਇਸ ਉਮਰ ਵਿਚ ਅਜਿਹੀ ਬਿਪਤਾ ਨੇ ਉਸ ਨੂੰ ਘੇਰ ਲਿਆ । ਫਿਰ ਵੀ ਪੁੱਤਰ, ਮੇਰੇ ਹੁੰਦੇ ਹੋਏ ਉਸ ਨੂੰ ਕੋਈ ਦੁੱਖ ਨਹੀਂ ਪਹੁੰਚੇਗਾ । ਉਹ ਮੇਰੀ ਵੱਡੀ ਨੂੰਹ ਹੈ, ਇਕ ਦਿਨ ਘਰ ਦੀ ਮਾਲਕਨ ਉਹੀ ਬਣੇਗੀ । ਉਹ ਦੇਵੀ ਹੈ, ਦੇਵੀ !''

ਬੁੱਢੀ ਮਨ-ਹੀ-ਮਨ ਵਿਚ ਇਹ ਸਭ ਸੁਣ ਕੇ ਕੁੜ੍ਹਦੀ ਰਹੀ । ਉਸ ਤੋਂ ਜਦ ਸਹਿਆ ਨਾ ਗਿਆ ਤਾ ਬੋਲੀ, ''ਖਾਣਾ ਤਿਆਰ ਹੈ । ਹੁਣੇ ਖਾਓਗੇ ਜਾਂ...''

## 9

ਤਿਰਵਾਹੀ ਦੇ ਕਿਸਾਨਾਂ ਵਿਚ ਕੁਦਰਤੀ ਰੂਪ ਨਾਲ ਉਤਸ਼ਾਹ ਅਤੇ ਉੱਦਮ ਹੁੰਦਾ ਹੈ । ਮੀਲਾਂ ਤਕ ਫੈਲੇ ਹੋਏ ਖੁੱਲ੍ਹੇ ਮੈਦਾਨ, ਸਰਕੰਡੇ ਦੇ ਜੰਗਲ ਅਤੇ ਨਦੀ ਨਾਲ ਉਨ੍ਹਾਂ ਦਾ ਬਚਪਨ ਤੋਂ ਹੀ ਸੰਬੰਧ ਸਥਾਪਤ ਹੋ ਜਾਂਦਾ ਹੈ । ਨਿਡਰ ਹੋ ਕੇ ਜੰਗਲਾਂ ਵਿਚ ਗਊਆਂ ਮੱਝਾਂ ਚਰਾਉਣਾ, ਘਾਹ-ਲੱਕੜੀ ਕੱਟਣਾ, ਨਦੀ ਵਿਚ ਨਹਾਉਣਾ, ਕਿਸ਼ਤੀ ਚਲਾਉਣਾ,

ਅਖਾੜੇ ਵਿਚ ਲੜਨਾ ਅਤੇ ਮੱਝਾਂ ਦਾ ਦੁੱਧ ਪੀਣ ਨਾਲ ਹੀ ਉਨ੍ਹਾਂ ਦੀ ਜ਼ਿੰਦਗੀ ਸ਼ੁਰੂ ਹੁੰਦੀ ਹੈ ਅਤੇ ਇਨ੍ਹਾਂ ਦੇ ਵਿਚ ਬੀਤ ਵੀ ਜਾਂਦੀ ਹੈ। ਪ੍ਰਕ੍ਰਿਤੀ ਦੀ ਗੋਦ ਵਿਚ ਖੇਡਣ, ਸਾਫ਼ ਹਵਾ ਵਿਚ ਸਾਹ ਲੈਣ, ਨਿਰਮਲ ਜਲ ਪੀਣ, ਦੁੱਧ-ਦਹੀਂ ਪੀਣ-ਖਾਣ ਅਤੇ ਕਸਰਤ ਦੇ ਸ਼ੌਕ ਕਾਰਨ ਸਭ ਹੱਟੇ-ਕੱਟੇ, ਮਜ਼ਬੂਤ ਅਤੇ ਸੁਭਾਅ ਦੇ ਅੱਖੜ ਹੁੰਦੇ ਹਨ। ਅਸੀਮ ਜੰਗਲਾਂ ਅਤੇ ਮੈਦਾਨਾਂ ਦਾ ਫੈਲਾਅ ਇਨ੍ਹਾਂ ਦੇ ਦਿਲ-ਦਿਮਾਗ਼ ਵਿਚ ਵੀ ਜਿਵੇਂ ਸਵੱਛਤਾ ਅਤੇ ਸੁਤੰਤਰਤਾ ਦਾ ਭਾਵ ਬਚਪਨ ਤੋਂ ਹੀ ਭਰ ਦਿੰਦਾ ਹੈ। ਫਿਰ ਜ਼ਿਮੀਂਦਾਰਾਂ ਦੀ ਬਸਤੀ ਇਥੋਂ ਕਿਤੇ ਦੂਰ ਹੁੰਦੀ ਹੈ। ਇਥੋਂ ਹੀ ਉਹ ਇਸ ਤੇ ਜ਼ੋਰ-ਜ਼ਬਰਦਸਤੀ, ਜ਼ੁਲਮ-ਜ਼ਿਆਦਤੀ ਦੀ ਭਾਵਨਾ ਨੂੰ ਪਨਪਣ ਨਹੀਂ ਦਿੰਦੇ ਜੋ ਆਲੇ-ਦੁਆਲੇ ਦੇ ਕਿਸਾਨਾਂ ਨੂੰ ਗ਼ੁਲਾਮ ਬਣਾ ਦਿੰਦੀ ਹੈ। ਬਲਕਿ ਇਸ ਦੇ ਵਿਰੁੱਧ ਜ਼ਿਮੀਂਦਾਰ ਉਥੋਂ ਦੇ ਰਹਿਣ ਵਾਲਿਆਂ ਤੋਂ ਮਨ ਹੀ ਮਨ ਵਿਚ ਡਰਦੇ ਹਨ। ਉਨ੍ਹਾਂ ਦੀ ਤਾਕਤ, ਉਨ੍ਹਾਂ ਦੇ ਵਾਤਾਵਰਣ, ਉਨ੍ਹਾਂ ਦੇ ਅੱਖੜਪਨ ਅਤੇ ਮਰ-ਮਿਟਣ ਦੀ ਸਾਹਸੀ ਭਾਵਨਾ ਅੱਗੇ, ਜ਼ਿਮੀਂਦਾਰ ਜਾਣਦੇ ਹਨ ਕਿ ਉਨ੍ਹਾਂ ਦਾ ਕੋਈ ਵੱਸ ਨਹੀਂ ਚਲ ਸਕਦਾ। ਇਸ ਕਾਰਨ ਹੀ ਉਹ ਉਨ੍ਹਾਂ ਨਾਲ ਸਮਝੌਤਾ ਕਰਨ ਲਈ ਤਿਆਰ ਰਹਿੰਦੇ ਹਨ। ਕਿਤੇ ਕੋਈ ਜ਼ਿਆਦਤੀ ਵੀ ਕਰ ਜਾਂਦੇ ਹਨ, ਲਗਾਨ ਨਹੀਂ ਦਿੰਦੇ ਜਾਂ ਅੱਧਾ-ਪਚੱਧਾ ਦਿੰਦੇ ਹਨ, ਤਾਂ ਵੀ ਕੋਈ ਖ਼ਾਸ ਧਿਆਨ ਨਹੀਂ ਦਿੰਦੇ, ਉਨ੍ਹਾਂ ਨਾਲ ਟੱਕਰ ਲੈਣ ਦੀ ਹਿੰਮਤ ਨਹੀਂ ਕਰਦੇ। ਪੁਲੀਸ ਵੀ ਸਿੱਧੇ ਤੌਰ ਤੇ ਉਨ੍ਹਾਂ ਦੇ ਮੁਕਾਬਲੇ ਖੜੇ ਹੋਣ ਤੋਂ ਕਤਰਾਉਂਦੀ ਹੈ। ਜਦ ਕੋਈ ਜ਼ਿਮੀਂਦਾਰ ਬਹੁਤ ਜ਼ੋਰ ਪਾ ਕੇ ਅਤੇ ਰਿਸ਼ਵਤ ਦੇ ਕੇ ਪੁਲੀਸ ਨੂੰ ਮਜਬੂਰ ਕਰਦਾ ਹੈ ਤਾਂ ਪੁਲੀਸ ਖ਼ਾਨਾਪੂਰਤੀ ਲਈ ਇਕ ਅੱਧੇ ਨੂੰ ਫੜ ਕੇ ਆਪਣੀ ਹੋਂਦ ਦਾ ਅਹਿਸਾਸ ਕਰਵਾ ਦਿੰਦੀ ਹੈ। ਇਸ ਤੋਂ ਵੱਧ ਕੁਝ ਨਹੀਂ।

ਉਹ ਜਿੰਨੇ ਸਵੱਛ, ਸੁਤੰਤਰ ਅਤੇ ਤਾਕਤਵਰ ਹੁੰਦੇ ਹਨ, ਓਨੇ ਹੀ ਬੱਜਰ ਮੂਰਖ ਵੀ। ਗੱਲ ਗੱਲ 'ਤੇ ਲਾਠੀ ਚੁੱਕ ਲੈਣਾ, ਖ਼ੂਨ-ਖ਼ਰਾਬਾ ਕਰ ਦੇਣਾ, ਇਕ ਦੂਜੇ ਨਾਲ ਲੜ ਪੈਣਾ, ਫ਼ਸਲ ਕੱਟ ਲੈਣਾ, ਖਲਿਆਨ ਨੂੰ ਅੱਗ ਲਾ ਦੇਣਾ ਜਾਂ ਕਿਸੇ ਨੂੰ ਲੁੱਟ ਲੈਣਾ ਰੋਜ਼ ਦੀ ਗੱਲ ਹੁੰਦੀ ਹੈ। ਦਿਮਾਗ਼ ਲਾ ਕੇ, ਸੋਚ-ਵਿਚਾਰ ਕੇ ਉਹ ਕੋਈ ਮਾਮਲਾ ਤੈਅ ਕਰਨਾ ਜਾਣਦੇ ਹੀ ਨਹੀਂ। ਉਹ ਸਮਝਦੇ ਹਨ ਕਿ ਹਰ ਮਰਜ਼ ਦੀ ਦਵਾਈ ਲਾਠੀ ਹੈ, ਜ਼ੋਰ ਹੈ। ਜਿਧਰ ਕੋਈ ਅੱਗੇ ਅੱਗੇ ਨੱਸਿਆ, ਸਭ ਉਸ ਦੇ ਪਿੱਛੇ ਲੱਗ ਜਾਂਦੇ ਹਨ। ਜਿਸ ਦੇ ਮੂੰਹੋਂ ਪਹਿਲੀ ਗੱਲ ਸੁਣ ਲਈ, ਸਭ ਉਸ ਨੂੰ ਹੀ ਲੈ ਕੇ ਗੱਲਾਂ ਸ਼ੁਰੂ ਕਰ ਦਿੰਦੇ ਹਨ। ਕੋਈ ਤਰਕ, ਕੋਈ ਬਹਿਸ, ਕੋਈ ਗੱਲਬਾਤ, ਕੋਈ ਸਮਝੌਤਾ ਉਹ ਨਹੀਂ ਜਾਣਦੇ। ਕਿਸੇ ਗੱਲ ਤੇ ਅੜਨਾ ਅਤੇ ਜਾਨ ਦੇ ਕੇ ਉਸ ਨੂੰ ਨਿਭਾਉਣਾ ਉਹ ਖ਼ੂਬ ਜਾਣਦੇ ਹਨ। ਉਹ ਤਾਕਤ, ਸਾਹਸ ਅਤੇ ਮਰ-ਮਿਟਣ ਦੀ ਭਾਵਨਾ ਦੀ ਕਦਰ ਕਰਦੇ ਹਨ। ਸਭ ਤੋਂ ਜ਼ਿਆਦਾ ਤਾਕਤਵਰ ਵਿਅਕਤੀ ਹੀ ਉਨ੍ਹਾਂ ਦਾ ਨੇਤਾ ਹੋ ਸਕਦਾ ਹੈ। ਜਾਂ ਫਿਰ ਅਖਾੜੇ ਦਾ ਪਹਿਲਵਾਨ, ਮੋਰਚੇ ਤੇ ਸਭ ਤੋਂ ਅੱਗੇ ਲਾਠੀਆਂ ਚਲਾਉਣ ਵਾਲਾ, ਉਛਲ ਰਹੀ ਨਦੀ ਨੂੰ ਪਾਰ ਕਰਨ ਵਾਲਾ, ਕਿਸੇ ਵੱਡੇ ਜ਼ਿਮੀਂਦਾਰ ਨਾਲ ਟੱਕਰ ਲੈਣ ਵਾਲਾ, ਉਸ ਨੂੰ ਥੱਪੜ ਤਕ ਮਾਰ ਦੇਣ ਵਾਲਾ ਜਾਂ ਫਿਰ ਸ਼ਰੇਆਮ ਗਾਲ੍ਹੀ ਦੇ ਕੇ ਉਸ ਦੀ ਇੱਜ਼ਤ ਉਤਾਰਨ ਵਾਲਾ ਹੀ ਉਨ੍ਹਾਂ ਦਾ ਨੇਤਾ ਹੋ ਸਕਦਾ ਹੈ।

ਉਨ੍ਹਾਂ ਦੀ ਸਭ ਤੋਂ ਵੱਡੀ ਕਮਜ਼ੋਰੀ ਖੇਤ ਅਤੇ ਪਸ਼ੂ ਹਨ । ਖੇਤ ਲਈ ਉਹ ਜਾਨ ਦਿੰਦੇ ਹਨ । ਕਿਸੇ ਵੀ ਮੁੱਲ ਤੇ ਖੇਤ ਲੈਣ ਲਈ ਤਿਆਰ ਰਹਿੰਦੇ ਹਨ । ਉਨ੍ਹਾਂ ਦੀ ਇਸ ਕਮਜ਼ੋਰੀ ਤੋਂ ਜ਼ਿਮੀਂਦਾਰ ਅਕਸਰ ਫ਼ਾਇਦਾ ਉਠਾਉਂਦੇ ਹਨ, ਉਨ੍ਹਾਂ ਨੂੰ ਬੇਵਕੂਫ਼ ਬਣਾਉਂਦੇ ਹਨ । ਇਕ ਬਲਦ ਜਾਂ ਮੱਝ ਖ਼ਰੀਦਣੀ ਹੋਵੇ ਤਾਂ ਉਹ ਝੁੰਡ ਬਣਾ ਕੇ, ਪੱਲੇ ਸੱਤੂ ਬੰਨ੍ਹ ਲੈਂਦੇ ਹਨ । ਮੁੱਲ ਕਰਨ ਵੇਲੇ ਵੀ ਉਹ ਆਪਣਾ ਅੱਖੜ ਸੁਭਾਅ ਨਹੀਂ ਛੱਡਦੇ । ਜੋ ਕੀਮਤ ਉਹ ਮੁਨਾਸਿਬ ਸਮਝਦੇ ਹਨ ਬਸ ਉਸ 'ਤੇ ਹੀ ਉਹ ਅੜੇ ਰਹਿੰਦੇ ਹਨ । ਇਸ ਤੋਂ ਇਲਾਵਾ ਕੋਈ ਹੋਰ ਕੀਮਤ ਕਿਵੇਂ ਮੁਨਾਸਿਬ ਹੋ ਸਕਦੀ ਹੈ । ਉਹ ਅੜ ਜਾਣਗੇ, ਧਰਨਾ ਦੇ ਦੇਣਗੇ, ਡਰਾਉਣ ਧਮਕਾਉਣਗੇ, ਲਾਠੀਆਂ ਦਿਖਾਉਣਗੇ । ਵੇਚਣ ਵਾਲਾ ਮੰਨ ਗਿਆ, ਤਾਂ ਠੀਕ ਹੈ । ਨਹੀਂ ਤਾਂ ਰਾਤ-ਬਰਾਤੇ ਉਹ ਉਸ ਨੂੰ ਖੁੰਡੇ ਤੋਂ ਖੋਲ੍ਹ ਕੇ ਲੈ ਜਾਣਗੇ ਅਤੇ ਦੀਯਰ ਦੇ ਜੰਗਲ ਵਿਚ ਉਸ ਨੂੰ ਕਿਤੇ ਛੁਪਾ ਕੇ ਆਪਣੀ ਬਹਾਦਰੀ ਦੇ ਕਿੱਸੇ ਸੁਨਾਉਣਗੇ ਅਤੇ ਗੱਲਾਂ ਕਰਨਗੇ । ਇਥੇ ਇਹ ਕੰਮ ਕਿਸੇ ਤਰ੍ਹਾਂ ਵੀ ਖ਼ਰਾਬ ਨਹੀਂ ਸਮਝਿਆ ਜਾਂਦਾ ।

ਮਟਰੂ ਨੇ ਜਦ ਉਨ੍ਹਾਂ ਨੂੰ ਦੀਯਰ ਦੇ ਖੇਤਾਂ ਦੇ ਬਾਰੇ ਵਿਚ ਸਮਝਾਇਆ ਸੀ, ਤਾਂ ਕਿਉਂਕਿ ਇਹ ਇਕ ਪਹਿਲਵਾਨ, ਬਹਾਦਰ, ਨਿਡਰ ਅਤੇ 'ਗੰਗਾ ਮਾਂ' ਦੇ ਭਗਤ ਦੀ ਗੱਲ ਸੀ, ਉਹ ਚੁੱਪ ਹੋ ਗਏ ਸਨ । ਫਿਰ ਮਟਰੂ ਦੇ ਜੇਲ੍ਹ ਚਲੇ ਜਾਣ ਬਾਅਦ ਜ਼ਿਮੀਂ-ਦਾਰਾਂ ਦੀਆਂ ਦੂਜੀਆਂ ਗੱਲਾਂ ਉਨ੍ਹਾਂ ਦੀ ਸਮਝ ਵਿਚ ਕਿਵੇਂ ਆਉਂਦੀਆਂ ? ਇਥੋਂ ਤਕ ਕਿ ਜ਼ਿਮੀਂਦਾਰਾਂ ਨੇ ਉਨ੍ਹਾਂ ਨੂੰ ਲਾਲਚ ਦਿੱਤਾ ਕਿ ਉਹ ਜਿਥੇ ਚਾਹੁਣ, ਖੇਤੀ ਕਰਨ ਅਤੇ ਕੁਝ ਨਾ ਦੇਣ । ਫਿਰ ਵੀ ਉਹ ਆਕੜ ਗਏ । ਸਾਰਿਆਂ ਦੀ ਹੁਣ ਇਕ ਹੀ ਜ਼ਿਦ ਸੀ ਕਿ ਮਟਰੂ ਪਹਿਲਵਾਨ ਜਦ ਵਾਪਸ ਆਏਗਾ, ਉਹ ਜੋ ਕਰੇਗਾ, ਉਹੀ ਹੋਵੇਗਾ । ਉਸ ਦੇ ਆਉਣ ਤੋਂ ਪਹਿਲਾਂ ਕੁਝ ਨਹੀਂ ।

ਪੂਜਨ ਵੀ ਮਟਰੂ ਦਾ ਕੰਮ ਜਾਰੀ ਰੱਖਣਾ ਚਾਹੁੰਦਾ ਸੀ । ਪਰ ਮਟਰੂ ਵਾਂਗ ਉਸ ਵਿਚ ਹਿੰਮਤ ਅਤੇ ਤਾਕਤ ਨਹੀਂ ਸੀ ਕਿ ਉਹ ਇਕੱਲਿਆਂ ਝੌਂਪੜੀ ਪਾ ਕੇ ਨਦੀ ਕੰਢੇ, ਜੰਗਲਾਂ ਦੇ ਵਿਚ, ਜ਼ਿਮੀਂਦਾਰਾਂ ਨਾਲ ਦੁਸ਼ਮਣੀ ਸਹੇੜ ਲਵੇ ਅਤੇ ਖੇਤੀ ਕਰੇ । ਇਸ ਲਈ ਉਸ ਨੇ ਕੋਸ਼ਿਸ਼ ਕੀਤੀ ਸੀ ਕਿ ਦਸ-ਵੀਹ ਹੋਰ ਕਿਸਾਨ ਉਸ ਦੇ ਨਾਲ ਨਦੀ ਕੰਢੇ ਰਹਿਣ ਅਤੇ ਖੇਤੀ ਕਰਨ ਲਈ ਤਿਆਰ ਹੋ ਜਾਣ । ਪਰ ਉਹ ਮਟਰੂ ਦੇ ਨਾਂ ਤੇ ਹੀ ਤਿਆਰ ਨਾ ਹੋਏ । ਜਿਵੇਂ ਕਿ ਇਕ ਗਿੱਦੜ ਬੋਲਦਾ ਹੈ ਤਾਂ ਸਭ ਗਿੱਦੜ ਉਸੇ ਦੀ ਧੁੰਨ ਵਿਚ ਬੋਲਣ ਲੱਗਦੇ ਹਨ । ਉਸੇ ਤਰ੍ਹਾਂ ਮਟਰੂ ਦੇ ਆਉਣ ਤੋਂ ਪਹਿਲਾਂ ਇਸ ਦਿਸ਼ਾ ਵਿਚ ਉਹ ਕੋਈ ਕਦਮ ਉਠਾਉਣ ਲਈ ਤਿਆਰ ਨਹੀਂ ਸਨ ।

ਮਜਬੂਰ ਹੋ ਕੇ, ਆਪਣਾ ਦਬਦਬਾ ਕਾਇਮ ਰੱਖਣ ਲਈ ਤਾਂ ਜ਼ਿਮੀਂਦਾਰਾਂ ਨੇ ਖ਼ੁਦ ਇਥੇ ਆਪਣੀ ਖੇਤੀ ਦਾ ਸਿਲਸਿਲਾ ਕਾਇਮ ਕੀਤਾ ਸੀ । ਇਹ ਕੰਮ ਮੁਸ਼ਕਲ ਸੀ । ਉਂਝ ਉਹ ਅਜਿਹਾ ਕਰਨਾ ਨਹੀਂ ਚਾਹੁੰਦੇ ਸਨ । ਪਰ ਹੁਣ ਪ੍ਰਸਥਿਤੀ ਹੀ ਅਜਿਹੀ ਬਣ ਗਈ ਸੀ । ਜੇਕਰ ਉਹ ਕੁਝ ਨਾ ਕਰਦੇ ਤਾਂ ਇਸ ਗੱਲ ਦਾ ਡਰ ਸੀ ਕਿ ਦੀਯਰ ਵਿਚ ਇਹ ਚਰਚਾ ਸ਼ੁਰੂ ਹੋ ਜਾਂਦੀ ਕਿ ਉਹ ਦੱਬ ਗਏ ਹਨ । ਫਿਰ ਬਣਿਆ-ਬਣਾਇਆ ਸਾਰਾ ਖੇਲ ਹੀ ਵਿਗੜ ਜਾਣਾ ਸੀ । ਸਭ ਕੀਤੇ-ਕਰਾਏ ਤੇ ਪਾਣੀ ਫਿਰ

ਜਾਣਾ ਸੀ । ਇਸ ਲਈ ਉਨ੍ਹਾਂ ਨੇ ਉਥੇ ਆਪਣੀ ਝੌਂਪੜੀ ਬਣਵਾਈ ਸੀ । ਆਪਣੇ ਆਦਮੀ ਅਤੇ ਹਲ ਭਿਜਵਾ ਕੇ ਬਿਜਾਈ ਕਰਵਾਈ ਅਤੇ ਤਨਖ਼ਾਹ ਤੇ ਕੁਝ ਮਜ਼ਦੂਰ ਆਦਮੀਆਂ ਨੂੰ ਰਖਵਾਲੀ ਕਰਨ ਲਈ ਰੱਖਿਆ । ਫਿਰ ਵੀ ਉਹ ਜਾਣਦੇ ਸਨ ਕਿ ਜਦ ਤਕ ਤਿਰਵਾਹੀ ਦੇ ਕਿਸਾਨਾਂ ਨਾਲ ਉਨ੍ਹਾਂ ਦਾ ਵਿਵਹਾਰ ਠੀਕ ਨਹੀਂ ਰਹੇਗਾ, ਉਸ ਸਮੇਂ ਤਕ ਕੁਝ ਬਚਣਾ ਮੁਸ਼ਕਲ ਹੈ । ਉਨ੍ਹਾਂ ਨੇ ਪਹਿਲਾਂ ਵੀ ਕੋਸ਼ਿਸ਼ ਕੀਤੀ ਸੀ ਕਿ ਘੱਟੋ ਘੱਟ ਰਖਵਾਲੀ ਦੀ ਜ਼ਿੰਮੇਵਾਰੀ ਹੀ ਉਥੋਂ ਦਾ ਕੋਈ ਆਦਮੀ ਲੈ ਲਵੇ, ਪਰ ਕੋਈ ਤਿਆਰ ਨਹੀਂ ਹੋਇਆ ਸੀ । ਇਸ ਤਰ੍ਹਾਂ ਜ਼ਿਮੀਂਦਾਰਾਂ ਨੂੰ ਬਹੁਤ ਖ਼ਰਚ ਕਰਨਾ ਪਿਆ । ਇਥੋਂ ਤਕ ਕਿ ਜੇਕਰ ਫ਼ਸਲ ਕਟ ਕੇ ਸਹੀ-ਸਲਾਮਤ ਘਰ ਆ ਜਾਵੇ, ਤਾਂ ਵੀ ਉਸ ਦਾ ਮੁੱਲ ਖ਼ਰਚ ਤੋਂ ਘੱਟ ਹੀ ਹੋਵੇ । ਫਿਰ ਵੀ ਉਨ੍ਹਾਂ ਨੇ ਇਸ ਤਰ੍ਹਾਂ ਕੀਤਾ । ਦਬਦਬਾ ਕਾਇਮ ਰੱਖਣਾ ਜ਼ਰੂਰੀ ਸੀ । ਦਬਦਬਾ ਨਾ ਰਹੇ ਤਾਂ ਜ਼ਿਮੀਂਦਾਰੀ ਕਿਵੇਂ ਰਹਿ ਸਕਦੀ ਹੈ ?

ਫ਼ਸਲ ਉੱਗੀ ਵਧੀ ਅਤੇ ਦੇਖਦੇ ਦੇਖਦੇ ਹੀ ਛਾਤੀ ਤਕ ਆ ਗਈ । ਤਿਰਵਾਹੀ ਦੇ ਕਿਸਾਨਾਂ ਨੇ ਦੇਖਿਆ ਤਾਂ ਉਨ੍ਹਾਂ ਦੀਆਂ ਛਾਤੀਆਂ ਤੇ ਸੱਪ ਲੇਟਣ ਲੱਗ ਪਏ । ਉਨ੍ਹਾਂ ਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਜਿਵੇਂ ਕਿਸੇ ਨੇ ਉਨ੍ਹਾਂ ਦੇ ਆਪਣੇ ਖੇਤ 'ਤੇ ਹੀ ਕਬਜ਼ਾ ਕਰ ਕੇ ਇਹ ਫ਼ਸਲ ਬੀਜੀ ਹੋਵੇ, ਜਿਵੇਂ ਉਨ੍ਹਾਂ ਦੇ ਹੀ ਘਰੋਂ ਕੋਈ ਅਨਾਜ ਦੀਆਂ ਬੋਰੀਆਂ ਉਠਾ ਕੇ ਲਿਜਾ ਰਿਹਾ ਹੋਵੇ; ਅਤੇ ਉਹ ਬੇਵੱਸ ਹੋ ਕੇ ਬਸ ਦੇਖਦੇ ਹੀ ਰਹਿ ਗਏ ਹੋਣ ।

ਪੂਜਨ ਨੇ ਅਜਿਹੇ ਮੌਕੇ ਦਾ ਫ਼ਾਇਦਾ ਉਠਾਇਆ । ਮਟਰੂ ਦੇ ਨਾਲ ਸੰਬੰਧ ਹੋਣ ਕਾਰਨ ਕਿਸਾਨ ਉਸ ਦੀ ਮਾਣ-ਇੱਜ਼ਤ ਕਰਦੇ ਸਨ । ਉਸ ਨੇ ਚੁੱਪਕੇ ਚੁੱਪਕੇ ਕਿਸਾਨਾਂ ਵਿਚ ਗੱਲ ਛੇੜ ਦਿੱਤੀ, ''ਬਾਹਰ ਦੇ ਬੰਦੇ ਸਾਡੀਆਂ ਅੱਖਾਂ ਦੇ ਹੀ ਸਾਹਮਣੇ ਸਾਡੀ ਗੰਗਾ ਮਾਂ ਦੀ ਧਰਤੀ ਤੋਂ ਫ਼ਸਲ ਕੱਟ ਕੇ ਲੈ ਜਾਣ, ਇਹ ਡੁੱਬ ਕੇ ਮਰਨ ਵਾਲੀ ਗੱਲ ਹੈ ! ਅਤੇ ਚੇਤੇ ਰਹੇ ਕਿ ਜੇਕਰ ਇਕ ਵਾਰ ਵੀ ਫ਼ਸਲ ਕੱਟ ਕੇ ਜ਼ਿਮੀਂਦਾਰ ਦੇ ਘਰ ਪਹੁੰਚ ਗਈ, ਤਾਂ ਉਸ ਦਾ ਦਿਮਾਗ਼ ਚੜ੍ਹ ਜਾਏਗਾ । ਮਟਰੂ ਹਾਲਾਂ ਕਈ ਸਾਲ ਬਾਅਦ ਆਵੇਗਾ । ਉਸ ਸਮੇਂ ਤਕ ਇਸ ਸਾਰੀ ਧਰਤੀ 'ਤੇ ਉਨ੍ਹਾਂ ਦਾ ਕਬਜ਼ਾ ਹੋ ਜਾਵੇਗਾ । ਆਦਮੀ ਦੇ ਖ਼ੂਨ ਦਾ ਚਸਕਾ ਲੱਗ ਜਾਣ ਤੇ ਜੋ ਹਾਲਤ ਘੜਿਆਲ ਦੀ ਹੁੰਦੀ ਹੈ, ਉਹੀ ਜ਼ਿਮੀਂਦਾਰ ਦੀ ਹੋਵੇਗੀ । ਤੁਸੀਂ ਲੋਕ ਉਸ ਸਮੇਂ ਮਟਰੂ ਮਟਰੂ ਦੀ ਰੱਟ ਲਾਈ ਰੱਖੋਗੇ ਤਾਂ ਕੁਝ ਨਹੀਂ ਹੋਵੇਗਾ । ਅਜਿਹੇ ਮੌਕੇ ਤੇ ਮਟਰੂ ਆ ਕੇ ਕੀ ਕਰ ਲਵੇਗਾ ? ਜ਼ਰਾ ਤੁਸੀਂ ਲੋਕ ਵੀ ਤਾਂ ਸੋਚੋ । ਤੁਸੀਂ ਏਨਾ ਤਾਂ ਕਰ ਹੀ ਸਕਦੇ ਹੋ ਕਿ ਫ਼ਸਲ ਜ਼ਿਮੀਂਦਾਰਾਂ ਦੇ ਘਰ ਨਾ ਪਹੁੰਚ ਸਕੇ ।''

ਇਹ ਕਿਸਾਨਾਂ ਦੇ ਮਨ ਦੀ ਗੱਲ ਸੀ । ਪੂਜਨ ਦੀ ਗੱਲ ਉਨ੍ਹਾਂ ਨੂੰ ਜਚ ਗਈ । ਕਈ ਜਵਾਨਾਂ ਨੇ ਪੂਜਨ ਦਾ ਸਾਥ ਦੇਣ ਦਾ ਵਾਅਦਾ ਕੀਤਾ । ਸਭ ਤਿਆਰੀ ਹੋ ਗਈ । ਅਤੇ ਜਦੋਂ ਫ਼ਸਲ ਤਿਆਰ ਹੋਈ, ਤਾਂ ਇਕ ਰਾਤ ਵਿਚ ਕੱਟ ਕੇ ਕਿਸ਼ਤੀਆਂ ਰਾਹੀਂ ਪਾਰ ਪਹੁੰਚ ਗਈ । ਰੱਖਵਾਲੇ ਨੱਸ ਗਏ । ਜ਼ਿਮੀਂਦਾਰਾਂ ਲਈ ਉਹ ਜਾਨ ਦੇਣ ਦੀ ਬੇਵਕੂਫ਼ੀ ਕਿਉਂ ਕਰਦੇ ?

ਦੂਜੇ ਦਿਨ ਇਕ ਸ਼ੋਰ ਮੱਚ ਗਿਆ । ਇਕ ਅੱਧ ਲਾਲ ਪੱਗ ਵੀ ਇਥੇ ਮੁਖੀਆ ਦੇ ਘਰ ਦਿਖਾਈ ਦਿੱਤੀ ਅਤੇ ਫਿਰ ਸਭ ਕੁਝ ਸ਼ਾਂਤ ਹੋ ਗਿਆ । ਕਿਤਿਓਂ ਕੋਈ ਸੁਰਾਗ ਕਿਵੇਂ ਮਿਲਦਾ ? ਸਭ ਕਿਸਾਨਾਂ ਦੀ ਛਾਤੀ ਠੰਡੀ ਹੋ ਗਈ ਸੀ । ਕਹਿ ਦਿੱਤਾ ਗਿਆ ਕਿ ਕੱਟਣ ਵਾਲੇ ਪਾਰ ਤੋਂ ਆਏ ਹੋਣਗੇ । ਨਦੀ ਕੰਢੇ ਕਈ ਥਾਵਾਂ ਤੇ ਡੰਠਲ ਦਿਖਾਈ ਦਿੱਤੇ । ਰਾਤੋ ਰਾਤ ਲੱਦ ਕੇ ਨੱਸ ਗਏ । ਉਨ੍ਹਾਂ ਨੂੰ ਤਾਂ ਖ਼ਬਰ ਤਕ ਨਹੀਂ ਮਿਲੀ । ਲੱਗ ਜਾਂਦੀ ਤਾਂ ਇਕ-ਅੱਧ ਲਾਠੀ ਤਾਂ ਵੱਜ ਹੀ ਜਾਣੀ ਸੀ ।

ਜਵਾਨਾਂ ਦਾ ਹੌਸਲਾ ਵੱਧ ਗਿਆ । ਝਾੜੀਆਂ ਅਤੇ ਸਰਕੰਡੇ ਦੇ ਜੰਗਲ ਵੀ ਉਨ੍ਹਾਂ ਨੇ ਰਾਤ-ਬਰਾਤੇ ਸਾਫ਼ ਕਰਨੇ ਸ਼ੁਰੂ ਕਰ ਦਿੱਤੇ ਅਤੇ ਕਿਤੇ-ਕਿਤੇ ਤਾਂ ਸਿਰਫ ਆਪਣੇ ਦਿਲ ਦੀ ਜਲਨ ਨੂੰ ਸ਼ਾਂਤ ਕਰਨ ਲਈ ਉਹ ਅੱਗ ਵੀ ਲਾ ਦਿੰਦੇ ਸਨ ।

ਜ਼ਿਮੀਂਦਾਰ ਇਹ ਸੁਣ ਕੇ ਚੁੱਪ ਦੇ ਚੁੱਪ ਰਹਿ ਜਾਂਦੇ । ਉਨ੍ਹਾਂ ਨੂੰ ਇਸ ਤੋਂ ਪਹਿਲਾਂ ਅਜਿਹੀ ਬੇਬਸੀ ਦਾ ਸਾਹਮਣਾ ਨਹੀਂ ਕਰਨਾ ਪਿਆ ਸੀ । ਇਕ ਵਾਰ ਪੁਲੀਸ ਦੀ ਮੁੱਠੀ ਗਰਮ ਕਰਨ ਦਾ ਜੋ ਆਖ਼ਰੀ ਨਤੀਜਾ ਨਿਕਲਿਆ, ਉਨ੍ਹਾਂ ਨੇ ਦੇਖ ਲਿਆ ਸੀ । ਹੁਣ ਫਿਰ ਉਸ ਨੂੰ ਦੁਹਰਾ ਕੇ ਕਿਵੇਂ ਫ਼ਾਇਦਾ ਹੋ ਸਕਦਾ ਸੀ ?

ਹੁਣ ਪੂਜਨ ਦਾ ਮਾਣ ਇਥੇ ਹੋਰ ਵੱਧ ਗਿਆ । ਪਰ ਪੂਜਨ ਵੀ ਇਸ ਤੋਂ ਜ਼ਿਆਦਾ ਹੋਰ ਕੁਝ ਨਾ ਕਰ ਸਕਿਆ । ਜ਼ਿਮੀਂਦਾਰਾਂ ਨੇ ਵੀ ਚੁੱਪੀ ਸਾਧ ਲਈ । ਉਨ੍ਹਾਂ ਨੇ ਸੋਚਿਆ ਕਿ ਛੇੜਨ ਨਾਲ ਕੋਈ ਫ਼ਾਇਦਾ ਨਹੀਂ ਹੋਵੇਗਾ । ਜੇਕਰ ਉਹ ਸ਼ਾਂਤ ਰਹਿਣ ਤਾਂ ਸੰਭਵ ਹੈ ਕਿ ਕਿਸਾਨ ਵੀ ਸ਼ਾਂਤ ਹੀ ਰਹਿਣ ਅਤੇ ਫਿਰ ਪਹਿਲਾਂ ਵਾਂਗ ਹੀ ਹਾਲਤ ਸੁਧਰ ਜਾਏ । ਉਨ੍ਹਾਂ ਵਲੋਂ ਕੋਈ ਪਹਿਲਕਦਮੀ ਨਾ ਦੇਖ ਕੇ ਕਿਸਾਨ ਵੀ ਉਦਾਸੀਨ ਹੋ ਕੇ ਮਟਰੂ ਦਾ ਇੰਤਜ਼ਾਰ ਕਰਨ ਲੱਗ ਪਏ । ਉਸ ਦੇ ਆਉਣ ਤੇ ਹੀ ਅੱਗੇ ਕੁਝ ਹੋ ਸਕੇਗਾ । ਉਂਞ ਉਸ ਸਾਲ ਦੇ ਪਿਛੋਂ ਉਥੇ ਕੋਈ ਵਰਨਣਯੋਗ ਘਟਨਾ ਨਾ ਵਾਪਰੀ ।

ਗੋਪੀ ਦੇ ਘਰ ਮਟਰੂ ਦਾ ਇਹ ਸਮਾਂ ਬੜੀ ਬੇਸੁਆਦੀ ਨਾਲ ਬੀਤਿਆ । ਸਟੇਸ਼ਨ ਤੇ ਮਟਰੂ ਦੀ ਗੱਡੀ ਤੀਜੇ ਪਹਿਰ ਪਹੁੰਚੀ ਸੀ । ਇਥੋਂ ਉਸ ਦਾ ਇਲਾਕਾ ਦਸ ਕੋਹ ਦੀ ਵਿੱਥ 'ਤੇ ਸੀ । ਉਹ ਰਸਤੇ ਵਿਚ ਇਕ ਮਿੰਟ ਵੀ ਨਾ ਰੁਕਿਆ । ਨਿਰੰਤਰ ਚਲਦਾ ਰਿਹਾ । ਗੰਗਾ ਮਾਂ ਦੀਆਂ ਲਹਿਰਾਂ ਉਸ ਨੂੰ ਉਸੇ ਤਰ੍ਹਾਂ ਆਪਣੇ ਵਲ ਖਿੱਚ ਰਹੀਆਂ ਸਨ, ਜਿਵੇਂ ਕਈ ਸਾਲਾਂ ਤੋਂ ਵਿਛੜੇ ਪ੍ਰਦੇਸੀ ਨੂੰ ਉਸ ਦੀ ਮਹਿਬੂਬਾ । ਉਹ ਜਲਦੀ ਤੋਂ ਜਲਦੀ ਗੰਗਾ ਮਾਂ ਦੀ ਗੋਦ ਵਿਚ ਪਹੁੰਚ ਜਾਣਾ ਚਾਹੁੰਦਾ ਸੀ । ਉਹ ਹਵਾ, ਉਹ ਪਾਣੀ, ਉਹ ਮਿੱਟੀ, ਉਹ ਗੰਗਾ ਮਾਂ ! ਕਾਸ਼, ਉਸ ਦੇ ਖੰਭ ਹੁੰਦੇ ਤਾ ਉਹ ਉਡਾਰੀ ਮਾਰ ਕੇ ਇਕਦਮ ਪਹੁੰਚ ਜਾਂਦਾ ।

ਗੋਪੀ ਦਾ ਘਰ ਰਸਤੇ ਵਿਚ ਹੀ ਪੈਂਦਾ ਸੀ । ਉਸ ਨੇ ਸੋਚਿਆ ਸੀ ਕਿ ਥੋੜ੍ਹੀ ਦੇਰ ਵਿਚ ਹੀ ਉਹ ਖ਼ਬਰਸਾਰ ਦੇ-ਲੈ ਕੇ ਫਿਰ ਚਲ ਪਵੇਗਾ ਅਤੇ ਰਾਤ ਹੋਣ ਤਕ ਗੰਗਾ ਕਿਨਾਰੇ ਪਹੁੰਚ ਜਾਏਗਾ । ਪਰ ਗੋਪੀ ਦੇ ਘਰ ਉਸ ਦਾ ਅਜਿਹੀ ਸਥਿਤੀ ਨਾਲ ਵਾਸਤਾ ਪਿਆ ਕਿ ਉਸ ਨੂੰ ਮਜਬੂਰਨ ਰੁਕਣਾ ਪਿਆ । ਉਹ ਉਨ੍ਹਾਂ ਦੂਖੀ

ਪ੍ਰਾਣੀਆਂ ਤੋਂ ਆਸਾਨੀ ਨਾਲ ਆਪਣਾ ਪੱਲਾ ਨਾ ਛੁਡਾ ਸਕਿਆ । ਉਹ ਮਨ ਹੀ ਮਨ ਕਾਹਲਾ ਪੈ ਰਿਹਾ ਸੀ, ਪਰ ਨਾ ਰੁਕ ਸਕਣ ਦੀ ਗੱਲ ਉਸ ਦੇ ਮੂੰਹੋਂ ਨਾ ਨਿਕਲੀ। ਉਨ੍ਹਾਂ ਦੇ ਆਦਰ-ਸਤਿਕਾਰ ਨੂੰ ਇਨਕਾਰ ਕਰੇ, ਉਨ੍ਹਾਂ ਦੇ ਦੁਖੀ ਦਿਲਾਂ ਨੂੰ ਚੋਟ ਪਹੁੰਚਾਵੇ, ਮਟਰੂ ਦਾ ਅਜਿਹਾ ਦਿਲ ਨਹੀਂ ਸੀ ।

ਖਾ-ਪੀ ਕੇ ਗੋਪੀ ਦੀ ਮਾਂ ਅਤੇ ਬਾਪ ਨਾਲ ਦੇਰ ਤਕ ਗੱਲਬਾਤ ਹੁੰਦੀ ਰਹੀ । ਅਖ਼ੀਰ ਜਦੋਂ ਉਹ ਥੱਕ ਗਏ ਤਾਂ ਮਾਂ ਸੌਣ ਚਲੀ ਗਈ ਅਤੇ ਬਜ਼ੁਰਗ ਘੁਰਾੜੇ ਮਾਰਨ ਲੱਗ ਪਿਆ ਤਾਂ ਮਟਰੂ ਨੇ ਵੀ ਸੌਣ ਦੀ ਕੋਸ਼ਿਸ਼ ਕੀਤੀ । ਪਰ ਨੀਂਦ ਕਿਥੇ ? ਦਿਲ-ਦਿਮਾਗ਼ ਉਸ ਥਾਂ ਲਈ ਹੀ ਭਟਕਣ ਲੱਗਾ । ਉਹ ਨਦੀ, ਉਹ ਹਵਾ-ਮਿੱਟੀ ਜਿਵੇਂ ਸਭ ਬਾਹਾਂ ਫੈਲਾ ਕੇ ਮਟਰੂ ਨੂੰ ਗੋਦ ਵਿਚ ਲੈਣ ਲਈ ਤੜਫ਼ ਰਹੇ ਹੋਣ, ਪਰ ਮਟਰੂ ਹੈ ਕਿ ਏਨਾ ਨਜ਼ਦੀਕ ਆ ਕੇ ਵੀ ਸਭ ਨੂੰ ਭੁੱਲ ਕੇ ਇਥੇ ਰਹਿ ਰਿਹਾ ਹੈ । 'ਆਓ, ਆਓ ! ਦੌੜ ਕੇ ਚਲੇ ਆਓ, ਪੁੱਤਰ । ਕਿੰਨੇ ਦਿਨਾਂ ਤੋਂ ਅਸੀਂ ਤੇਰੇ ਨਾਲੋਂ ਵਿਛੜ ਕੇ ਤੜਫ਼ ਰਹੇ ਹਾਂ । ਆਓ, ਜਲਦੀ ਆ ਕੇ ਕਲੇਜੇ ਨਾਲ ਲੱਗ ਜਾਓ । ਆਓ ! ਆਓ ।' ਅਤੇ ਇਸ 'ਓ' ਦੀ ਪੁਕਾਰ ਏਨੀ ਉੱਚੀ ਅਤੇ ਲੰਬੀ ਹੋ ਕੇ ਮਟਰੂ ਦੇ ਕੰਨਾਂ ਵਿਚ ਗੂੰਜ ਉੱਠੀ ਕਿ ਉਸ ਦਾ ਰੋਮ ਰੋਮ ਤੜਫ਼ ਉੱਠਿਆ । ਉਹ ਵਿਆਕੁਲ ਹੋ ਕੇ ਬੈਠ ਗਿਆ । ਅੱਖਾਂ ਅੱਡ ਅੱਡ ਕੇ ਚੁਫੇਰੇ ਇਸ ਤਰ੍ਹਾਂ ਦੇਖਿਆ ਕਿ ਕਿਤੇ ਇਹ ਪੁਕਾਰ ਨੇੜਿਓਂ ਹੀ ਤਾਂ ਨਹੀਂ ਆ ਰਹੀ, ਕਿਤੇ ਇਹ ਜਾਣ ਕੇ ਕਿ ਮਟਰੂ ਨੇੜੇ ਹੀ ਆ ਕੇ ਪਿਆ ਹੈ, ਗੰਗਾ ਮਾਂ ਖ਼ੁਦ ਹੀ ਤਾਂ ਨਹੀਂ ਚਲੀ ਆਈ ?

ਮਟਰੂ ਉਠ ਖੜਾ ਹੋਇਆ ਅਤੇ ਤੇਜ਼ੀ ਨਾਲ ਦੌੜਦਾ ਹੋਇਆ ਅੱਗੇ ਵੱਧਣ ਲੱਗਾ ਜਿਵੇਂ ਉਸ ਨੂੰ ਇਸ ਗੱਲ ਦਾ ਡਰ ਹੋਵੇ ਕਿ ਕਿਤੇ ਕੋਈ ਫਿਰ ਨਾ ਉਸ ਨੂੰ ਫੜ ਕੇ ਬਿਠਾ ਲਵੇ । ਚੁਫੇਰੇ ਸੱਨਾਟਾ ਅਤੇ ਹਨੇਰਾ ਸੀ । ਕੁਝ ਵੀ ਸੁੱਝ ਨਹੀਂ ਸੀ ਰਿਹਾ । ਫਿਰ ਵੀ ਮਟਰੂ ਦੇ ਪੈਰਾਂ ਨੂੰ ਇਹ ਚੰਗੀ ਤਰ੍ਹਾਂ ਮਾਲੂਮ ਸੀ ਕਿ ਉਹ ਗੰਗਾ ਮਾਂ ਤਕ ਕਿਸ ਦਿਸ਼ਾ ਵਿਚ ਚਲ ਕੇ ਪਹੁੰਚ ਸਕੇਗਾ । ਫਿਰ ਉਨ੍ਹਾਂ ਫ਼ੌਲਾਦੀ ਪੈਰਾਂ ਲਈ ਰਸਤਾ ਬਣਾ ਲੈਣਾ ਕੋਈ ਮੁਸ਼ਕਲ ਕੰਮ ਵੀ ਤਾਂ ਨਹੀਂ ਸੀ ।

ਕੱਟੇ ਹੋਏ ਖੇਤਾਂ ਰਾਹੀਂ ਮਟਰੂ ਸਿੱਧਾ ਦੌੜਦਾ ਹੋਇਆ ਜਾ ਰਿਹਾ ਸੀ । ਉਹ ਹੁਣ ਇਕ ਪਲ ਦੀ ਦੇਰੀ ਵੀ ਸਹਿਣ ਨਹੀਂ ਸੀ ਕਰ ਸਕਦਾ । ਪੈਰਾਂ ਵਿਚ ਉਰਾ-ਪਰਾ ਚੁੱਭ ਰਿਹਾ ਹੈ, ਕੁਝ ਵੀ ਦਿਖਾਈ ਨਹੀਂ ਦਿੰਦਾ, ਹੋਸ਼-ਹਵਾਸ ਵੀ ਟਿਕਾਣੇ ਨਹੀਂ ਹੈ । ਫਿਰ ਵੀ ਉਹ ਦੌੜਦਾ ਜਾ ਰਿਹਾ ਹੈ । ਅੱਖਾਂ ਸਾਹਮਣੇ ਬਸ ਗੰਗਾ ਮਾਂ ਦੀ ਧਾਰਾ ਚਮਕ ਰਹੀ ਹੈ, ਮਨ ਨੇ ਬਸ ਇਕ ਹੀ ਗੱਲ ਦੀ ਰੱਟ ਲਾਈ ਹੋਈ ਹੈ—ਆ ਗਿਆ, ਮਾਂ, ਆ ਗਿਆ ।

ਨੀਂਦ ਨਾਲ ਭਰੀ ਧਰਤੀ ਗਰਮ ਗਰਮ ਸਾਹ ਲੈ ਰਹੀ ਹੈ । ਅੰਧਕਾਰ ਦੀ ਸੇਜ ਤੇ ਹਵਾ ਸੌਂ ਰਹੀ ਹੈ । ਗਰਮੀ ਨਾਲ ਪ੍ਰੇਸ਼ਾਨ ਰਾਤ ਜਿਵੇਂ ਰਹਿ ਰਹਿ ਕੇ ਅੰਗੜਾਈ ਲੈ ਰਹੀ ਹੈ । ਹੁੰਮਸ ਭਰਿਆ ਸੱਨਾਟਾ ਊਂਘ ਰਿਹਾ ਹੈ, ਅਤੇ ਆਤਮਾ ਵਿਚ ਮਿਲਣ ਦੀ ਤੜਫ਼ ਲੈ ਕੇ ਮਟਰੂ ਨੱਸਿਆ ਜਾ ਰਿਹਾ ਹੈ । ਸਰੀਰ 'ਚੋਂ ਪਸੀਨੇ ਦੀਆਂ ਧਾਰਾਂ ਵਹਿ ਰਹੀਆਂ ਹਨ । ਸੇਜਲ ਅੱਖਾਂ ਦੇ ਸਾਹਮਣੇ ਅੰਧਕਾਰ ਵਿਚ ਗੰਗਾ ਮਾਂ ਦੀਆਂ ਲਹਿਰਾਂ

ਬਾਹਾਂ ਫੈਲਾ ਕੇ ਉਸ ਨੂੰ ਆਪਣੀ ਗੋਦ ਵਿਚ ਸਮਾ ਲੈਣ ਲਈ ਅੱਗੇ ਵੱਧਦੀਆਂ ਆ ਰਹੀਆਂ ਹਨ । ਅਸਮਾਨ ਤੋਂ ਤਾਰੇ ਇਹ ਸਭ ਕੁਝ ਦੇਖ ਰਹੇ ਹਨ, ਪਰ ਮਟਰੂ ਮਾਂ ਤੋਂ ਇਲਾਵਾ ਹੋਰ ਕੁਝ ਨਹੀਂ ਦੇਖ ਰਿਹਾ ਸੀ । ਉਸ ਦੇ ਕੰਨਾਂ ਵਿਚ ਮਾਂ ਦੀ ਪੁਕਾਰ ਗੂੰਜ ਰਹੀ ਸੀ । ਉਸ ਦੇ ਪ੍ਰਾਣ ਜਲਦੀ ਤੋਂ ਜਲਦੀ ਮਾਂ ਦੀ ਗੋਦ ਤਕ ਪਹੁੰਚ ਜਾਣ ਲਈ ਤੜਫ ਰਹੇ ਸਨ । ਉਹ ਦੌੜਦਾ ਜਾ ਰਿਹਾ ਹੈ, ਦੌੜਦਾ ਜਾ ਰਿਹਾ ਹੈ ।

ਇਹ ਦੀਯਰ ਦੀ ਹਵਾ ਦੀ ਭਿੰਨੀ ਭਿੰਨੀ ਖ਼ੁਸ਼ਬੂ ਹੈ । ਇਹ ਦੀਯਰ ਦੀ ਮਿੱਟੀ ਦੀ ਖ਼ੁਸ਼ਬੂ ਹੈ । ਇਹ ਗੰਗਾ ਮਾਂ ਦੇ ਆਂਚਲ ਦੀ ਖ਼ੁਸ਼ਬੂ ਹੈ । ਮਟਰੂ ਦੇ ਪ੍ਰਾਣ ਜਾਗ ਉੱਠੇ । ਉਸ ਦਾ ਰੋਮ ਰੋਮ ਖ਼ੁਸ਼ੀ ਨਾਲ ਭਰ ਗਿਆ । ਉਸ ਦੇ ਪੈਰਾਂ ਵਿਚ ਬਿਜਲੀ ਵਰਗੀ ਤੇਜ਼ੀ ਆ ਗਈ । ਉਹ ਤੇਜ਼ ਹਨੇਰੀ ਵਾਂਗ ਪੁਕਾਰਦਾ ਹੋਇਆ ਦੌੜਿਆ, "ਮਾਂ ਮਾਂ !!" ਲਹਿਰਾਂ ਵਲੋਂ ਮੋੜਵੀਂ ਆਵਾਜ਼ ਆਈ "ਪੁੱਤਰ ! ਪੁੱਤਰ !"

ਚਾਰ ਦਿਸ਼ਾਵਾਂ ਤੋਂ ਵੀ ਇਹੀ ਆਵਾਜ਼ ਆਈ, "ਪੁੱਤਰ ! ਪੁੱਤਰ !"

ਧਰਤੀ ਪੁਕਾਰ ਉੱਠੀ, "ਪੁੱਤਰ ! ਪੁੱਤਰ ! '

ਆਕਾਸ਼ ਅਤੇ ਧਰਤੀ ਜਿਵੇਂ ਕਰੋੜਾਂ ਬਿਹਬਲ ਮਾਵਾਂ ਅਤੇ ਪੁੱਤਰਾਂ ਦੀਆਂ ਪੁਕਾਰਾਂ ਨਾਲ ਗੂੰਜ ਉੱਠੇ ਹੋਣ, ਜਿਵੇਂ ਸਭ ਦਿਸ਼ਾਵਾਂ ਪੁਕਾਰਦੀਆਂ ਹੋਈਆਂ ਮਟਰੂ ਦੇ ਗਲੇ ਨਾਲ ਲਿਪਟ ਗਈਆਂ । ਮਟਰੂ ਇਕ ਭੁੱਖੇ ਬੱਚੇ ਵਾਂਗ ਉਛਲ ਕੇ ਮਾਂ ਦੀ ਗੋਦ ਵਿਚ ਬੈਠ ਗਿਆ । ਗੰਗਾ ਮਾਂ ਨੇ ਪੁੱਤਰ ਨੂੰ ਆਪਣੀ ਗੋਦ ਵਿਚ ਇਸ ਤਰ੍ਹਾਂ ਕੱਸ ਲਿਆ, ਜਿਵੇਂ ਉਹ ਉਸ ਨੂੰ ਆਪਣੇ ਤਨ-ਮਨ ਅਤੇ ਪ੍ਰਾਣਾਂ ਵਿਚ ਸਮੋਅ ਲਵੇਗੀ । ਇਹ ਕਲ-ਕਲ ਦੀ ਆਵਾਜ਼ ਨਹੀਂ, ਮਾਂ ਦੀਆ ਪੁਚਕਾਰਾਂ ਅਤੇ ਚੁੰਮਣਾਂ ਦੇ ਸ਼ਬਦ ਹਨ । ਦਿਸ਼ਾਵਾਂ ਝੂਮ ਰਹੀਆਂ ਹਨ, ਹਵਾ ਗੁਣਗੁਣਾ ਰਹੀ ਹੈ, ਮਿੱਟੀ ਖਿੜਖਿੜਾ ਰਹੀ ਹੈ—"ਆ ਗਿਆ ! ਸਾਡਾ ਪੁੱਤਰ ਆ ਗਿਆ ! ਸਾਡਾ ਲਾਡਲਾ ਆ ਗਿਆ !"

# 10

ਇਹ ਕਿੰਨੀ ਅਸੰਭਵ ਗੱਲ ਸੀ, ਇਸ ਬਾਰੇ ਭਾਬੀ ਜਾਣਦੀ ਸੀ । ਉਹ ਫਿਰ ਵੀ ਇਸ ਗੱਲ ਨੂੰ ਆਪਣੇ ਮਨ ਵਿਚ ਪਾਲ ਰਹੀ ਸੀ । ਆਖਿਰ ਕਿਉਂ ?

ਆਦਮੀ ਦੇ ਲਈ ਜੀਣ ਦਾ ਇਕ ਸਹਾਰਾ ਉਸ ਤਰ੍ਹਾਂ ਹੀ ਜ਼ਰੂਰੀ ਹੈ ਜਿਵੇਂ ਹਵਾ ਅਤੇ ਪਾਣੀ । ਕਿਸੇ ਕੋਲ ਜਦ ਵਾਸਤਵਿਕ ਸਹਾਰਾ ਨਹੀਂ ਹੁੰਦਾ ਤਾਂ ਉਹ ਅਵਾਸਤਵਿਕ ਸਹਾਰੇ ਦਾ ਹੀ ਆਸਰਾ ਲੈਂਦਾ ਹੈ । ਉਹ ਇਕ ਕਲਪਨਾ, ਇਕ ਸੁਪਨੇ ਦਾ ਸਹਾਰਾ ਸਾਹਮਣੇ ਖੜਾ ਕਰ ਲੈਂਦਾ ਹੈ । ਸਭ ਕਲਪਨਾਵਾਂ ਅਤੇ ਸੁਪਨੇ ਜਿਵੇਂ ਠੋਸ ਆਧਾਰ 'ਤੇ ਟਿਕੇ ਹੋਣ, ਅਜਿਹੀ ਗੱਲ ਨਹੀਂ । ਬਹੁਤ ਸਾਰੀਆਂ ਕਲਪਨਾਵਾਂ ਅਤੇ ਸੁਪਨਿਆ ਦੇ ਆਧਾਰ ਵੀ ਕਾਲਪਨਿਕ ਹੁੰਦੇ ਹਨ । ਪਰ ਆਦਮੀ ਉਨ੍ਹਾਂ ਤੋਂ ਹੀ ਜੀਵਨ ਦੀ ਯਥਾਰਥ ਸ਼ਕਤੀ ਪ੍ਰਾਪਤ ਕਰ ਕੇ ਜਿਊਂਦਾ ਰਹਿੰਦਾ ਹੈ । ਇਹ ਕੌਣ ਜਾਣ ਸਕਦਾ ਹੈ ਕਿ ਇਸ ਵਚਿੱਤਰ ਸੰਸਾਰ ਵਿਚ ਕਿਤੇ ਨਿਰਾਧਾਰ ਕਲਪਨਾ ਅਤੇ ਸੁਪਨੇ ਵੀ ਸੱਚ ਹੋ ਜਾਣ !

ਇਹ ਸੱਚ ਹੈ ਕਿ ਅਜਿਹੇ ਸਹਾਰੇ ਦੀ ਸਿਰਜਣਾ ਆਦਮੀ ਉਸ ਸਥਿਤੀ ਵਿਚ ਕਰਦਾ ਹੈ, ਜਦ ਉਸ ਲਈ ਕੋਈ ਦੂਜਾ ਚਾਰਾ ਨਹੀਂ ਰਹਿ ਜਾਂਦਾ ਹੈ। ਜੀਣ ਦੀ ਲਾਲਸਾ ਆਦਮੀ ਨੂੰ ਅਜਿਹਾ ਕਰਨ ਲਈ ਮਜਬੂਰ ਕਰਦੀ ਹੈ। ਕੀ ਭਾਬੀ ਦੀ ਪ੍ਰਸਥਿਤੀ ਅਜਿਹੀ ਨਹੀਂ ਸੀ ? ਫਿਰ ਜਦ ਉਹ ਅਜਿਹਾ ਕਰ ਰਹੀ ਸੀ ਤਾਂ ਇਸ ਵਿਚ ਅਸੁਭਾਵਿਕ ਕੀ ਹੈ ?

ਜਿਸ ਦਿਨ ਤੋਂ ਉਸ ਨੇ ਮਟਰੂ ਦੇ ਮੂੰਹੋਂ ਗੋਪੀ ਦੀਆਂ ਕੁਝ ਗੱਲਾਂ ਸੁਣੀਆਂ ਸਨ, ਉਸ ਦਿਨ ਤੋਂ ਵੀ ਬਹੁਤ ਪਹਿਲਾਂ ਤੋਂ ਉਸ ਦੇ ਹਿਰਦੇ ਵਿਚ ਉੱਗੇ ਉਸ ਅੰਕੁਰ ਨੂੰ ਉਨ੍ਹਾਂ ਗੱਲਾਂ ਨੇ ਅੰਮ੍ਰਿਤ ਨਾਲ ਸਿੰਜਣਾ ਸ਼ੁਰੂ ਕਰ ਦਿੱਤਾ ਸੀ। ਇਹ ਗੱਲਾਂ ਉਸ ਦੇ ਜੀਵਨ ਦੇ ਖ਼ਾਮੋਸ਼ ਜਜ਼ਬਿਆਂ ਨੂੰ ਝੰਜੋੜ ਰਹੀਆਂ ਸਨ। ਉਸ ਦੇ ਹੋਂਠ ਇਕ ਮੰਤਰ ਵਾਂਗ ਸਦਾ ਹਿੱਲਦੇ ਰਹਿੰਦੇ, "ਗੋਪੀ ਨੂੰ ਉਸ ਦੀ ਬਹੁਤ ਚਿੰਤਾ ਰਹਿੰਦੀ ਹੈ। ਵਿਚਾਰਾ ਰਾਤ ਦਿਨ ਭਾਬੀ, ਭਾਬੀ ਦੀ ਰੱਟ ਲਾਈ ਰੱਖਦਾ ਹੈ...ਕੀ ਇਨ੍ਹਾਂ ਦੋਹਾਂ ਵਿਚਾਲੇ ਬਹੁਤ ਮੁਹੱਬਤ ਸੀ ?" ਅਤੇ ਉਸ ਦੇ ਪ੍ਰਾਣ ਜਿਵੇਂ ਇਕ ਮਧੁਰ ਸੰਗੀਤ ਦੇ ਅੰਮ੍ਰਿਤ ਵਿਚ ਨਹਾ ਲੈਂਦੇ। ਭਾਬੀ ਜਿਵੇਂ ਬਿਹਬਲ ਹੋ ਕੇ ਬੋਲ ਪੈਂਦੀ, "ਹਾਂ, ਮੁਹੱਬਤ ਸੀ, ਬਹੁਤ... ਵਿਛੜੇ ਹੋਏ ਪ੍ਰਦੇਸੀ, ਤੂੰ ਉਸ ਨੂੰ ਚਿੱਠੀ ਲਿਖੇਂ ਤਾਂ ਮੇਰੀ ਵਲੋਂ ਇਹ ਲਿਖ ਦੇਣਾ ਕਿ ਮੈਨੂੰ ਵੀ ਉਸ ਦੀ ਚਿੰਤਾ ਲੱਗੀ ਰਹਿੰਦੀ ਹੈ। ਮੈਂ ਵੀ ਰਾਤ-ਦਿਨ ਉਸ ਦਾ ਨਾਮ ਲੈ ਲੈ ਕੇ ਜੀ ਰਹੀ ਹਾਂ...ਹਾਂ ਪ੍ਰਦੇਸੀ, ਸਾਡੇ ਵਿਚਕਾਰ ਬਹੁਤ ਮੁਹੱਬਤ ਸੀ, ਬਹੁਤ !"

ਭਾਬੀ ਨੂੰ ਇਸ ਮੰਤਰ ਦੇ ਜਾਪ ਨੇ ਹੁਣ ਬਹੁਤ ਬਦਲ ਦਿੱਤਾ ਸੀ। ਉਹ ਚਿੜ-ਚਿੜਾਪਨ, ਉਹ ਕੜਵਾਹਟ, ਉਹ ਝੁੰਜਲਾਹਟ, ਉਹ ਕ੍ਰੋਧ, ਗ਼ੁੱਸਾ ਅਤੇ ਬੇਰੁਖ਼ੀ ਹੁਣ ਖ਼ਤਮ ਹੋ ਗਈ ਸੀ। ਹੁਣ ਉਸ ਵਿਚ ਨਵਾਂ ਉਤਸ਼ਾਹ ਤੇ ਜੋਸ਼ ਆ ਗਿਆ ਸੀ। ਹੁਣ ਉਹ ਕੰਮ ਵਿਚ ਰੁਚੀ ਲੈਂਦੀ ਸੀ। ਹੁਣ ਉਹ ਪੂਜਾ-ਪਾਠ ਦਾ ਅਰਥ ਵੀ ਸਮਝਦੀ ਸੀ। ਸੱਸ-ਸਹੁਰੇ ਦੀ ਸੇਵਾ ਕਰ ਕੇ ਹੁਣ ਉਹ ਖ਼ੁਸ਼ੀ ਮਹਿਸੂਸ ਕਰਦੀ ਸੀ। ਉਸ ਨੂੰ ਹੁਣ ਵਿਅਰਥ ਜ਼ਿੰਦਗੀ ਅਰਥ ਭਰਪੂਰ ਅਤੇ ਸਾਰਥਕ ਲੱਗ ਰਹੀ ਸੀ। ਕੋਈ ਹੈ ਜੋ ਉਸ ਦੀ ਬੇਹੱਦ ਚਿੰਤਾ ਕਰਦਾ ਹੈ, ਉਸ ਦਾ ਰਾਤ-ਦਿਨ ਨਾਮ ਜਪਦਾ ਹੈ। ਕੋਈ ਹੈ, ਕੋਈ ਹੈ...

ਘਰ ਦਾ ਕਲੇਸ਼ ਖ਼ਤਮ ਹੋ ਗਿਆ। ਸਭ ਕੁਝ ਸੁਚਾਰੂ ਰੂਪ ਨਾਲ ਹੋਣ ਲੱਗ ਪਿਆ। ਸੱਸ ਨੂੰ ਹੁਣ ਕੋਈ ਸ਼ਿਕਾਇਤ ਨਹੀਂ ਸੀ। ਉਸ ਨੂੰ ਪੱਕਿਆ-ਪਕਾਇਆ ਖਾਣਾ ਮਿਲ ਜਾਂਦਾ ਸੀ। ਮਿੱਠੀਆਂ-ਮਿੱਠੀਆਂ ਅਤੇ ਆਦਰ-ਭਾਵ ਵਾਲੀਆਂ ਗੱਲਾਂ ਹੁਣ ਉਸ ਨੂੰ ਬਹੁਤ ਸੁੱਖ ਦਿੰਦੀਆਂ ਸਨ। ਨੂੰਹ ਹੁਣ ਉਸ ਦੀ ਆਗਿਆ ਦਾ ਪਾਲਣ ਕਰਦੀ ਸੀ। ਦੇਰ ਰਾਤ ਤਕ ਉਹ ਸੱਸ ਦੀ ਥਕਾਵਟ ਦੂਰ ਕਰਨ ਲਈ ਉਸ ਦੀ ਮਾਲਸ਼ ਕਰਦੀ ਰਹਿੰਦੀ। ਕਰਮਾਂ ਦੀ ਮਾਰੀ ਨੂੰਹ ਘਰ ਦੀ ਲੱਛਮੀ ਨਾ ਬਣੇ ਤਾਂ ਕੀ ਬਣੇ ? ਸਹੁਰਾ ਤਾਂ ਪਹਿਲਾਂ ਹੀ ਉਸ ਦੀ ਸੇਵਾ ਤੋਂ ਬਹੁਤ ਖ਼ੁਸ਼ ਸੀ। ਉਸ ਨੂੰ ਇਸ ਗੱਲ ਬਾਰੇ ਪੂਰੀ ਜਾਣਕਾਰੀ ਸੀ ਕਿ ਜੇ ਨੂੰਹ ਨੇ ਸੇਵਾ ਕਰਨੀ ਬੰਦ ਕਰ ਦਿੱਤੀ ਤਾਂ ਉਸ ਦਾ ਜੀਣਾ ਮੁਸ਼ਕਲ ਹੋ ਜਾਏਗਾ। ਉਸ ਦੀ ਪਤਨੀ ਤਾਂ ਉਸ ਦੀ ਬੀਮਾਰੀ ਤੋਂ ਤੰਗ ਆ ਚੁੱਕੀ ਸੀ। ਨੂੰਹ ਦੀ ਸੇਵਾ ਅਤੇ ਖ਼ਾਤਰ ਨੇ ਤਾਂ ਉਸ ਵਿਚ ਜੀਣ ਦੀ ਉਮੰਗ ਪੈਦਾ ਕਰ ਦਿੱਤੀ ਸੀ। ਉਹ ਹਮੇਸ਼ਾਂ ਨੂੰਹ ਨੂੰ ਅਸੀਸਾਂ ਦਿੰਦਾ ਰਹਿੰਦਾ।

ਸੌਹਰੇ ਦੀਆਂ ਅਸੀਸਾਂ ਸੁਣ ਕੇ ਕਦੇ ਕਦੇ ਨੂੰਹ ਪੁੱਛ ਲੈਂਦੀ, ''ਪਿਤਾ ਜੀ, ਮੈਨੂੰ ਅਭਾਗਣ ਨੂੰ ਤੁਸੀਂ ਇਸ ਤਰ੍ਹਾਂ ਦੀਆਂ ਅਸੀਸਾਂ ਕਿਉਂ ਦਿੰਦੇ ਹੋ ?''

ਬੁੱਢੇ ਦੀਆਂ ਅੱਖਾਂ ਵਿਚ ਅੱਥਰੂ ਆ ਜਾਂਦੇ । ਉਹ ਵਿਆਕੁਲ ਹੋ ਕੇ ਕਹਿੰਦਾ, ''ਮੈਂ ਜਾਣਦਾ ਹਾਂ ਕਿ ਇਹ ਅਸੀਸਾਂ ਬੰਜਰ ਨੂੰ ਸਿੰਜਣ ਸਮਾਨ ਹਨ । ਪਰ ਮਨ ਨੂੰ ਕਿਵੇਂ ਸਮਝਾਵਾਂ ? ਮਨ ਮੰਨਦਾ ਹੀ ਨਹੀਂ ! ਮੈਂ ਤਾਂ ਹਮੇਸ਼ਾਂ ਇਹੀ ਪ੍ਰਾਰਥਨਾ ਕਰਦਾ ਹਾਂ ਕਿ ਤੂੰ ਹਮੇਸ਼ਾਂ ਸੁਖੀ ਰਹੇਂ ।''

ਬੁੱਲ੍ਹਾਂ ਤੇ ਇਕ ਕਰੁਣ ਮੁਸਕਾਨ ਲਿਆ ਕੇ ਭਾਬੀ ਕਹਿੰਦੀ, ''ਪਿਤਾ ਜੀ, ਸੁੱਖ ਤਾਂ ਉਨ੍ਹਾਂ ਦੇ ਨਾਲ ਹੀ ਚਲਾ ਗਿਆ ।'' ਤੇ ਉਸ ਦੀਆਂ ਅੱਖਾਂ ਵਿਚੋਂ ਅੱਥਰੂ ਵਹਿ ਤੁਰਦੇ ।

''ਤੂੰ ਸੱਚ ਕਹਿੰਦੀ ਹੈਂ ਬਹੂ,'' ਉਸ ਦਾ ਗਲਾ ਭਰ ਜਾਂਦਾ,'' ਔਰਤ ਦਾ ਲੋਕ-ਪ੍ਰਲੋਕ ਮਰਦ ਨਾਲ ਹੀ ਹੈ ।''

ਇਹ ਸੁਣ ਕੇ ਸਿਸਕੀਆਂ ਲੈਂਦੀ ਬਹੂ ਕਹਿੰਦੀ, ''ਬਾਬੂ ਜੀ, ਮੇਰਾ ਲੋਕ-ਪ੍ਰਲੋਕ ਵੀ ਉਨ੍ਹਾਂ ਦੇ ਨਾਲ ਹੀ ਸੀ । ਹੁਣ ਤੁਸੀਂ ਮੈਨੂੰ ਇਸ ਸੰਸਾਰ ਤੋਂ ਜਲਦੀ ਉਠ ਜਾਣ ਦੀ ਅਸੀਸ ਦਿਆ ਕਰੋ ।''

''ਨਹੀਂ, ਬਹੂ ਨਹੀਂ ! ਤੂੰ ਵੀ ਇਸ ਅਪਾਹਿਜ ਬੁੱਢੇ ਨੂੰ ਛੱਡ ਕੇ ਚਲੇ ਜਾਣਾ ਚਾਹੁੰਦੀ ਏਂ ?'' ਬੁੱਢਾ ਕੰਬਦੇ ਹੋਠਾਂ ਨਾਲ ਕਹਿੰਦਾ ।

ਸਿਰ ਉਠਾ ਕੇ, ਪੱਲੇ ਨਾਲ ਅੱਥਰੂ ਪੂੰਝਦੀ ਹੋਈ ਬਹੂ ਕਹਿੰਦੀ, ''ਦੇਵਰ ਦੀ ਨਵੀਂ ਵਹੁਟੀ ਆਏਗੀ । ਕੀ ਉਹ ਮੇਰੇ ਤੋਂ ਘੱਟ ਤੁਹਾਡੀ ਸੇਵਾ ਕਰੇਗੀ ?''

''ਕੌਣ ਜਾਣਦਾ ਹੈ ਕਿ ਉਸ ਬਹੂ ਦਾ ਸੁਭਾਅ ਕਿਸ ਤਰ੍ਹਾਂ ਦਾ ਹੋਵੇਗਾ ? ਤੂੰ ਤਾਂ ਪਿਛਲੇ ਜਨਮ ਦੀ ਮੇਰੀ ਧੀ ਸੀ । ਪਤਾ ਨਹੀਂ ਕਿੰਨੇ ਜਨਮ ਗੰਗਾ ਨਹਾ ਕੇ ਮੈਂ ਇਸ ਜਨਮ ਵਿਚ ਤੈਨੂੰ ਬਹੂ ਦੇ ਰੂਪ ਹਿਚ ਪਾਇਆ ਹੈ ।'' ਬੁੱਢਾ ਖ਼ੁਸ਼ੀ ਨਾਲ ਕਹਿੰਦਾ, ''ਦੂਜੇ ਦੀ ਧੀ ਕੀ ਇਸ ਤਰ੍ਹਾਂ ਸੇਵਾ ਕਰ ਸਕਦੀ ਹੈ ? ਇਹ ਤਾਂ ਮੇਰਾ ਸੁਭਾਗ ਹੈ, ਧੀਏ, ਕਿ ਸੇਵਾ ਕਰਨ ਲਈ ਤੇਰੇ ਵਰਗੀ ਬਹੂ ਮਿਲੀ ਹੈ । ਨਹੀਂ ਤਾਂ ਪਤਾ ਨਹੀਂ ਮੈਂ ਕਦੋਂ ਦਾ ਇਸ ਜਹਾਨ ਤੋਂ ਚਲਾ ਗਿਆ ਹੁੰਦਾ ।''

''ਮੇਰੀ ਬਦਕਿਸਮਤੀ ਵੀ ਤਾਂ ਇਹੀ ਹੈ ਪਿਤਾ ਜੀ, ਕਿ ਸਾਰੀ ਉਮਰ ਦੁੱਖ ਝੱਲਣ ਲਈ ਜੀ ਰਹੀ ਹਾਂ । ਮੇਰੀ ਜਾਨ ਨਹੀਂ ਨਿਕਲਦੀ । ਮੈਂ ਤਾਂ ਮਰ ਜਾਣਾ ਚਾਹੁੰਦੀ ਹਾਂ । ਮੇਰੀ ਜ਼ਿੰਦਗੀ ਵਿਚ ਹੁਣ ਕੀ ਰਹਿ ਗਿਆ ਹੈ, ਨਾ ਕੋਈ ਆਸ ਨਾ ਉਮੀਦ !'' ਭਾਬੀ ਨਿਢਾਲ ਹੋ ਕੇ ਕਹਿੰਦੀ ।

''ਪਗਲੀ, ਭਲਾਂ ਜੀਣਾ-ਮਰਨਾ ਵੀ ਆਪਣੇ ਹੱਥ ਹੈ ?'' ਬੁੱਢਾ ਉਸ ਨੂੰ ਧੀਰਜ ਦਿੰਦਾ, ''ਪਤਾ ਨਹੀਂ ਤੂੰ ਕਿਸ ਦੇ ਭਾਗ ਨਾਲ ਜੀ ਰਹੀ ਏਂ । ਮੇਰੇ ਮਨ ਵਿਚ ਤਾਂ ਆਉਂਦਾ ਹੈ ਕਿ ਤੂੰ ਮੇਰੇ ਭਾਗ ਕਰਕੇ ਹੀ ਜ਼ਿੰਦਾ ਹੈਂ । ਪਰਮਾਤਮਾ ਨੇ ਮੈਨੂੰ ਰੋਗ ਦਿੱਤਾ ਹੈ ਤਾਂ ਨਾਲ ਹੀ ਸੇਵਾ ਕਰਨ ਲਈ ਤੇਰੇ ਵਰਗੀ ਧੀ ਵੀ ਦਿੱਤੀ ਹੈ । ਧੀਏ, ਆਪਣੇ ਚਾਹੁੰਣ-ਨਾ ਚਾਹੁੰਣ ਨਾਲ ਕੀ ਹੁੰਦਾ ਹੈ ? ਜੋ ਪਰਮਾਤਮਾ ਨੂੰ ਚੰਗਾ ਲੱਗੇ, ਉਹੀ ਹੁੰਦਾ ਹੈ । ਕੌਣ ਜਾਣਦਾ ਹੈ ਕਿ ਪਰਮਾਤਮਾ ਦੀ ਇਸ ਵਿਚ ਕੀ ਮਰਜ਼ੀ ਹੈ ? ਧੀਏ, ਮੈਂ ਤਾਂ ਸੋਚਦਾ ਹਾਂ ਕਿ ਤੂੰ ਮੇਰੀ ਸੇਵਾ ਕਰਨ ਲਈ ਹੀ ਜਨਮ ਲਿਆ ਹੈ ।...

ਹਾਂ, ਸਚ, ਅਜਿਹਾ ਸੋਚਦਿਆਂ ਤੈਨੂੰ ਗੋਪੀ ਦਾ ਮੋਹ ਨਹੀਂ ਆਉਂਦਾ ? ਤੁਹਾਡੇ ਦੋਵਾਂ ਵਿਚਾਲੇ ਕਿੰਨੀ ਮੁਹੱਬਤ ਸੀ ! ਮਟਰੂ ਵੀ ਉਸ ਦਿਨ ਕਹਿ ਰਿਹਾ ਸੀ ਕਿ ਗੋਪੀ ਤੇਰਾ ਬਹੁਤ ਫ਼ਿਕਰ ਕਰਦਾ ਹੈ ! ਬਹੂ, ਉਹ ਤੇਰੀ ਬਹੁਤ ਇੱਜ਼ਤ ਕਰਦਾ ਹੈ। ਜਦ ਤਕ ਉਸ ਦੀ ਜ਼ਿੰਦਗੀ ਹੈ, ਤੈਨੂੰ ਕੋਈ ਤਕਲੀਫ਼ ਨਹੀਂ ਹੋਵੇਗੀ। ਤੂੰ ਨਿਸਚਿੰਤ ਰਹਿ।''

''ਕੌਣ ਜਾਣਦਾ ਹੈ, ਬਾਬੂ ਜੀ, ਕਿ ਕਿਸਮਤ ਵਿਚ ਕੀ ਲਿਖਿਆ ਹੈ ? ਦੇਵਰ ਦਾ ਮੋਹ ਮੈਨੂੰ ਵੀ ਬਹੁਤ ਹੈ। ਉਸ ਨੂੰ ਇਕ ਵਾਰ ਦੇਖ ਲੈਂਦੀ, ਫਿਰ ਭਾਵੇਂ ਮਰ ਹੀ ਜਾਂਦੀ। ਕੌਣ ਜਾਣਦਾ ਹੈ ਕਿ ਉਸ ਦੀ ਨਵੀਂ ਵਹੁਟੀ ਦਾ ਸੁਭਾਅ ਕਿਸ ਤਰ੍ਹਾਂ ਦਾ ਹੋਵੇਗਾ। ਉਹ ਮੇਰੇ ਨਾਲ ਕਿਸ ਤਰ੍ਹਾਂ ਦਾ ਸਲੂਕ ਕਰੇਗੀ। ਬਾਬੂ ਜੀ, ਮੇਰੇ ਤੋਂ ਤਾਂ ਕੁਝ ਸਹਿਣ ਨਹੀਂ ਹੋਵੇਗਾ ! ਜੇ ਦੇਵਰ ਨੇ ਵੀ ਮੂੰਹ ਮੋੜ ਲਿਆ ਤਾਂ ਮੈਂ ਕਿਤੇ ਦੀ ਨਹੀਂ ਰਹਾਂਗੀ।'' ਭਾਬੀ ਫਿਰ ਸਿਸਕੀਆਂ ਲੈਣ ਲੱਗ ਪੈਂਦੀ।

''ਬਹੂ, ਇਹ ਤੂੰ ਕੀ ਕਹਿ ਰਹੀ ਏਂ ?'' ਬੁੱਢਾ ਥੋੜ੍ਹਾ ਗ਼ੁੱਸੇ ਨਾਲ ਕਹਿੰਦਾ, ''ਤੂੰ ਮੇਰੀ ਵੱਡੀ ਨੂੰਹ ਏਂ ! ਤੂੰ ਘਰ ਦੀ ਮਾਲਕਣ ਵਾਂਗ ਰਹੇਂਗੀ ! ਜਿੰਨਾ ਚਿਰ ਮੈਂ ਜੀਉਂਦਾ ਹਾਂ...''

''ਬਾਬੂ ਜੀ, ਤੁਹਾਡੀ ਕੌਣ ਸੁਣੇਗਾ ? ਤੁਹਾਡੀ ਸਿਹਤ ਠੀਕ ਹੁੰਦੀ ਤਾਂ ਮੈਨੂੰ ਕਿਸੇ ਗੱਲ ਦੀ ਚਿੰਤਾ ਨਹੀਂ ਸੀ। ਜੇਕਰ ਉਸ ਨੇ ਆ ਕੇ ਦੇਵਰ ਨੂੰ ਆਪਣੇ ਵੱਸ ਵਿਚ ਕਰ ਲਿਆ ਤਾਂ ? ਨਹੀਂ, ਬਾਬੂ ਜੀ, ਮੇਰਾ ਤਾਂ ਮਰ ਜਾਣਾ ਹੀ ਠੀਕ ਹੈ ! ਕਿਸੇ ਖੂਹ-ਟੋਭੇ ਵਿਚ...''

''ਬਹੂ'' ਬੁੱਢਾ ਚੀਖ਼ ਕੇ ਕਹਿੰਦਾ, ''ਆਪਣੇ ਮੂੰਹ 'ਤੇ ਫਿਰ ਕਦੀ ਖੂਹ-ਟੋਭੇ ਦਾ ਨਾਂ ਨਾ ਲਿਆਉਣਾ। ਤੈਨੂੰ ਪਤਾ ਹੈ ਕਿ ਤੂੰ ਕਿਸ ਖ਼ਾਨਦਾਨ ਦੀ ਨੂੰਹ ਏਂ। ਭਾਵੇਂ ਘਰ ਵਿਚ ਕਿੰਨੀ ਹੀ ਤਕਲੀਫ਼ ਕਿਉਂ ਨਾ ਹੋਵੇ, ਪਰ, ਧੀਏ, ਖ਼ਾਨਦਾਨ 'ਤੇ ਕਲੰਕ ਦਾ ਟੀਕਾ ਨਾ ਲਾਉਣਾ। ਜੇਕਰ ਕਦੇ ਕਿਸੇ ਨੂੰ ਇਹ ਕਹਿਣ ਦਾ ਮੌਕਾ ਮਿਲ ਗਿਆ ਕਿ ਫਲਾਣੇ ਦੀ ਨੂੰਹ ਖੂਹ-ਟੋਭੇ ਵਿਚ ਡੁੱਬ ਕੇ ਮਰ ਗਈ ਹੈ ਤਾਂ ਮੈਂ ਆਪਣਾ ਸਿਰ ਪਾੜ ਲਵਾਂਗਾ। ਇਸ ਬੁੱਢੇ ਦੀ ਇੱਜ਼ਤ ਦਾ ਖ਼ਿਆਲ ਰੱਖਣਾ ਧੀਏ, ਹੋਰ ਜੋ ਵੀ ਚਾਹੇ ਕਰਨਾ।'' ਬਜ਼ੁਰਗ ਇਹ ਨਸੀਹਤ ਕਰਦਾ ਕੰਬਣ ਲੱਗਦਾ।

ਆਪਣੇ ਆਂਚਲ ਨਾਲ ਅੱਖਾਂ ਪੂੰਝਦੀ ਭਾਬੀ ਉਥੋਂ ਚਲੀ ਜਾਂਦੀ। ਇਸ ਬੁੱਢੇ ਨਾਲ ਕੋਈ ਵੀ ਗੱਲ ਕਰਨਾ ਬੇਕਾਰ ਹੈ। ਇਹ ਕੁਝ ਵੀ ਨਹੀਂ ਸਮਝਦਾ—ਸਮਝਣ ਦੀ ਕੋਸ਼ਿਸ਼ ਹੀ ਨਹੀਂ ਕਰਦਾ। ਇਸ ਨੂੰ ਆਪਣੀ ਹੀ ਸੇਵਾ ਦਾ ਫ਼ਿਕਰ ਹੈ। ਬੁੱਢੀ ਨੂੰ ਘਰ ਦੇ ਕੰਮ ਅਤੇ ਆਪਣੀ ਸੇਵਾ ਕਰਾਉਣ ਲਈ ਮੇਰੀ ਜ਼ਰੂਰਤ ਹੈ। ਕਿਸੇ ਨੂੰ ਵੀ ਇਸ ਗੱਲ ਦੀ ਚਿੰਤਾ ਨਹੀਂ ਕਿ ਮੇਰੇ ਵੀ ਅਰਮਾਨ ਹਨ। ਪਰ ਕਿਸੇ ਨੂੰ ਚਿੰਤਾ ਕਿਉਂ ਹੋਵੇ ? ਸੁਪਨੇ ਵਿਚ ਵੀ ਕੋਈ ਇਹ ਕਲਪਨਾ ਕਿਵੇਂ ਕਰ ਸਕਦਾ ਹੈ ਕਿ ਇਕ ਖੱਤਰੀ-ਕੁਲ ਦੀ ਵਿਧਵਾ ਨੂੰਹ...ਇਹ ਹੋ ਹੀ ਨਹੀਂ ਸਕਦਾ। ਅਸੰਭਵ, ਅਸੰਭਵ ! ਇਸ ਮੌਕੇ ਤੇ ਜਦ ਭਾਬੀ ਨੂੰ ਬਹੁਤ ਗ਼ੁੱਸਾ ਆਉਂਦਾ ਤਾਂ ਐਨ ਉਸ ਵਕਤ ਕੋਈ ਉਸ ਦੇ ਕੰਨਾਂ ਵਿਚ ਗੁਣਗੁਣਾਉਂਦਾ, ''ਮੈਨੂੰ ਤੇਰੀ ਬਹੁਤ ਚਿੰਤਾ ਹੈ, ਭਾਬੀ। ਮੈਂ ਰਾਤ-ਦਿਨ ਤੈਨੂੰ ਯਾਦ ਕਰਦਾ ਹਾਂ। ਮੈਂ ਤੈਨੂੰ ਕਿੰਨੀ ਮੁਹੱਬਤ ਕਰਦਾ ਸੀ। ਮੈਨੂੰ ਆ ਜਾਣ ਦੇ ਭਾਬੀ,

ਫਿਰ ਤਾਂ..."

ਅਤੇ ਭਾਬੀ ਲਈ ਆਪਣੇ ਆਪ ਤੇ ਕਾਬੂ ਰੱਖਣਾ ਮੁਸ਼ਕਲ ਹੋ ਜਾਂਦਾ। ਉਹ ਆਪਣੇ ਆਪ ਨੂੰ ਡਾਵਾਂਡੋਲ ਮਹਿਸੂਸ ਕਰਦੀ। ਕੋਈ ਪਰਵਾਹ ਕਰੇ ਜਾਂ ਨਾ ਕਰੇ, ਉਹ ਤਾਂ...ਅਤੇ ਉਹ ਕੰਮ ਵਿਚ ਮਗਨ ਹੋ ਜਾਂਦੀ।

ਫਿਰ ਪਹਿਲਾਂ ਵਾਲਾ ਹੀ ਪ੍ਰੋਗਰਾਮ ਚਲਣ ਲਗ ਪੈਂਦਾ। ਉਹੀ ਪੂਜਾ, ਉਹੀ ਰਾਮਾਇਣ-ਪਾਠ, ਉਹੀ ਸਭ ਕੁਝ। ਉਹ ਠਾਕਰ ਅੱਗੇ ਪ੍ਰਾਰਥਨਾ ਕਰਦੀ, "ਤੇਰੀ ਬਾਂਹ ਬੜੀ ਲੰਬੀ ਹੈ, ਠਾਕਰ। ਅਸੰਭਵ ਨੂੰ ਵੀ ਸੰਭਵ ਕਰਨਾ ਤੇਰੇ ਲਈ ਕੋਈ ਮੁਸ਼ਕਲ ਨਹੀਂ। ਕੁਝ ਅਜਿਹਾ ਕਰਨਾ ਕਿ..."

ਇਕ ਦਿਨ ਜਦ ਉਹ ਬਿਲਰਾ ਨੂੰ ਭੂਸਾ ਦੇਣ ਗਈ, ਤਾਂ ਉਸ ਦੇ ਮਨ ਵਿਚ ਆਇਆ ਕਿ ਬਿਲਰਾ ਫਿਰ ਉਹੀ ਗੱਲ ਕਰੇ। ਪਰ ਬਿਲਰਾ ਤਾਂ ਡਰ ਅਤੇ ਭੈਅ ਕਾਰਨ ਸਿਰ ਝੁਕਾਈ ਖੜਾ ਸੀ। ਫਿਰ ਭਾਬੀ ਨੇ ਹੀ ਟੋਕਿਆ, "ਕਿਉਂ ਵੇ, ਤੈਨੂੰ ਕਿਸੇ ਦੇ ਮਰ ਜਾਣ ਦਾ ਗ਼ਮ ਹੈ, ਜੋ ਇਸ ਤਰ੍ਹਾਂ ਚੁੱਪ ਰਹਿਨਾ ਏਂ ?"

ਸਿਰ ਝੁਕਾਏ ਹੀ ਬਿਲਰਾ ਨੇ ਕਿਹਾ, "ਸੱਚ ਹੀ, ਛੋਟੀ ਮਾਲਕਿਨ, ਕੀ ਮੇਰੇ ਮੂੰਹੋਂ ਉਸ ਦਿਨ ਅਜਿਹੀ ਕੋਈ ਗੱਲ ਨਿਕਲ ਗਈ ਸੀ..."

"ਓਹ, ਉਹ ਤਾਂ ਮੈਂ ਭੁੱਲ ਹੀ ਗਈ। ਤੈਨੂੰ ਅਜੇ ਵੀ ਯਾਦ ਹੈ..."

"ਛੋਟੀ ਮਾਲਕਿਨ, ਮੈਂ ਆਪਣੇ ਮਨ ਦੀ ਗੱਲ ਕਹਿਣ ਤੇ ਕਾਬੂ ਨਾ ਪਾ ਸਕਿਆ ਅਤੇ ਕਹਿ ਦਿੱਤੀ। ਮੇਰੇ ਕਹਿਣ ਨਾਲ ਤੈਨੂੰ ਤਕਲੀਫ ਹੋਈ। ਮੈਨੂੰ ਮੁਆਫ਼ ਕਰ ਦੇ। ਛੋਟੀ ਮਾਲਕਿਨ, ਸਾਡੇ ਲੋਕਾਂ ਦੇ ਦਿਲਾਂ ਵਿਚ ਕੋਈ ਵਲ-ਫੇਰ ਨਹੀਂ ਹੁੰਦਾ। ਤੁਹਾਡੇ ਲੋਕਾਂ ਦੇ ਮਨ ਵਿਚ ਤਾਂ ਕੁਝ ਹੋਰ ਅਤੇ ਮੂੰਹ ਤੇ ਕੁਝ ਹੋਰ ਹੁੰਦਾ ਹੈ। ਮੈਨੂੰ ਤਾਂ ਇਸ ਗੱਲ ਤੇ ਹੈਰਾਨਗੀ ਹੁੰਦੀ ਹੈ ਕਿ ਵੱਡੇ ਮਾਲਿਕ ਅਤੇ ਮਾਲਕਿਨ ਆਪਣੀਆਂ ਅੱਖਾਂ ਨਾਲ ਤੇਰਾ ਇਹ ਰੂਪ ਕਿਵੇਂ ਦੇਖਦੇ ਹਨ ? ਮੇਰਾ ਤਾਂ ਕਲੇਜਾ ਫਟਦਾ ਹੈ। ਇਸ ਉਮਰ ਤੋਂ ਹੀ ਤੂੰ ਸਾਧਿਣੀ ਬਣ ਕੇ ਕਿਵੇਂ ਰਹਿ ਸਕਦੀ ਏਂ ? ਇਸ ਲਈ ਮਨ ਹੀ ਮਨ ਵਿਚ ਖ਼ਿਆਲ ਆਇਆ ਕਿ ਕਿਤੇ ਛੋਟੇ ਮਾਲਕ ਦੇ ਨਾਲ ਤੇਰਾ..."

ਭਾਬੀ ਦਾ ਮਨ ਗਦਗਦ ਹੋ ਗਿਆ। ਉਸ ਦੀਆਂ ਅੱਖਾਂ ਵਿਚ ਨਸ਼ਾ ਜਿਹਾ ਛਾ ਗਿਆ। ਉਸ ਨੇ ਖ਼ੁਸ਼ੀ ਵਿਚ ਕੁਝ ਪਲਾਂ ਲਈ ਅੱਖਾਂ ਮੁੰਦ ਲਈਆਂ। ਪਰ ਦੂਜੇ ਹੀ ਪਲ ਉਸ ਨੂੰ ਲੱਗਾ ਕਿ ਜਿਵੇਂ ਕਿਸੇ ਨੇ ਪੂਰੇ ਜ਼ੋਰ ਨਾਲ ਉਸ ਦੇ ਮੂੰਹ 'ਤੇ ਥੱਪੜ ਮਾਰਿਆ ਹੋਵੇ। ਉਹ ਬੋਲੀ, "ਅਜਿਹੀ ਗੱਲ ਨਾ ਕਿਹਾ ਕਰ, ਬਿਲਰਾ।" ਅਤੇ ਅੰਦਰ ਚਲੀ ਗਈ।

ਬਿਲਰਾ ਥੋੜ੍ਹੀ ਦੇਰ ਉਥੇ ਹੀ ਖੜ੍ਹਾ ਰਿਹਾ। ਫਿਰ ਬੁੱਲ੍ਹਾਂ ਤੇ ਇਕ ਕਰੁਣ ਮੁਸਕਾਨ ਲੈ ਕੇ ਖੇਤਾਂ ਵਲ ਚਲ ਪਿਆ। ਉਹ ਸੋਚ ਰਿਹਾ ਸੀ ਕਿ ਉਸ ਦਿਨ ਦਾ ਗਰਮ ਲੋਹਾ ਕੁਝ ਠੰਡਾ ਪੈ ਗਿਆ ਹੈ। ਅੱਜ ਡਾਂਟ-ਡਪਟ ਨਹੀਂ ਹੋਈ। ਜੇਕਰ ਸੱਚਮੁੱਚ ਹੀ ਅਜਿਹਾ ਹੋ ਜਾਂਦਾ ਤਾਂ ਕਿੰਨਾ ਚੰਗਾ ਹੁੰਦਾ। ਵਿਚਾਰੀ ਦੀ ਜ਼ਿੰਦਗੀ ਸੁੱਖ ਨਾਲ ਕੱਟ ਜਾਂਦੀ। ਜੇਕਰ ਛੋਟੇ ਮਾਲਕ ਵਿਆਹ ਨਾ ਕਰਾਉਣ ਤਾਂ ਉਸ ਨੂੰ ਰੱਖ ਤਾਂ ਸਕਦੇ ਹਨ। ਇਨ੍ਹਾਂ ਦੀ ਬਰਾਦਰੀ ਵਿਚ ਕਿੰਨੇ ਹੀ ਲੋਕਾਂ ਨੇ ਇਸ ਤਰ੍ਹਾਂ ਕੀਤਾ ਹੈ। ਸੁਣਿਆ ਤਾਂ ਹੈ ਕਿ

ਇਨ੍ਹਾਂ ਦੇ ਪੜਦਾਦੇ ਨੇ ਵੀ ਇਕ ਚਮਾਰੀ ਰੱਖੀ ਹੋਈ ਸੀ । ਫਿਰ ਇਹ ਤਾਂ ਉਨ੍ਹਾਂ ਦੀ ਭਾਬੀ ਹੀ ਹੈ । ਥੋੜ੍ਹੇ ਦਿਨ ਲੋਕ ਗੱਲਾਂ ਕਰਨ ਪਿਛੋਂ ਆਪਣੇ ਆਪ ਹੀ ਸ਼ਾਂਤ ਹੋ ਜਾਣਗੇ । ਕਸਾਈਆਂ ਦੇ ਹੱਥ ਆਈ ਇਕ ਗਾਂ ਦੀ ਜਾਨ ਤਾਂ ਬਚ ਜਾਏਗੀ । ਕਿੰਨਾ ਪੁੰਨ ਹੋਵੇਗਾ ।

ਮਹੀਨੇ-ਦੋ ਮਹੀਨੇ ਬਾਅਦ ਰਾਤ-ਬਰਾਤੇ ਮਟਰੂ ਖ਼ਬਰਸਾਰ ਲੈਣ ਜ਼ਰੂਰ ਆ ਜਾਂਦਾ । ਹੁਣ ਉਹ ਨਸ਼ਾ ਵੀ ਸੰਭਲ ਕੇ ਕਰਦਾ ਸੀ । ਦੁਸ਼ਮਣਾਂ ਨੂੰ ਭੁੱਲ ਕੇ ਵੀ ਉਹ ਕੋਈ ਅਜਿਹਾ ਮੌਕਾ ਦੇਣ ਨੂੰ ਤਿਆਰ ਨਹੀਂ ਸੀ ਕਿ ਪਹਿਲਾਂ ਵਾਂਗ ਹੀ ਉਹ ਫਿਰ ਉਨ੍ਹਾਂ ਦੇ ਹੱਥ ਆ ਜਾਵੇ । ਉਹ ਦੀਯਰ ਤੋਂ ਬਾਹਰ ਕਦੇ ਨਹੀਂ ਜਾਂਦਾ ਸੀ । ਉਹ ਜਾਣਦਾ ਸੀ ਕਿ ਇਸ ਪ੍ਰਕਿਰਤੀ ਦੇ ਕਿਲ੍ਹੇ ਵਿਚ ਉਸ 'ਤੇ ਹਮਲਾ ਕਰਨ ਦੀ ਕਿਸੇ ਵਿਚ ਹਿੰਮਤ ਹੀ ਨਹੀਂ ਹੈ । ਹੁਣ ਉਹ ਪਹਿਲਾਂ ਵਾਂਗ ਇਕੱਲਾ ਵੀ ਨਹੀਂ ਸੀ । ਉਸ ਦੀ ਝੌਂਪੜੀ ਦੇ ਕੋਲ ਹੀ ਦਰਜਨਾਂ ਝੌਂਪੜੀਆਂ ਹੋਰ ਪੈ ਗਈਆਂ ਸਨ । ਕਾਫ਼ੀ ਸਾਰੇ ਕਿਸਾਨ ਨੌਜਵਾਨ ਆਪਣੀਆਂ ਲਾਠੀਆਂ ਦੇ ਨਾਲ ਇਨ੍ਹਾਂ ਝੌਂਪੜੀਆਂ ਵਿਚ ਰਹਿੰਦੇ ਸਨ । ਮਟਰੂ ਜਦ ਕੈਦ 'ਚੋਂ ਛੁੱਟ ਕੇ ਆਇਆ ਸੀ ਤਾਂ ਰਬੀਅ ਦੀ ਫ਼ਸਲ ਦੀ ਕਟਾਈ ਹੋ ਚੁੱਕੀ ਸੀ । ਸਭ ਦਾ ਖ਼ਿਆਲ ਸੀ ਕਿ ਦੀਯਰ ਵਿਚ ਸਿਰਫ਼ ਰਬੀਅ ਦੀ ਫ਼ਸਲ ਹੀ ਬੀਜੀ ਜਾ ਸਕਦੀ ਹੈ । ਫਿਰ ਤਾਂ ਬਰਸਾਤ ਸ਼ੁਰੂ ਹੋ ਜਾਂਦੀ ਹੈ ਅਤੇ ਚੁਫ਼ੇਰੇ ਪਾਣੀ ਹੀ ਪਾਣੀ ਦਿਖਾਈ ਦੇਂਦਾ ਹੈ । ਪਰ ਮਟਰੂ ਲਈ ਹੱਥ 'ਤੇ ਹੱਥ ਧਰ ਕੇ ਬੈਠਣਾ ਮੁਸ਼ਕਲ ਸੀ । ਉਸ ਨੇ ਤੈਅ ਕੀਤਾ ਕਿ ਹੁਣ ਕਮਾਦ ਬੀਜਿਆ ਜਾਏ । ਸਭ ਨੇ ਨਾ-ਨਾ ਕੀਤੀ ਪਰ ਮਟਰੂ ਨਾ ਮੰਨਿਆ । ਉਸ ਨੇ ਕਿਹਾ ਕਿ ਗੰਗਾ ਮਾਂ ਦੀ ਕ੍ਰਿਪਾ ਨਾਲ ਕਮਾਦ ਵੀ ਹੋਵੇਗਾ । ਉੱਚੀ, ਚੰਗੀ ਮਿੱਟੀ ਦੀ ਜ਼ਮੀਨ ਦੇਖ ਕੇ ਉਸ ਨੇ ਕਮਾਦ ਬੀਜ ਦਿੱਤਾ । ਉਸ ਦੀ ਦੇਖਾ-ਦੇਖੀ ਹੋਰਨਾਂ ਨੇ ਵੀ ਹਿੰਮਤ ਕੀਤੀ । ਇਕ ਦਾ ਜੋ ਹਾਲ ਹੋਵੇਗਾ, ਉਹੀ ਸਭ ਦਾ ਹੋਵੇਗਾ । ਬਿਜਾਈ ਤਾਂ ਹੋਵੇਗੀ ਹੀ ਅਤੇ ਜੇਕਰ ਫ਼ਸਲ ਚੰਗੀ ਹੋ ਗਈ ਤਾਂ ਗੁੜ ਰੱਖਣ ਨੂੰ ਜਗ੍ਹਾ ਨਹੀਂ ਮਿਲੇਗੀ ।

ਦੀਯਰ ਗੁਲਜ਼ਾਰ ਹੋ ਗਿਆ । ਝੌਂਪੜੀਆਂ ਵੱਸ ਗਈਆਂ । ਚੁੱਲ੍ਹੇ ਜਲਣ ਲੱਗੇ । ਪਸ਼ੂ ਅੜਿੰਗਣ ਲੱਗੇ । ਅਖਾੜੇ ਜੰਮ ਗਏ । ਖ਼ਾਸ ਮਿਹਨਤ ਕਰਨ ਤੋਂ ਬਗ਼ੈਰ ਹੀ ਕਮਾਦ ਦੀ ਫ਼ਸਲ ਏਨੀ ਹੋਈ ਕਿ ਵੇਖਣ ਵਾਲਾ ਹੈਰਾਨ ਰਹਿ ਜਾਂਦਾ । ਤਰ ਅਤੇ ਚੀਕਨੀ ਮਿੱਟੀ ਦਾ ਮੁਕਾਬਲਾ ਬਾਂਗਰ ਦੀ ਮਿੱਟੀ ਕਿਵੇਂ ਕਰ ਸਕਦੀ ਸੀ ? ਉਥੇ ਚਾਰ-ਚਾਰ ਹੱਥ ਹੀ ਕਮਾਦ ਹੋ ਜਾਏ ਤਾਂ ਗ਼ਨੀਮਤ । ਇਹ ਵੀ ਸਖ਼ਤ ਮਿਹਨਤ ਦੇ ਬਾਅਦ ਹੁੰਦਾ ਹੈ । ਉਥੇ ਏਨਾ ਕਮਾਦ ਹੋਇਆ ਕਿ ਉਸ ਵਿਚ ਹਾਥੀ ਵੀ ਗੁਆਚ ਸਕਦਾ ਸੀ । ਜੇ ਡਰ ਸੀ ਤਾਂ ਬਸ ਗੰਗਾ ਮਾਂ ਦਾ ਸੀ । ਬਰਸਾਤ ਨੇੜੇ ਆ ਰਹੀ ਸੀ । ਨਦੀ ਦਾ ਪਾਣੀ ਚੜ੍ਹਨ ਲੱਗ ਪਿਆ ਸੀ । ਸਭ ਦੀਆਂ ਨਜ਼ਰਾਂ ਇਸ ਪਾਸੇ ਹੀ ਲੱਗੀਆਂ ਸਨ । ਸਭ ਆਖਦੇ, "ਗੰਗਾ ਮਾਂ ! ਜੇਕਰ ਤੇਰੀ ਕ੍ਰਿਪਾ ਹੋ ਜਾਏ ਤਾਂ ਕਮਾਦ ਦੀ ਫ਼ਸਲ ਏਨੀ ਹੈ ਕਿ ਕੱਟਣੀ ਹੀ ਮੁਸ਼ਕਲ ਹੋ ਜਾਏ ।" ਸਭ ਲੋਕ ਇਹ ਹੀ ਬੇਨਤੀ ਕਰਦੇ ਕਿ ਗੰਗਾ ਮਾਂ ਇਸ ਸਾਲ ਆਪਣਾ ਰੁਖ਼ ਬਦਲ ਲਵੇ ।

ਪਰਮਾਤਮਾ ਦੀ ਮਿਹਰ ਨਾਲ ਇਸ ਵਾਰ ਨਦੀ ਦਾ ਰੁਖ਼ (ਵਹਿਣ) ਦੂਜੇ ਪਾਸੇ ਵਲ ਹੋ ਗਿਆ । ਨਦੀ ਦਾ ਪਾਣੀ ਇਧਰ ਵੀ ਫੈਲ ਗਿਆ ਪਰ ਦਸਾਂ-ਪੰਦਰਾਂ ਦਿਨਾਂ ਵਿਚ ਕਮਾਦ ਦੀਆਂ ਜੜ੍ਹਾਂ ਵਿਚ ਹੋਰ ਮਿੱਟੀ ਛੱਡ ਕੇ ਚਲਾ ਗਿਆ । ਕਿਸਾਨਾਂ ਦੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ । ਸਭ ਲੋਕ ਮਟਰੂ ਦੀ ਤਾਰੀਫ਼ ਕਰਨ ਲੱਗੇ । ਉਸ ਨੇ ਕਿਹਾ, "ਇਹ ਸਭ ਗੰਗਾ ਮਾਂ ਦੀ ਕ੍ਰਿਪਾ ਹੈ ।"

ਜ਼ਿਮੀਂਦਾਰਾਂ ਨੇ ਸਿੱਧੇ ਤੌਰ 'ਤੇ ਛੇੜਨ ਦੀ ਕੋਸ਼ਿਸ਼ ਨਾ ਕੀਤੀ । ਹੁਣ ਮਟਰੂ ਇਕੱਲਾ ਨਹੀਂ ਰਹਿ ਗਿਆ ਸੀ । ਸੁਣਨ ਵਿਚ ਆਇਆ ਕਿ ਉਨ੍ਹਾਂ ਨੇ ਸਦਰ ਵਿਚ ਦਰਖ਼ਾਸਤ ਦਿੱਤੀ ਹੈ ਕਿ ਕਿਸਾਨਾਂ ਨੇ ਉਨ੍ਹਾਂ ਦੀ ਜ਼ਮੀਨ 'ਤੇ ਕਬਜ਼ਾ ਕਰ ਲਿਆ ਹੈ । ਸਰਕਾਰ ਪੜਤਾਲ ਕਰਾ ਕੇ ਬਾਗ਼ੀਆਂ ਨੂੰ ਦੰਡ ਦੇਵੇ । ਨਹੀਂ ਤਾਂ ਗੜਬੜ ਹੋਣ ਦਾ ਡਰ ਹੈ ।

ਫਿਰ ਕੀ ਹੋਇਆ, ਇਸ ਬਾਰੇ ਕੁਝ ਪਤਾ ਨਾ ਲੱਗਾ । ਸਰਕਾਰ ਦਾ ਦਰਬਾਰ ਬਹੁਤ ਦੂਰ ਹੈ । ਇਥੇ ਦੇਰ ਨਾਲ ਪੁਕਾਰ ਪਹੁੰਚੇਗੀ, ਫਿਰ ਸੁਣਵਾਈ ਹੁੰਦੇ ਹੁੰਦੇ ਕਾਫ਼ੀ ਸਮਾਂ ਲੰਘ ਜਾਏਗਾ । ਉਸ ਸਮੇਂ ਤਕ ਦੀਯਰ ਵਿਚ ਕੋਈ ਨਿਸ਼ਾਨ ਬਾਕੀ ਰਹਿ ਸਕੇਗਾ ? ਅਤੇ ਫਿਰ ਜੇ ਕੁਝ ਹੋਇਆ ਤਾਂ ਦੇਖਿਆ ਜਾਏਗਾ । ਪਟਵਾਰੀ ਦੇ ਨਕਸ਼ੇ ਵਿਚ ਤਾਂ ਬਸ ਦੀਯਰ ਹੀ ਲਿਖਿਆ ਹੈ, ਕਾਗ਼ਜ਼-ਪੱਤਰ ਵਿਚ ਦੀਯਰ ਕਿਸੇ ਦੇ ਨਾਂ ਨਹੀਂ ਹੈ । ਇਥੇ ਕਿਸੇ ਦੀ ਮਨਮਾਨੀ ਤਾਂ ਨਹੀਂ ਚਲੇਗੀ । ਜੇਕਰ ਕਿਸੇ ਨੇ ਅਜਿਹਾ ਕੀਤਾ ਤਾਂ ਕੀ ਗੰਗਾ ਮਾਂ ਇਸ ਨੂੰ ਸਹਿਣ ਕਰੇਗੀ ? ਸਰਕਾਰ ਕੀ ਖ਼ਾਕ ਪੜਤਾਲ ਕਰੇਗੀ ?

ਬਰਸਾਤ ਵਿਚ ਮਟਰੂ ਅਤੇ ਉਸ ਦੇ ਸਾਥੀ ਬੜੀ ਹੁਸ਼ਿਆਰੀ ਨਾਲ ਰਹੇ । ਇਕ ਤਰ੍ਹਾਂ ਨਾਲ ਹੁਣ ਉਨ੍ਹਾਂ ਦਾ ਇਕ ਦਲ ਬਣ ਗਿਆ ਸੀ । ਆਲੇ-ਦੁਆਲੇ ਦੇ ਪਿੰਡਾਂ ਦੇ ਕਿਸਾਨ ਹੁਣ ਉਨ੍ਹਾਂ ਦੇ ਭਾਈਬੰਦ ਸਨ । ਉਹ ਹਰ ਗੱਲ ਦੀ ਖ਼ਬਰ ਲੈਂਦੇ ਸਨ ਅਤੇ ਇਹ ਖ਼ਬਰ ਮਟਰੂ ਤਕ ਪਹੁੰਚਾ ਦਿੰਦੇ ਸਨ । ਹੁਣ ਮਟਰੂ ਤੇ ਜਾਨ ਦੇਣ ਲਈ ਸੈਂਕੜੇ ਲੋਕ ਤਿਆਰ ਸਨ । ਹੁਣ ਮਟਰੂ ਨੂੰ ਫੜ ਕੇ ਲੈ ਜਾਣਾ ਆਸਾਨ ਨਹੀਂ ਸੀ ।

ਮਟਰੂ ਰਾਤੋ ਰਾਤ ਆਪਣੇ ਪੰਜ-ਦਸ ਸਾਥੀਆਂ ਨਾਲ ਗੋਪੀ ਦੇ ਘਰ ਆਉਂਦਾ ਅਤੇ ਸਵੇਰ ਹੋਣ ਤਕ ਵਾਪਸ ਚਲਾ ਜਾਂਦਾ । ਸਭ ਲੋਕ ਉਸ ਦਾ ਸਤਿਕਾਰ ਬਹੁਤ ਉਮੰਗ ਨਾਲ ਕਰਦੇ ਹਨ । ਸਭ ਬਜ਼ੁਰਗ ਪੁੱਛਦੇ, "ਗੋਪੀ ਦੀ ਸ਼ਾਦੀ ਬਾਰੇ ਕਿਤੇ ਗੱਲ ਚਲਾਈ ਹੈ ?"

ਮਟਰੂ ਕਹਿੰਦਾ, "ਸਾਨੂੰ ਗੱਲ ਚਲਾਉਣ ਦੀ ਕੀ ਜ਼ਰੂਰਤ ਹੈ ? ਦਰਜਨਾਂ ਲੋਕ ਇੰਤਜ਼ਾਰ ਵਿਚ ਹਨ । ਉਸ ਨੂੰ ਆ ਤੇ ਜਾਣ ਦਿਓ । ਫਿਰ ਇਕ ਮਹੀਨੇ ਵਿਚ ਹੀ ਵਿਆਹ ਹੋ ਜਾਏਗਾ । ਉਹ ਵਹੁਟੀ ਲਿਆ ਕੇ ਦੇਵਾਂਗਾ ਕਿ ਪਿੰਡ ਦੇਖਦਾ ਰਹਿ ਜਾਏਗਾ ।"

ਮਟਰੂ ਗੋਪੀ ਨੂੰ ਬਰਾਬਰ ਚਿੱਠੀ ਭੇਜਦਾ ਸੀ । ਪਰ ਉਸ ਨੇ ਵੀ ਗੋਪੀ ਨੂੰ ਉਸ ਦੀ ਔਰਤ ਦੇ ਬਾਰੇ ਕਦੀ ਕੁਝ ਨਹੀਂ ਲਿਖਿਆ ਸੀ । ਕਿਉਂ ਉਸ ਨੂੰ ਖ਼ਾਹਮਖ਼ਾਹ ਦੁੱਖ ਦੀ

ਖ਼ਬਰ ਸੁਣਾਏ ? ਪਤਾ ਨਹੀਂ ਉਥੋਂ ਆ ਜਾਣ ਦੇ ਬਾਅਦ ਗੋਪੀ ਦੇ ਦਿਨ ਕਿਵੇਂ ਬੀਤਦੇ ਹੋਣਗੇ। ਉਸ ਨੇ ਕਈ ਵਾਰ ਗੋਪੀ ਨੂੰ ਮਿਲਣ ਬਾਰੇ ਸੋਚਿਆ। ਪਰ ਉਸ ਨੂੰ ਫ਼ੁਰਸਤ ਹੀ ਕਿਥੇ ਸੀ ? ਫਿਰ ਉਹ ਗੰਗਾ ਮਾਂ ਨੂੰ ਕਿਵੇਂ ਛੱਡ ਸਕਦਾ ਸੀ। ਆਪਣੇ ਕਿਸਾਨ ਭਰਾਵਾਂ ਨੂੰ ਛੱਡਣਾ ਵੀ ਉਸ ਲਈ ਔਖਾ ਸੀ। ਉਸ ਦੇ ਦਮ ਨਾਲ ਹੀ ਤਾਂ ਸਭ ਲੋਕ ਉਤਸ਼ਾਹ ਨਾਲ ਰਹਿ ਰਹੇ ਹਨ। ਜੇਕਰ ਉਸ ਦੀ ਗ਼ੈਰਹਾਜ਼ਰੀ ਵਿਚ ਜ਼ਿਮੀਂ-ਦਾਰਾਂ ਨੇ ਕੁਝ ਕਰ ਦਿੱਤਾ, ਤਾਂ ?

ਜਦ ਉਹ ਅੰਦਰ ਖਾਣ ਜਾਂਦਾ ਤਾਂ ਭਾਬੀ ਦੇ ਬਣਾਏ ਭੋਜਨ ਦੀ ਤਾਰੀਫ਼ ਕਰਦਾ ਕਹਿੰਦਾ, "ਇਸ ਕਰਕੇ ਹੀ ਤਾਂ ਗੋਪੀ ਲੱਟੂ ਹੈ ! ਮੈਂ ਵੀ ਸੋਚ ਰਿਹਾ ਸੀ ਕਿ ਪਤਾ ਨਹੀਂ ਇਸ ਵਿਚ ਕੀ ਰਾਜ਼ ਹੈ ? ਏਨਾ ਵਧੀਆ ਭੋਜਨ ਜੋ ਇਕ ਵਾਰ ਖਾ ਲਵੇਗਾ, ਕੀ ਉਹ ਗੋਪੀ ਦੀ ਭਰਜਾਈ ਨੂੰ ਕਦੀ ਭੁੱਲ ਸਕਦਾ ਹੈ ?"

ਸੱਸ ਵੀ ਹੁਣ ਕਹਿੰਦੀ, "ਇਹ ਦੋਵੇਂ ਭੈਣਾਂ ਬਹੁਤ ਗੁਣਵੰਤੀਆਂ ਸਨ, ਪੁੱਤਰ ! ਪਰ ਕਿਸਮਤ ਨੂੰ ਕੀ ਕਹਾਂ ?"

ਭਾਬੀ ਇਹ ਸੁਣ ਕੇ ਮਨ ਹੀ ਮਨ ਵਿਚ ਕੁਝ ਕਹਿੰਦੀ। ਇਕ ਵਾਰ ਮੌਕਾ ਕੱਢ ਕੇ ਉਹ ਮਟਰੂ ਦੇ ਸਾਹਮਣੇ ਵੀ ਹੋ ਗਈ। ਮਟਰੂ ਖ਼ੁਦ ਵੀ ਉਸ ਨੂੰ ਦੇਖਣਾ ਚਾਹੁੰਦਾ ਸੀ। ਉਸ ਨੂੰ ਦੇਖ ਕੇ ਮਟਰੂ ਦੀ ਛਾਤੀ 'ਤੇ ਇਕ ਜ਼ੋਰ ਦੀ ਧੱਫਾ ਜਿਹਾ ਲੱਗਾ। ਉਸ ਨੇ ਇਹ ਸੋਚਿਆ ਵੀ ਨਹੀਂ ਸੀ ਕਿ ਗੋਪੀ ਦੀ ਭਰਜਾਈ ਅਜੇ ਏਨੀ ਜਵਾਨ ਹੈ, ਉਹ ਏਨੀ ਸੁੰਦਰ ਹੈ। ਉਸ ਦਿਨ ਤੋਂ ਹੀ ਉਸ ਦੇ ਮਨ ਵਿਚ ਭਾਬੀ ਪ੍ਰਤੀ ਹਮਦਰਦੀ ਹੋ ਗਈ ਸੀ। ਇਹ ਹਮਦਰਦੀ ਦਿਖਾਉਣ ਲਈ ਮਟਰੂ ਕਦੀ ਕਦੀ ਬਹੁਤ ਮਿੱਠੀਆਂ ਮਿੱਠੀਆਂ ਗੱਲਾਂ ਭਾਬੀ ਦੇ ਬਾਰੇ ਵਿਚ ਮਾਂ ਨਾਲ ਵੀ ਕਰਦਾ। ਇਹ ਸੁਣ ਕੇ ਭਾਬੀ ਨਿਹਾਲ ਹੋ ਜਾਂਦੀ।

ਮਟਰੂ ਨੂੰ ਚਿੰਤਾ ਲੱਗ ਗਈ। ਗੋਪੀ ਦੀ ਭਰਜਾਈ ਵਰਗੀ ਸੁੰਦਰ ਬਹੂ ਉਹ ਕਿਥੋਂ ਲੱਭ ਕੇ ਲਿਆਏਗਾ ? ਉਸ ਨੇ ਤਾਂ ਏਨੀ ਖ਼ੂਬਸੂਰਤ ਔਰਤ ਅੱਜ ਤਕ ਕਿਤੇ ਨਹੀਂ ਦੇਖੀ ਸੀ। ਗੋਪੀ ਉਸ ਤੇ ਜਾਨ ਦਿੰਦਾ ਹੈ ਤਾਂ ਇਸ ਵਿਚ ਹੈਰਾਨੀ ਵਾਲੀ ਕੋਈ ਗੱਲ ਨਹੀਂ। ਅਜਿਹੀ ਔਰਤ ਤੇ ਕੌਣ ਨਹੀਂ ਜਾਨ ਦੇਵੇਗਾ ? ਇਸ ਦੀ ਭੈਣ ਵੀ ਤਾਂ ਇਸ ਵਰਗੀ ਹੀ ਹੋਵੇਗੀ। ਫਿਰ ਦੂਜੀ ਨਾਲ ਉਸ ਦਾ ਮਨ ਕਿਵੇਂ ਭਰੇਗਾ ?

ਅਤੇ ਮਟਰੂ ਦੇ ਮਨ ਵਿਚ ਵੀ ਬਿਲਰਾ ਵਾਂਗ ਹੀ ਖ਼ਿਆਲ ਉਠ ਖੜਾ ਹੋਇਆ। ਦੀਯਰ ਵਿਚ ਰਹਿਣ ਵਾਲੇ ਮਟਰੂ ਦੇ ਮਨ 'ਤੇ ਬਰਾਦਰੀ ਦੇ ਰੀਤੀ-ਰਿਵਾਜਾਂ ਦਾ ਏਨਾ ਸੰਸਕਾਰ ਨਹੀਂ ਚੜ੍ਹਿਆ ਸੀ। ਉਸ ਨੇ ਆਜ਼ਾਦ ਤਬੀਅਤ ਨਾਲ ਹੀ ਜੀਵਨ ਬਤੀਤ ਕੀਤਾ ਸੀ। ਜੋ ਉਸ ਦੇ ਮਨ ਨੇ ਚਾਹਿਆ ਸੀ, ਉਸ ਨੇ ਉਹੀ ਕੀਤਾ ਸੀ। ਉਸ ਨੇ ਕਦੇ ਕਿਸੇ ਬੰਧਨ ਨੂੰ ਨਹੀਂ ਮੰਨਿਆ ਸੀ। ਉਹ ਤਾਂ ਬਸ ਏਨਾ ਹੀ ਜਾਣਦਾ ਸੀ ਕਿ ਆਦਮੀ ਦੇ ਪਾਸ ਬਲ ਅਤੇ ਬਹਾਦਰੀ ਹੋਣੀ ਚਾਹੀਦੀ ਹੈ। ਫਿਰ ਉਸ ਨੂੰ ਕੁਝ ਕਰਨ ਤੋਂ ਕੌਣ ਰੋਕ ਸਕਦਾ ਹੈ ? ਉਸ ਨੇ ਤਾਂ ਇਹ ਵੀ ਤੈਅ ਕਰ ਲਿਆ ਕਿ ਜੇਕਰ ਗੋਪੀ ਤਿਆਰ ਹੋ ਗਿਆ, ਤਾਂ ਉਹ ਇਹ ਕਰ ਕੇ ਹੀ ਦਮ ਲਵੇਗਾ। ਜੇਕਰ ਬਹੁਤ ਹੋਇਆ ਤਾਂ ਗੋਪੀ ਨੂੰ ਘਰ ਛੱਡਣਾ ਪੈ ਸਕਦਾ ਹੈ। ਅਜਿਹੀ ਸੂਰਤ ਵਿਚ ਉਸ ਦੇ ਦੀਯਰ

ਵਿਚ ਇਕ ਝੌਂਪੜੀ ਹੋਰ ਵੱਸ ਜਾਏਗੀ। ਉਸ ਵਾਂਗ ਉਹ ਵੀ ਉਥੇ ਰਹਿਣਗੇ। ਉਸ ਦੀ ਜਾਨ ਤਾਂ ਬਚ ਜਾਏਗੀ।

# 11

ਜਦ ਗੋਪੀ ਦੀ ਸਜ਼ਾ ਖ਼ਤਮ ਹੋਈ, ਤਾਂ ਉਸ ਨੂੰ ਹੋਰ ਕੈਦੀਆਂ ਵਾਂਗ ਉਹ ਖ਼ੁਸ਼ੀ ਨਾ ਹੋਈ, ਜੋ ਕੈਦ 'ਚੋਂ ਰਿਹਾਅ ਹੋਣ ਸਮੇਂ ਹੁੰਦੀ ਹੈ। ਅੱਜ ਉਹ ਆਪਣੇ ਘਰ ਵਲ ਜਾ ਰਿਹਾ ਹੈ। ਅਖ਼ੀਰ ਉਸ ਨੂੰ ਅੱਜ ਆਪਣੀ ਵਿਧਵਾ ਭਾਬੀ ਦੇ ਸਾਹਮਣੇ ਜਾ ਕੇ ਖੜਾ ਹੋਣਾ ਹੀ ਪਵੇਗਾ, ਉਸ ਨੂੰ ਇਸ ਹਾਲਤ ਵਿਚ, ਆਪਣੀਆਂ ਇਨ੍ਹਾਂ ਅੱਖਾਂ ਨਾਲ ਦੇਖਣਾ ਹੀ ਪਵੇਗਾ, ਜਿਸ ਦੇ ਲਈ ਉਹ ਚਾਰ ਸਾਲਾਂ ਵਿਚ ਵੀ ਹਿੰਮਤ ਇਕੱਠੀ ਨਹੀਂ ਕਰ ਸਕਿਆ ਹੈ।

ਸ਼ਾਮ ਵੇਲੇ ਉਹ ਪਿੰਡ ਵਿਚ ਦਾਖ਼ਲ ਹੋਇਆ। ਢਲਦੇ ਸੂਰਜ ਦੀ ਲਾਲੀ ਨੇ ਵਾਤਾਵਰਣ ਨੂੰ ਖ਼ੂਬਸੂਰਤ ਬਣਾ ਦਿੱਤਾ ਸੀ। ਸਰਦੀ ਦੇ ਦਿਨ ਸਨ। ਚੁਫੇਰੇ ਸੱਨਾਟਾ ਛਾ ਗਿਆ ਸੀ। ਪੋਖਰੇ 'ਚੋਂ ਕਿਸੇ ਕਿਸੇ ਵਿਅਕਤੀ ਦੇ ਖੰਘਣ ਦੀ ਆਵਾਜ਼ ਆ ਰਹੀ ਸੀ। ਘਾਟ ਸੁੰਨਾ ਸੀ। ਪਿੰਡ ਦੇ ਉਪਰ ਜੰਮੇ ਹੋਏ ਧੂੰਏਂ ਦਾ ਬੱਦਲ ਹੌਲੀ ਹੌਲੀ ਹੇਠਾਂ ਸਰਕਦਾ ਜਾ ਰਿਹਾ ਸੀ।

ਗੋਪੀ ਨੇ ਅੱਗੇ ਜਾ ਕੇ ਸੋਚਿਆ ਕਿ ਕਿਸੇ ਦੇ ਘਰ ਦੀ ਖ਼ਬਰ ਪੁੱਛੇ। ਪਰ ਉਹ ਫਿਰ ਠਿਠਕ ਗਿਆ। ਨੇੜੇ ਹੀ ਛੋਟਾ ਮੰਦਰ ਸੀ। ਉਸ ਨੇ ਪੁਜਾਰੀਆਂ ਦੇ ਕੋਲ ਜਾਣ ਬਾਰੇ ਸੋਚਿਆ। ਇਸ ਤਰ੍ਹਾਂ ਕਰਨ ਨਾਲ ਉਹ ਭਗਵਾਨ ਦੇ ਦਰਸ਼ਨ ਵੀ ਕਰ ਸਕੇਗਾ ਅਤੇ ਪੁਜਾਰੀ ਜੀ ਤੋਂ ਪਿੰਡ ਦੀ ਖ਼ਬਰਸਾਰ ਵੀ ਲੈ ਲਵੇਗਾ। ਗੋਪੀ ਦਾ ਦਿਲ ਲਰਜ਼ ਰਿਹਾ ਸੀ। ਕਈ ਸਾਲ ਦੂਰ ਰਹਿਣ ਕਾਰਨ ਉਸ ਦੇ ਮਨ ਵਿਚ ਇਹ ਗੱਲ ਉੱਠ ਰਹੀ ਸੀ ਕਿ ਪਤਾ ਨਹੀਂ ਇਸ ਸਮੇਂ ਦੌਰਾਨ ਕੀ ਕੁਝ ਵਾਪਰਿਆ ਹੋਵੇਗਾ। ਉਸ ਨੂੰ ਡਰ ਲੱਗ ਰਿਹਾ ਸੀ ਕਿ ਕੋਈ ਆਦਮੀ ਉਸ ਨੂੰ ਬੁਰੀ ਖ਼ਬਰ ਨਾ ਸੁਣਾ ਦੇਵੇ।

ਮੰਦਰ ਉਸ ਨੂੰ ਵੀਰਾਨ ਦਿਖਾਈ ਦਿੱਤਾ। ਮੂੰਹ ਵਿਚ ਦੰਦ ਨਾ ਹੋਣ ਕਾਰਨ ਉਸ ਦੇ ਬੁਲ੍ਹਾਂ ਵਿਚੋਂ ਢੇਰ ਸਾਰਾ ਥੁੱਕ ਵਹਿ ਤੁਰਿਆ। ਉਹ ਬੋਲਿਆ, "ਕੀ ਤੂੰ ਇਥੋਂ ਦੇ ਰਹਿਣ ਵਾਲਾ ਨਹੀਂ ਹੈਂ ? ਪੁਜਾਰੀ ਨੂੰ ਇਥੋਂ ਗਿਆਂ ਤਾਂ ਅੱਜ ਤਿੰਨ ਸਾਲ ਹੋ ਗਏ ਹਨ। ਪਿੰਡ ਦੀ ਇਕ ਵਿਧਵਾ ਦੇ ਨਾਲ ਫੜਿਆ ਗਿਆ ਸੀ। ਉਸ ਨਾਲ ਪਤਾ ਨਹੀਂ ਕਿਥੇ ਮੂੰਹ ਕਾਲਾ ਕਰਨ ਚਲਾ ਗਿਐ।"

ਗੋਪੀ ਦੇ ਕੰਬਦੇ ਹੱਥ ਉਸ ਦੇ ਕੰਨਾਂ ਤਕ ਪਹੁੰਚ ਗਏ। ਉਸ ਦੇ ਦਿਲ ਦੀ ਧੜਕਨ ਤੇਜ਼ ਹੋ ਗਈ। ਉਹ ਉਥੇ ਇਕ ਪਲ ਵੀ ਨਾ ਠਹਿਰ ਸਕਿਆ। ਆਪਣੇ ਮਨ ਵਿਚ ਅਸੀਮ ਵਿਆਕੁਲਤਾ ਲੈ ਕੇ ਉਹ ਆਪਣੇ ਘਰ ਵਲ ਵਧਿਆ। ਇਕ ਸ਼ੰਕਾ ਉਸ ਦੇ ਮਨ ਵਿਚ ਕੰਬ ਰਿਹਾ ਸੀ ਕਿ ਕਿਤੇ...

ਆਪਣੇ ਘਰਾਂ ਦੇ ਸਾਹਮਣੇ ਬੈਠੇ ਜਿਨ੍ਹਾਂ ਲੋਕਾਂ ਨੇ ਉਸ ਦੁੱਖ ਅਤੇ ਵਿਆਕੁਲਤਾ ਦੀ ਮੂਰਤ ਨੂੰ ਉਥੋਂ ਲੰਘਦਿਆਂ ਦੇਖਿਆ, ਉਹ ਵੀ ਚੁੱਪਚਾਪ ਉਸ ਦੇ ਨਾਲ ਤੁਰ ਪਏ। ਕਦੀ ਕਦੀ ਗੋਪੀ ਉਨ੍ਹਾਂ ਦੀਆਂ ਗੱਲਾਂ ਦਾ ਮੂਕ ਦ੍ਰਿਸ਼ਟੀ ਨਾਲ ਉੱਤਰ ਦੇ ਦਿੰਦਾ। ਨਾ ਉਹ ਲੋਕਾਂ ਤੋਂ ਕੁਝ ਪੁੱਛਣ ਦੀ ਸਥਿਤੀ ਵਿਚ ਸੀ ਤੇ ਨਾ ਹੀ ਲੋਕ ਉਸ ਤੋਂ ਕੁਝ ਪੁੱਛਣਾ ਚਾਹੁੰਦੇ ਸਨ। ਇਵੇਂ ਲੱਗ ਰਿਹਾ ਸੀ, ਜਿਵੇਂ ਉਹ ਸਭ ਕਿਸੇ ਸੰਬੰਧੀ ਦੀ ਲਾਸ਼ ਜਲਾ ਕੇ ਮੌਨ ਅਤੇ ਉਦਾਸ ਪਰਤ ਰਹੇ ਹੋਣ।

ਇਸ ਸਮੇਂ ਤਕ ਕਿਸੇ ਨੇ ਘਰ ਵਾਲਿਆਂ ਨੂੰ ਦੌੜ ਕੇ ਜਾ ਕੇ ਗੋਪੀ ਦੇ ਆਉਣ ਦੀ ਖ਼ਬਰ ਸੁਣਾ ਦਿੱਤੀ ਸੀ। ਗੋਪੀ ਅਜੇ ਆਪਣੇ ਘਰ ਤੋਂ ਦੂਰ ਹੀ ਸੀ ਕਿ ਉਸ ਦੇ ਕੰਨਾਂ ਵਿਚ ਆਪਣੇ ਘਰ ਵਲੋਂ ਜ਼ੋਰ ਜ਼ੋਰ ਦੀ ਚੀਖ਼ ਕੇ ਰੋਣ ਦੀਆਂ ਆਵਾਜ਼ਾਂ ਸੁਣਾਈ ਦੇਣ ਲੱਗ ਪਈਆਂ। ਉਸ ਦਾ ਦਿਲ ਘਬਰਾਉਣ ਲੱਗ ਪਿਆ। ਉਸ ਦਾ ਰੋਮ-ਰੋਮ ਵਿਆਕੁਲਤਾ ਦੀ ਤੜਫ਼ ਨਾਲ ਕੰਬ ਉੱਠਿਆ। ਉਸ ਦੇ ਪੈਰ ਲੜਖੜਾਉਣ ਲੱਗ ਪਏ। ਅੱਖਾਂ ਦੇ ਸਾਹਮਣੇ ਅੰਧਕਾਰ ਛਾ ਗਿਆ। ਉਸ ਦਾ ਦਿਮਾਗ਼ ਚਕਰਾਉਣ ਲੱਗ ਪਿਆ। ਉਸ ਦੇ ਨਾਲ ਨਾਲ ਚਲਣ ਵਾਲੇ ਲੋਕ ਉਸ ਦੀ ਇਹ ਹਾਲਤ ਦੇਖ ਰਹੇ ਸਨ। ਕੁਝ ਲੋਕਾਂ ਨੇ ਅੱਗੇ ਵੱਧ ਕੇ ਉਸ ਨੂੰ ਸਹਾਰਾ ਦਿੱਤਾ। ਇਕ ਦੇ ਮੂੰਹੋਂ ਉਂਝ ਹੀ ਨਿਕਲਿਆ, "ਵਿਚਾਰਾ ਹੋਸ਼-ਹਵਾਸ ਗੁਆ ਬੈਠਾ ਹੈ। ਭੀਮ ਵਾਂਗ ਭਰਾ ਦੇ ਮਰਨ ਦਾ ਦੁੱਖ ਕੀ ਘੱਟ ਸੀ, ਜੋ ਵਿਧਾਤਾ ਨੇ ਉਸ ਦੀ ਪਤਨੀ ਨੂੰ ਵੀ ਖੋਹ ਲਿਆ।"

ਗੋਪੀ ਦੇ ਕੰਨਾਂ ਵਿਚ ਇਹ ਆਵਾਜ਼ ਪਈ ਤਾਂ ਉਹ ਅੱਖਾਂ ਅੱਡ ਕੇ ਪੁੱਛਣ ਲੱਗਾ, "ਕੀ ਕਿਹਾ ?" ਕਈਆਂ ਨੇ ਇਕੋ ਸਮੇਂ ਮਿਲ ਕੇ ਕਿਹਾ, "ਹੁਣ ਦੁੱਖ ਕਰਨ ਨਾਲ ਕੀ ਹੋਵੇਗਾ, ਭਰਾਵਾ ? ਉਸ ਦਾ—ਤੇਰਾ ਏਨੇ ਦਿਨ ਦਾ ਸੰਬੰਧ ਹੀ ਲਿਖਿਆ ਸੀ। ਹੁਣ ਜੋ ਰਹਿ ਗਏ ਹਨ ਉਨ੍ਹਾਂ ਦੀ ਸੰਭਾਲ ਕਰੋ। ਹੁਣ ਤੈਨੂੰ ਤੇਰਾ ਹੀ ਤਾਂ ਸਹਾਰਾ ਰਹਿ ਗਿਆ ਹੈ।"

ਗੋਪੀ ਨੂੰ ਇਸ ਤਰ੍ਹਾਂ ਲੱਗਾ ਜਿਵੇਂ ਬਿਜਲੀ ਨੇ ਉਸ ਦੇ ਤਨ ਨੂੰ ਜਲਾ ਕੇ ਰੱਖ ਦਿੱਤਾ ਹੋਵੇ। ਉਸ ਨੂੰ ਗ਼ਸ਼ ਪੈ ਗਈ। ਲੋਕ ਉਸ ਨੂੰ ਸਹਾਰਾ ਦੇ ਰਹੇ ਸਨ।

ਉਸ ਨੂੰ ਘਰ ਲਿਜਾ ਕੇ ਲੋਕਾਂ ਨੇ ਮੰਜੇ ਉਪਰ ਲਿਟਾ ਦਿੱਤਾ। ਲੋਕ ਉਸ ਦੇ ਮੂੰਹ ਉਪਰ ਪਾਣੀ ਦੇ ਛਿੱਟੇ ਮਾਰਨ ਲੱਗੇ ਤਾਂ ਕਿ ਉਹ ਹੋਸ਼ ਵਿਚ ਆ ਜਾਵੇ। ਔਰਤਾਂ ਨੇ ਰੋਂਦੇ ਹੋਏ ਮਾਂ, ਭਾਬੀ ਅਤੇ ਬੁੱਢੇ ਬਾਪ ਨੂੰ ਇਹ ਕਹਿ ਕੇ ਧੀਰਜ ਦਿੱਤਾ ਕਿ ਜੇਕਰ ਤੁਸੀਂ ਹੀ ਹਾਰ ਮੰਨ ਗਏ ਤਾਂ ਗੋਪੀ ਦਾ ਕੀ ਬਣੇਗਾ ?

ਕਈ ਮਹੀਨਿਆਂ ਤਕ ਉਸ ਘਰ ਵਿਚ ਦੁੱਖ ਦੀ ਘਟਾ ਛਾਈ ਰਹੀ। ਪਰਿਵਾਰ ਦੇ ਸਭ ਲੋਕ ਕਈ ਮਹੀਨੇ ਰੋਂਦੇ ਕੁਰਲਾਉਂਦੇ ਰਹੇ। ਦੁੱਖ ਦੀ ਜਿੰਨੀ ਸ਼ਕਤੀ ਹੈ, ਉਸ ਤੋਂ ਕਿਤੇ ਵੱਧ ਕੁਦਰਤ ਨੇ ਆਦਮੀ ਨੂੰ ਸਹਿਣ-ਸ਼ਕਤੀ ਦਿੱਤੀ ਹੈ। ਜਿਸ ਤਰ੍ਹਾਂ ਦੁੱਖ ਦੀ ਕੋਈ ਨਿਸ਼ਚਤ ਸੀਮਾ ਨਹੀਂ, ਉਸ ਤਰ੍ਹਾਂ ਮਨੁੱਖ ਦੀ ਸਹਿਣ-ਸ਼ਕਤੀ ਵੀ ਅਸੀਮ ਹੈ। ਜਿਸ ਦੁੱਖ ਦੀ ਕਲਪਨਾ ਨਾਲ ਮਨੁੱਖ ਦੀ ਆਤਮਾ ਦੀ ਨੀਂਹ ਕੰਬ ਜਾਂਦੀ ਹੈ, ਉਸ ਦੁੱਖ ਦਾ ਜਦ ਉਸ ਨੂੰ ਹਕੀਕਤ ਵਿਚ ਸਾਮ੍ਹਣਾ ਕਰਨਾ

ਪੈਂਦਾ ਹੈ ਤਾਂ ਪਤਾ ਨਹੀਂ ਕਿਥੋਂ ਉਸ ਵਿਚ ਉਸ ਦੁੱਖ ਨੂੰ ਸਹਿਣ ਕਰਨ ਦੀ ਸ਼ਕਤੀ ਆ ਜਾਂਦੀ ਹੈ ।

ਉਸ ਨੂੰ ਉਹ ਹੱਸ ਕੇ ਜਾਂ ਰੋ ਕੇ ਝੱਲ ਹੀ ਲੈਂਦਾ ਹੈ । ਦੁਖ ਦੀ ਘਟਾ ਦੇ ਹੇਠ ਬੈਠ ਕੇ ਉਹ ਤੜਫ਼ਦਾ ਹੈ, ਰੋਂਦਾ ਹੈ । ਰੋ-ਰੋ ਕੇ ਹੀ ਉਹ ਦੁੱਖ ਨੂੰ ਭੁਲਾ ਦਿੰਦਾ ਹੈ, ਦੁੱਖ ਦੀ ਘਟਾ ਹਟਦੀ ਹੈ ਤਾਂ ਖ਼ੁਸ਼ੀ ਦਾ ਪ੍ਰਕਾਸ਼ ਚਮਕਦਾ ਹੈ ਅਤੇ ਆਦਮੀ ਖ਼ੁਸ਼ ਹੋ ਜਾਂਦਾ ਹੈ । ਉਹ ਇਹ ਗੱਲ ਵੀ ਭੁੱਲ ਜਾਂਦਾ ਹੈ ਕਿ ਕਦੇ ਉਸ ਉਪਰ ਦੁੱਖ ਦੀ ਘਟਾ ਛਾਈ ਸੀ । ਕਦੀ ਉਹ ਰੋਇਆ ਅਤੇ ਤੜਫ਼ਿਆ ਵੀ ਸੀ । ਇਹ ਗੱਲ ਕੁਝ ਅਸਾਧਾਰਨ ਮਨੁੱਖਾਂ ਤੇ ਭਾਵੇਂ ਲਾਗੂ ਨਾ ਹੋਵੇ, ਪਰ ਸਾਧਾਰਨ ਮਨੁੱਖਾਂ ਲਈ ਇਹ ਸਦੀਵੀ ਸੱਚ ਹੈ ।

ਗੋਪੀ, ਉਸ ਦੇ ਮਾਤਾ-ਪਿਤਾ ਅਤੇ ਭਾਬੀ ਸਾਧਾਰਨ ਆਦਮੀ ਹੀ ਤਾਂ ਸਨ । ਕਈ ਸਾਲ ਅਸੀਮ ਦੁੱਖ ਝੱਲਣ ਤੋਂ ਬਾਅਦ ਉਨ੍ਹਾਂ ਨੂੰ ਇਸ ਤਰ੍ਹਾਂ ਮਹਿਸੂਸ ਹੋ ਰਿਹਾ ਸੀ ਕਿ ਦੁੱਖ ਦੀਆਂ ਗਰਜਦੀਆਂ ਲਹਿਰਾਂ ਕੁਝ ਕਰੁਣਾਮਈ ਅਤੇ ਕੁਝ ਮਧੁਰ ਯਾਦਾਂ ਦੀਆਂ ਮੰਦ-ਮੰਦ ਲਹਿਰਾਂ ਬਣ ਕੇ ਉਨ੍ਹਾਂ ਦੇ ਦੁਖੀ ਹਿਰਦਿਆਂ ਨੂੰ ਆਪਣੇ ਕੋਮਲ ਹੱਥਾਂ ਨਾਲ ਸੁਲਾ ਕੇ ਕੁਝ ਆਸ਼ਾ ਅਤੇ ਸੁੱਖ ਦੇ ਜਾਲ ਬੁਣਨ ਲੱਗ ਪਈਆਂ ਹਨ ।

ਭਾਬੀ ਅਤੇ ਦੇਵਰ, ਦੋਵੇਂ ਹੀ ਇਕ ਤਰ੍ਹਾਂ ਦੇ ਦੁਰਭਾਗ ਦੇ ਸ਼ਿਕਾਰ ਸਨ । ਉਨ੍ਹਾਂ ਦੀ ਸਮਝ ਵਿਚ ਨਹੀਂ ਆਉਂਦਾ ਸੀ ਕਿ ਉਹ ਇਕ ਦੂਜੇ ਨੂੰ ਕਿਵੇਂ ਧੀਰਜ ਦੇਣ । ਭਾਬੀ ਨੇ ਪਹਿਲਾਂ ਵਾਂਗ ਹੀ ਆਪਣੇ ਆਪ ਨੂੰ ਪੂਜਾ ਅਤੇ ਘਰ ਦੇ ਕੰਮ-ਕਾਜ ਵਿਚ ਲੀਨ ਕਰ ਲਿਆ ਸੀ । ਉਹ ਇਕ ਮਸ਼ੀਨ ਵਾਂਗ ਸਭ-ਕੁਝ ਕਰਦੀ, ਜਿਵੇਂ ਉਹ ਸਭ-ਕੁਝ ਕਰਨ ਦੇ ਲਈ ਹੀ ਉਸ ਮਸ਼ੀਨ ਦਾ ਜਨਮ ਹੋਇਆ ਹੈ । ਜਿਵੇਂ ਇਹ ਯੰਤਰ ਇਕ ਹੀ ਰਫ਼ਤਾਰ ਨਾਲ ਇਸ ਤਰ੍ਹਾਂ ਹੀ ਚਲਦਾ ਰਹੇਗਾ । ਇਸ ਦੇ ਕੰਮ ਕਰਨ ਦੇ ਢੰਗ ਵਿਚ ਕਦੇ ਕੋਈ ਤਬਦੀਲੀ ਨਹੀਂ ਆਏਗੀ । ਹਾਂ ਹੌਲੀ-ਹੌਲੀ, ਜਿਵੇਂ-ਜਿਵੇਂ ਇਸ ਦੇ ਪੁਰਜ਼ੇ ਘਸਦੇ ਜਾਣਗੇ, ਇਸ ਦੀ ਚਾਲ ਮੱਧਮ ਹੁੰਦੀ ਜਾਏਗੀ, ਫਿਰ ਇਕ ਦਿਨ ਇਸ ਦੇ ਪੁਰਜ਼ੇ ਬਿਖਰ ਜਾਣਗੇ, ਇਹ ਇਕ ਯੰਤਰ ਹਮੇਸ਼ਾਂ ਲਈ ਟੁੱਟ ਜਾਏਗਾ ।

ਭਾਬੀ ਹੁਣ ਪਹਿਲਾਂ ਨਾਲੋਂ ਕਿਤੇ ਵੱਧ ਗੰਭੀਰ, ਚੁੱਪ ਅਤੇ ਉਦਾਸ ਰਹਿਣ ਲੱਗ ਪਈ ਸੀ । ਪੂਜਾ ਅਤੇ ਕੰਮ ਤੋਂ ਬਿਨਾਂ ਉਸ ਦੇ ਜੀਵਨ ਵਿਚ ਕੁਝ ਵੀ ਨਹੀਂ ਸੀ ।

ਗੋਪੀ ਆਪਣੀ ਭਾਬੀ ਨੂੰ ਦੇਖਦਾ ਤਾਂ ਸੋਚਦਾ ਕਿ ਉਹ ਉਦਾਸੀਨਤਾ, ਨੀਰਸਤਾ ਅਤੇ ਦੁੱਖ ਵਿਚ ਲਿਪਟੀ ਹੋਈ ਬੀਮਾਰ ਜਿਹੀ ਪੁਤਲੀ ਕੀ ਇਸ ਤਰ੍ਹਾਂ ਹੀ ਆਪਣਾ ਜੀਵਨ ਬਤੀਤ ਕਰ ਦੇਵੇਗੀ ? ਕੀ ਉਹ ਸੱਚਮੁੱਚ ਉਸ ਨੂੰ ਇਸ ਤਰ੍ਹਾਂ ਹੀ ਜੀਵਨ ਬਤੀਤ ਕਰਨ ਦੇਵੇਗਾ ? ਦੁਨੀਆ ਦੇ ਬਾਗ਼ ਵਿਚ ਪੱਤਝੜ ਆਉਂਦੀ ਹੈ, ਫਿਰ ਬਸੰਤ ਆਉਂਦੀ ਹੈ । ਕੀ ਭਾਬੀ ਦੇ ਜੀਵਨ ਵਿਚ ਹਮੇਸ਼ਾਂ ਪੱਤਝੜ ਹੀ ਰਹੇਗੀ ? ਕੀ ਉਸ ਦੇ ਜੀਵਨ ਵਿਚ ਬਸੰਤ ਨਹੀਂ ਆਏਗੀ ? ਕੀ ਉਸ ਦੇ ਜੀਵਨ ਵਿਚ ਇਕ ਵਾਰ ਫਿਰ ਬਸੰਤ ਨਹੀਂ ਲਿਆਂਦੀ ਜਾ ਸਕਦੀ ? ਪੱਤਝੜ ਵਿਚ ਚੁੱਪ ਹੋਈ ਬੁਲਬੁਲ ਕੀ ਹਮੇਸ਼ਾਂ ਦੇ ਲਈ ਹੀ ਚੁੱਪ ਹੋ ਜਾਏਗੀ ? ਕੀ ਉਸ ਦੀ ਚਹਿਕ ਉਹ ਇਕ ਵਾਰ ਫਿਰ ਨਹੀਂ

ਸੁਣ ਸਕੇਗਾ ?

ਗੋਪੀ ਆਪਣੇ ਸਮਾਜ ਦੇ ਰੀਤੀ-ਰਿਵਾਜਾਂ ਤੋਂ ਜਾਣੂ ਹੈ । ਉਹ ਜਾਣਦਾ ਹੈ ਕਿ ਉਸ ਦੀ ਬਰਾਦਰੀ ਦੀ ਵਿਧਵਾ ਲੜਕੀ ਦਾ ਉਹ ਦੁੱਖ ਹੁੰਦਾ ਹੈ, ਜਿਸ ਵਿਚ ਉਸ ਦੇ ਪਤੀ ਦੀ ਚਿਤਾ ਦੀ ਅੱਗ ਇਕ ਵਾਰ ਜੋ ਲੱਗ ਜਾਂਦੀ ਹੈ, ਤਾਂ ਉਹ ਜਲਦਾ ਰਹਿੰਦਾ ਹੈ, ਅਤੇ ਉਸ ਸਮੇਂ ਤਕ ਜਲਦਾ ਰਹਿੰਦਾ ਹੈ, ਜਦ ਤਕ ਜਲ ਕੇ ਰਾਖ ਨਹੀਂ ਹੋ ਜਾਂਦਾ । ਉਸ ਨੂੰ ਰਾਖ ਹੋ ਜਾਣ ਤੋਂ ਪਹਿਲਾਂ ਕਿਸੇ ਨੂੰ ਛੂਹਣ ਦੀ ਹਿੰਮਤ ਨਹੀਂ ਹੁੰਦੀ, ਬੁਲਾਉਣ ਦੀ ਗੱਲ ਤਾਂ ਦੂਰ ਦੀ ਹੈ । ਅਤੇ ਗੋਪੀ ਸੋਚਦਾ ਕਿ ਕੀ ਉਸ ਦੀ ਭਾਬੀ ਵੀ ਉਸੇ ਤਰ੍ਹਾਂ ਜਲ ਕੇ ਰਾਖ ਹੋ ਜਾਏਗੀ ? ਉਹ ਉਸ ਲੱਗੀ ਅੱਗ ਨੂੰ ਕਦੀ ਨਹੀਂ ਬੁਝਾ ਸਕੇਗਾ ? ਗੋਪੀ ਦੇ ਮਨ ਦੀਆਂ ਅੱਖਾਂ ਸਾਹਮਣੇ ਇਹ ਪ੍ਰਸ਼ਨ ਹਮੇਸ਼ਾਂ ਚੱਕਰ ਲਾਉਂਦੇ ਰਹਿੰਦੇ ਸਨ । ਅਤੇ ਉਹ ਹਮੇਸ਼ਾਂ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਲੱਭਣ ਵਿਚ ਲੀਨ ਰਹਿੰਦਾ । ਭਾਬੀ ਦੇ ਸੁੱਖ-ਦੁੱਖ ਦਾ ਸਥਾਨ ਉਂਝ ਵੀ ਉਸ ਦੇ ਜੀਵਨ ਵਿਚ ਘੱਟ ਨਹੀਂ ਰਿਹਾ ਹੈ । ਪਰ ਜਦੋਂ ਭਾਬੀ ਦੇ ਜੀਵਨ ਵਿਚ ਕਦੇ ਵੀ ਖ਼ਤਮ ਨਾ ਹੋਣ ਵਾਲੀ ਵੀਰਾਨਗੀ ਆ ਗਈ ਹੈ, ਤਾਂ ਉਸ ਦਾ ਸਥਾਨ ਉਸ ਦੇ ਹਿਰਦੇ ਵਿਚ ਹੋਰ ਵੀ ਗਹਿਰਾ ਹੋ ਗਿਆ ਹੈ । ਉਹ ਆਪਣੇ ਬਾਰੇ ਵਿਚ ਨਾ ਸੋਚ ਕੇ ਹਮੇਸ਼ਾਂ ਭਾਬੀ ਦੇ ਬਾਰੇ ਹੀ ਸੋਚਦਾ ਰਹਿੰਦਾ ਕਿ ਕਿਵੇਂ ਉਹ ਆਪਣੀ ਸਨੇਹਸ਼ੀਲ ਭਾਬੀ ਨੂੰ ਫਿਰ ਇਕ ਵਾਰ ਪਹਿਲਾਂ ਵਾਂਗ ਚਹਿਕਦੀ ਹੋਈ ਵੇਖੇ ।

ਦੁਨੀਆ ਭਾਵੇਂ ਜਿਸ ਪ੍ਰਸਥਿਤੀ ਵਿਚ ਵੀ ਰਹੇ, ਧੀਆਂ ਵਾਲਿਆਂ ਨੂੰ ਚੈਨ ਕਿਥੇ ? ਗੋਪੀ ਦੇ ਜੇਲ੍ਹ 'ਚੋਂ ਰਿਹਾਅ ਹੋ ਕੇ ਆਉਣ ਦੀ ਖ਼ਬਰ ਜਦ ਉਨ੍ਹਾਂ ਨੂੰ ਮਿਲੀ, ਉਨ੍ਹਾਂ ਨੇ ਫਿਰ ਸੰਪਰਕ ਕਰਨਾ ਸ਼ੁਰੂ ਕਰ ਦਿੱਤਾ । ਗੋਪੀ ਦੇ ਜੇਲ੍ਹ 'ਚੋਂ ਰਿਹਾਅ ਹੋ ਕੇ ਆਉਣ ਦੀ ਹੀ ਤਾਂ ਦੇਰੀ ਸੀ । ਹੁਣ ਵਿਆਹ ਪੱਕਾ ਕਰਨ ਵਿਚ ਕੋਈ ਦੇਰੀ ਨਹੀਂ ਹੋਣੀ ਚਾਹੀਦੀ ਹੈ । ਪਿਤਾ ਉਨ੍ਹਾਂ ਨੂੰ ਸਿੱਧਾ ਗੋਪੀ ਨਾਲ ਗੱਲ ਕਰਨ ਲਈ ਕਹਿ ਦਿੰਦਾ ਸੀ । ਉਹ ਤਾਂ ਇਕ ਤਰ੍ਹਾਂ ਨਾਲ ਅਪੰਗ ਆਦਮੀ ਸੀ । ਸਭ ਕੁਝ ਗੋਪੀ ਨੇ ਹੀ ਤਾਂ ਕਰਨਾ ਹੈ । ਉਹ ਜਿਵੇਂ ਉਚਿਤ ਸਮਝੇ, ਕਰੇ ।

ਗੋਪੀ ਉਨ੍ਹਾਂ ਨੂੰ ਦੇਖ ਕੇ ਸੜ-ਭੁਜ ਜਾਂਦਾ ਹੈ । ਉਸ ਦੀ ਸਮਝ ਵਿਚ ਨਹੀਂ ਆਉਂਦਾ ਕਿ ਭਾਬੀ ਦੇ ਸਾਹਮਣੇ ਉਹ ਕਿਵੇਂ ਆਪਣਾ ਵਿਆਹ ਰਚਾ ਸਕਦਾ ਹੈ । ਉਹ ਕਿਨ੍ਹਾਂ ਅੱਖਾਂ ਨਾਲ ਉਸ ਖ਼ੁਸ਼ੀ ਦੇ ਉਤਸਵ ਨੂੰ ਦੇਖੇਗੀ, ਕਿਨ੍ਹਾਂ ਕੰਨਾਂ ਨਾਲ ਵਿਆਹ ਦੇ ਗੀਤ ਸੁਣੇਗੀ, ਕਿਸ ਹਿਰਦੇ ਨਾਲ ਉਹ ਇਹ ਸਭ ਸਹਿਨ ਕਰੇਗੀ ? ਨਹੀਂ, ਨਹੀਂ, ਗੋਪੀ ਜਲੇ 'ਤੇ ਇਸ ਤਰ੍ਹਾਂ ਲੂਣ ਨਹੀਂ ਛਿੜਕ ਸਕਦਾ । ਇਸ ਤਰ੍ਹਾਂ ਕਰਨ ਨਾਲ ਉਸ ਦਾ ਦਿਲ ਛਲਣੀ ਹੋ ਜਾਏਗਾ ।

ਉਸ ਦੇ ਮਨ ਵਿਚ ਆਇਆ ਕਿ ਉਹ ਮਹਿਮਾਨਾਂ ਨੂੰ ਫਿਟਕਾਰ ਕੇ ਕਹਿ ਦੇਵੇ, "ਤੁਹਾਨੂੰ ਮੇਰੇ ਨਾਲ ਅਜਿਹੀਆਂ ਗੱਲਾਂ ਕਰਦਿਆਂ ਸ਼ਰਮ ਨਹੀਂ ਆਉਂਦੀ ? ਹੋਰ ਕੁਝ ਨਹੀਂ ਤਾਂ ਘੱਟੋ-ਘੱਟ ਇਕ ਇਨਸਾਨ ਹੋਣ ਦੇ ਨਾਤੇ ਹੀ ਮੇਰੇ ਦਿਲ ਦੀ ਹਾਲਤ ਨੂੰ ਸਮਝਣ ਦੀ ਕੋਸ਼ਿਸ਼ ਕਰੋ ! ਵਿਆਹ ਦੀ ਗੱਲ ਕਰ ਕੇ ਮੇਰੇ ਅੱਲ੍ਹੇ ਜ਼ਖ਼ਮਾਂ ਤੇ ਇਸ

ਤਰ੍ਹਾਂ ਲੂਣ ਤਾਂ ਨਾ ਛਿੜਕੋ ।" ਪਰ ਉਹ ਸਥਿਤੀ ਵੱਸ ਵਿਆਹ ਦੀ ਗੱਲ ਨਾ ਕਰ ਕੇ ਉਨ੍ਹਾਂ ਨੂੰ ਟਾਲ ਦਿੰਦਾ ਹੈ । ਉਹ ਉਸ ਨੂੰ ਉਲਝਾਉਣ ਦੀ ਕੋਸ਼ਿਸ਼ ਕਰਦਾ ਪੁੱਛਦਾ ਹੈ, "ਆਖ਼ਿਰ ਤੁਸੀਂ ਇਸ ਤਰ੍ਹਾਂ ਕਿਉਂ ਕਰਦੇ ਹੋ ?"

ਗੋਪੀ ਚੁੱਪ ਰਹਿੰਦਾ ਹੈ । ਉਹ ਕਿਸ ਤਰ੍ਹਾਂ ਦੱਸੇ ਕਿ ਉਹ ਅਜਿਹਾ ਕਿਉਂ ਕਰ ਰਿਹਾ ਹੈ ?

"ਆਖਿਰ ਇਸ ਉਮਰ ਵਿਚ ਹੀ ਤੁਸੀਂ ਕਿਵੇਂ ਰਹਿ ਸਕਦੇ ਹੋ ?" ਇਕ ਹੋਰ ਵਿਅਕਤੀ ਸਵਾਲ ਕਰਦਾ ਹੈ ।

ਗੋਪੀ ਦਾ ਮਨ ਪੁੱਛਣਾ ਚਾਹੁੰਦਾ ਹੈ ਕਿ ਭਾਬੀ ਦੀ ਉਮਰ ਵੀ ਤਾਂ ਮੇਰੇ ਹੀ ਬਰਾਬਰ ਹੈ, ਉਹ ਕਿਵੇਂ ਰਹੇਗੀ ? ਪਰ ਉਹ ਚੁੱਪ ਹੀ ਰਹਿੰਦਾ ਹੈ ।

ਤੀਜਾ ਵਿਅਕਤੀ ਸਵਾਲ ਕਰਦਾ ਹੈ, "ਇਕ ਨਾ ਇਕ ਦਿਨ ਤਾਂ ਤੈਨੂੰ ਘਰ ਵਸਾਉਣਾ ਹੀ ਪਵੇਗਾ, ਪੁੱਤਰ ।"

ਅਤੇ ਗੋਪੀ ਕਹਿਣਾ ਚਾਹੁੰਦਾ ਹੈ ਕਿ ਕੀ ਇਹੀ ਗੱਲ ਭਾਬੀ ਨੂੰ ਵੀ ਕਹੀ ਜਾ ਸਕਦੀ ਹੈ ? ਪਰ ਉਸ ਦੇ ਮੂੰਹੋਂ ਇਕ ਵੀ ਸ਼ਬਦ ਨਹੀਂ ਨਿਕਲਦਾ । ਅੰਦਰ ਹੀ ਅੰਦਰ ਇਕ ਗ਼ੁੱਸਾ ਉਸ ਦੇ ਅੰਦਰ ਉਬਲਣ ਲੱਗ ਪੈਂਦਾ ਹੈ । "ਹੋਰ ਨਹੀਂ ਤਾਂ ਕੀ ? ਕੋਈ ਬਾਲ-ਬੱਚਾ ਹੁੰਦਾ ਤਾਂ ਹੋਰ ਗੱਲ ਹੋਣੀ ਸੀ," ਚੌਥਾ ਆਦਮੀ ਸਵਾਲ ਕਰਦਾ ਹੈ । ਲੜਕਾ ਚੁੱਪ ਹੈ । ਇਸ ਦਾ ਮਤਲਬ ਹੈ ਕਿ ਉਸ ਦੇ ਮਨ 'ਤੇ ਇਨ੍ਹਾਂ ਗੱਲਾਂ ਦਾ ਅਸਰ ਹੋ ਰਿਹਾ ਹੈ । ਸ਼ਾਇਦ ਮੰਨ ਜਾਵੇ ।

ਭਾਬੀ ਦਾ ਵੀ ਤਾਂ ਕੋਈ ਬਾਲ-ਬੱਚਾ ਨਹੀਂ ਹੈ । ਕੀ ਉਸ ਨੂੰ ਇਸ ਦੀ ਜ਼ਰੂਰਤ ਨਹੀਂ ? ਗੋਪੀ ਦੇ ਮਨ ਵਿਚ ਇਕ ਮੂਕ ਪ੍ਰਸ਼ਨ ਉਠਦਾ ਹੈ । ਉਸ ਦੇ ਬੁਲ੍ਹ ਫਿਰ ਵੀ ਨਹੀਂ ਹਿੱਲਦੇ । ਗ਼ੁੱਸਾ ਉਭਰ ਰਿਹਾ ਹੈ ।

"ਖ਼ਾਨਦਾਨ ਦਾ ਨਾਮ-ਨਿਸ਼ਾਨ ਚਲਾਉਣ ਲਈ..."

ਅਤੇ ਗੋਪੀ ਹੋਰ ਨਾ ਸਹਿਣ ਕਰਦਾ ਹੋਇਆ ਗੱਜਦੇ ਬੱਦਲ ਵਾਂਗ ਕੜਕ ਉਠਦਾ ਹੈ, "ਤੁਹਾਨੂੰ ਮੇਰੇ ਖ਼ਾਨਦਾਨ ਦੀ ਚਿੰਤਾ ਕਰਨ ਦੀ ਕੋਈ ਜ਼ਰੂਰਤ ਨਹੀਂ ! ਤੁਸੀਂ ਇਥੋਂ ਚਲੇ ਜਾਓ ।"

"ਅਜੀਬ ਆਦਮੀ ਹੈ ! ਅਸੀਂ ਸਲੀਕੇ ਨਾਲ ਗੱਲ ਕਰ ਰਹੇ ਹਾਂ ਅਤੇ ਇਹ ਕਿਵੇਂ ਅੱਖੜ ਹੋ ਕੇ ਗੱਲ ਕਰ ਰਿਹੈ ।" ਅਪਮਾਨ ਦਾ ਕੌੜਾ ਘੁੱਟ ਪੀ ਕੇ ਮਹਿਮਾਨ ਕਹਿੰਦੇ, "ਦਹੇਜ ਦੀ ਜੇ ਕੋਈ ਗੱਲ ਹੈ, ਤਾਂ..."

ਕੁਝ ਨਹੀਂ । ਕੁਝ ਨਹੀਂ । ਮੈਂ ਵਿਆਹ ਨਹੀਂ ਕਰਾਂਗਾ ! ਨਹੀਂ ਕਰਾਂਗਾ !" ਅਤੇ ਉਹ ਖ਼ੁਦ ਹੀ ਉਥੋਂ ਪਰ੍ਹੇ ਚਲਾ ਜਾਂਦਾ ।

ਪਰ ਇਹ ਸਿਲਸਿਲਾ ਖ਼ਤਮ ਹੋਣ ਵਿਚ ਨਾ ਆਉਂਦਾ । ਅਤੇ ਹੁਣ ਤਾਂ ਉਸ ਨੂੰ ਕਿਸੇ ਅਜਿਹੇ ਮਹਿਮਾਨ ਦੇ ਆਉਣ ਦੀ ਖ਼ਬਰ ਮਿਲਦੀ ਹੈ, ਤਾਂ ਉਹ ਪਾਗਲ ਜਿਹਾ ਹੋ ਜਾਂਦਾ ਹੈ । ਉਸ ਦੇ ਹਿਰਦੇ ਦਾ ਦਵੰਦ ਹੋਰ ਵੀ ਤੇਜ਼ ਹੋ ਜਾਂਦਾ ਹੈ । ਉਹ ਜਿਵੇਂ ਆਪਣੇ ਆਪ ਤੋਂ ਹੀ ਪੁੱਛਣ ਲੱਗਦਾ ਹੈ, "ਕਿਵੇਂ, ਕਿਵੇਂ ? ਆਪਣੀ ਵਿਧਵਾ ਭਾਬੀ ਦੀਆਂ ਅੱਖਾਂ ਦੇ ਸਾਹਮਣੇ ਕਿਵੇਂ ਆਪਣੀ ਸ਼ਾਦੀ ਰਚਾਵਾਂ ? ਕਿਸ ਤਰ੍ਹਾਂ ਆਪਣੇ

ਹਿਰਦੇ ਦੀ ਤੜਫ਼ ਦੀ ਪੁਕਾਰ ਨਾ ਸੁਣ ਕੇ ਮੈਂ ਇਕ ਅਬੋਧ ਕੰਨਿਆ ਨੂੰ ਲਿਆ ਕੇ ਆਪਣੇ ਸੁੱਖ ਦਾ ਸੰਸਾਰ ਵਸਾ ਲਵਾਂ ? ਨਹੀਂ, ਇਹ ਨਹੀਂ ਹੋ ਸਕਦਾ ਅਤੇ ਉਹ ਫੁੱਟ-ਫੁੱਟ ਕੇ ਰੋ ਪੈਂਦਾ ।

# 12

ਦੀਯਰ ਵਿਚ ਇਸ ਸਾਲ ਰਬੀਅ ਦੀ ਭਰਪੂਰ ਫ਼ਸਲ ਹੋਈ । ਮੀਲਾਂ ਤਕ ਪੱਕੀ ਕਣਕ ਦੀ ਫ਼ਸਲ ਨਾਲ ਅਸਮਾਨ ਜਿਵੇਂ ਲਾਲ ਹੋ ਗਿਆ ਸੀ । ਫ਼ਸਲ ਦੀ ਕਟਾਈ ਦੀ ਖ਼ਬਰ ਸੁਣ ਕੇ ਦੂਰ-ਦੂਰ ਤੋਂ ਕਿੰਨੇ ਹੀ ਔਰਤ-ਮਰਦ ਬਨਿਹਾਰ (ਮਜਦੂਰ) ਆ ਕੇ ਵਸ ਗਏ ਸਨ । ਮਟਰੂ ਪਹਿਲਵਾਨ ਕਿਸੇ ਦਾ ਹੱਕ ਨਹੀਂ ਸੀ ਰੱਖਦਾ । ਅਤੇ ਕਿਸਾਨਾਂ ਨੂੰ ਵੀ ਤਾਕੀਦ ਕਰ ਦਿੱਤੀ ਹੈ ਕਿ ਬਨਿਹਾਰਾਂ ਦੀ ਮਿਹਨਤ ਉਨ੍ਹਾਂ ਨੂੰ ਬਰਾਬਰ ਮਿਲਣੀ ਚਾਹੀਦੀ ਹੈ । ਇਸ ਲਈ ਬਨਿਹਾਰ ਪੰਡਾਂ ਬੰਨ੍ਹ ਬੰਨ੍ਹ ਕੇ ਅਨਾਜ ਲਿਜਾਣਗੇ ।

ਗੰਗਾ ਮਾਂ ਦੇ ਕੰਢੇ ਇਕ ਮੇਲਾ ਲੱਗ ਗਿਆ ਹੈ । ਕਈ ਦੁਕਾਨਦਾਰ ਵੀ ਪਨਸਾਰੀ ਸਾਗ-ਸੱਤੂ ਅਤੇ ਬੀੜੀ-ਤੰਬਾਕੂ ਦੀਆਂ ਛੋਟੀਆਂ-ਛੋਟੀਆਂ ਦੁਕਾਨਾਂ ਖੋਲ੍ਹ ਕੇ ਬੈਠ ਗਏ ਹਨ । ਅਨਾਜ ਦੇ ਬਦਲੇ ਉਹ ਸੌਦਾ ਦਿੰਦੇ ਹਨ । ਪੈਸਾ ਇਥੇ ਕਿਸ ਕੋਲ ਹੈ ? ਬਨਿਹਾਰਾਂ ਨੂੰ ਰੋਜ਼ ਰਾਤ ਨੂੰ ਬਨ (ਅਨਾਜ ਦੇ ਰੂਪ ਵਿਚ ਮਜ਼ਦੂਰੀ) ਮਿਲਦਾ ਹੈ । ਉਸ ਵਿਚੋਂ ਹੀ ਉਹ ਖ਼ਰਚ ਕਰਦੇ ਹਨ ਅਤੇ ਜ਼ਰੂਰਤ ਦੀਆਂ ਚੀਜ਼ਾਂ ਬਦਲੇ ਵਿਚ ਦੁਕਾਨ-ਦਾਰਾਂ ਤੋਂ ਲੈ ਲੈਂਦੇ ਹਨ । ਦਿਨ ਵੇਲੇ ਤਾਂ ਸਭ ਬਨਿਹਾਰ ਸੱਤੂ ਖਾਂਦੇ ਹਨ । ਪਰ ਰਾਤ ਨੂੰ ਰੋਟੀ ਬਨਾਉਣ ਲਈ ਜਦ ਸੈਂਕੜੇ ਚੁੱਲ੍ਹੇ ਗੰਗਾ ਮਾਂ ਦੇ ਕਿਨਾਰੇ ਬਲ ਜਾਂਦੇ ਹਨ, ਤਾਂ ਇਸ ਤਰ੍ਹਾਂ ਲੱਗਦਾ ਹੈ, ਜਿਵੇਂ ਅਸਮਾਨ ਤੇ ਧੂੰਏਂ ਦੇ ਬੱਦਲ ਛਾ ਗਏ ਹੋਣ ।

ਮਟਰੂ ਇਹ ਸਭ ਕੁਝ ਵੇਖ ਕੇ ਬਹੁਤ ਖ਼ੁਸ਼ ਹੁੰਦਾ ਹੈ । ਲੋਕ ਮਟਰੂ ਦੀ ਏਨੀ ਸਰਾਹਨਾ ਕਰਦੇ ਹਨ ਕਿ ਉਹ ਸ਼ਰਮਾ ਜਾਂਦਾ ਹੈ । ਲੋਕ ਕਹਿੰਦੇ ਹਨ, "ਇਸ ਇਲਾਕੇ ਨੂੰ ਮਟਰੂ ਪਹਿਲਵਾਨ ਨੇ ਵਸਾਇਆ ਹੈ । ਹੋਰ ਕਿਸ ਵਿਚ ਏਨੀ ਸੂਝ ਅਤੇ ਸਮਝ ਸੀ ਜੋ ਜੰਗਲ ਨੂੰ ਆਬਾਦ ਕਰ ਕੇ ਗੁਲਜ਼ਾਰ ਕਰ ਦਿੰਦਾ ? ਇਹ ਇਲਾਕਾ ਪੁਸ਼ਤਾਂ ਤੋਂ ਵੀਰਾਨ ਪਿਆ ਸੀ । ਇਥੇ ਕਦੇ ਕੋਈ ਦਿਖਾਈ ਨਹੀਂ ਸੀ ਦਿੰਦਾ । ਇਹ ਉਹੀ ਧਰਤੀ ਹੈ ਜਿਸ ਉਪਰ ਮੇਲਾ ਲੱਗ ਗਿਆ ਹੈ । ਸੈਂਕੜੇ ਕਿਸਾਨਾਂ ਅਤੇ ਬਨਿਹਾਰਾਂ ਦੀ ਰੋਜ਼ੀ ਦਾ ਸਹਾਰਾ ਬਣ ਗਿਆ ਹੈ । ਸਭ ਲੋਕ ਉਸ ਨੂੰ ਅਸੀਸਾਂ ਦੇ ਰਹੇ ਹਨ । ਪੁਸ਼ਤਾਂ ਤੋਂ ਧਾਂਦਲੀ ਕਰ ਕੇ ਜ਼ਿਮੀਂਦਾਰ ਜੰਗਲ ਵੇਚ ਕੇ ਹਜ਼ਾਰਾਂ ਰੁਪਏ ਹੜੱਪ ਕਰ ਜਾਂਦੇ ਸਨ । ਮਟਰੂ ਪਹਿਲਵਾਨ ਤੋਂ ਪਹਿਲਾਂ ਉਨ੍ਹਾਂ ਦਾ ਕੋਈ ਹੱਥ ਫੜਨ ਵਾਲਾ ਨਹੀਂ ਸੀ । ਭਰਾਵੋ, ਆਦਮੀ ਹੋਵੇ ਤਾਂ ਮਟਰੂ ਪਹਿਲਵਾਨ ਵਰਗਾ ? ਸ਼ੇਰ ਹੈ, ਉਸ 'ਤੇ ਹਜ਼ਾਰਾਂ ਆਦਮੀ ਕੀ ਉਂਝ ਹੀ ਜਾਨ ਦੇ ਰਹੇ ਹਨ ? ਦਿਲਾਂ ਉਪਰ ਅਜਿਹੇ ਹੀ ਇਨਸਾਨ ਰਾਜ ਕਰਦੇ ਹਨ । ਕੀ ਹੁਣ ਜ਼ਿਮੀਂਦਾਰ ਉਨ੍ਹਾਂ ਵਲ ਅੱਖ ਉਠਾ ਕੇ ਵੇਖ ਸਕਦੇ

ਹਨ ?''

ਮਟਰੂ ਸੁਣਦਾ ਹੈ, ਤਾਂ ਦੋਵੇਂ ਹੱਥ ਨਦੀ ਵਲ ਉਠਾ ਕੇ ਕਹਿੰਦਾ ਹੈ, ''ਇਹ ਸਭ ਗੰਗਾ ਮਾਂ ਦੀ ਕ੍ਰਿਪਾ ਹੈ। ਉਸ ਦੇ ਭੰਡਾਰ ਵਿਚ ਕਿਸੇ ਚੀਜ਼ ਦੀ ਕਮੀ ਨਹੀਂ। ਲੈਣ ਵਾਲਾ ਚਾਹੀਦਾ ਹੈ, ਭਰਾਵੋ, ਲੈਣ ਵਾਲਾ ! ਮਾਂ ਦਾ ਆਂਚਲ ਵੀ ਕਦੇ ਆਪਣੇ ਪੁੱਤਰਾਂ ਲਈ ਖ਼ਾਲੀ ਹੁੰਦਾ ਹੈ ? ਫਿਰ ਉਹ ਵੀ ਜਗਤ ਦੀ ਮਾਤਾ, ਗੰਗਾ ਮਾਤਾ ਦਾ !''

ਕ੍ਰਿਸ਼ਨ-ਅਸ਼ਟਮੀ ਦਾ ਚੰਦ ਜਿਉਂ ਹੀ ਅਸਮਾਨ ਵਿਚ ਦਿਖਾਈ ਦਿੱਤਾ, ਮਟਰੂ ਅਤੇ ਪੂਜਨ ਨੇ ਬਨਿਹਾਰਾਂ ਨੂੰ ਆਵਾਜ਼ਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਦਿਨ ਵਿਚ ਗਰਮੀ ਅਤੇ ਲੂਅ ਕਾਰਨ ਬਨਿਹਾਰ ਪ੍ਰੇਸ਼ਾਨ ਹੋ ਜਾਂਦੇ ਹਨ। ਸਵੇਰੇ ਠੰਡੇ-ਠੰਡੇ ਦੋ-ਤਿੰਨ ਘੰਟਿਆਂ ਵਿਚ ਜਿੰਨਾ ਕੰਮ ਹੋ ਜਾਂਦਾ ਹੈ, ਓਨਾ ਦਿਨ ਦੇ ਅੱਠ-ਦਸ ਘੰਟਿਆਂ ਵਿਚ ਵੀ ਨਹੀਂ ਹੁੰਦਾ। ਬਨਿਹਾਰ ਨਦੀ ਦੇ ਕਿਨਾਰੇ ਠੰਡੀ ਰੇਤ ਉਪਰ ਗੂੜ੍ਹੀ ਨੀਂਦ ਵਿਚ ਕਤਾਰ ਲਾ ਕੇ ਸੌਂਦੇ ਸਨ। ਉੱਤਰ ਵਲੋਂ ਬੜੀ ਪਿਆਰੀ ਹਵਾ ਚਲ ਰਹੀ ਸੀ। ਚੰਦ ਮਿੱਠੀ ਸੀਤਲਤਾ ਦੀ ਵਰਖਾ ਕਰ ਰਿਹਾ ਸੀ। ਨਦੀ ਹੌਲੀ ਹੌਲੀ ਕੋਈ ਮਧੁਰ ਗੀਤ ਗੁਣਗੁਣਾ ਰਹੀ ਸੀ। ਆਵਾਜ਼ ਸੁਣਦੇ ਹੀ ਬਨਿਹਾਰ ਅਤੇ ਬਨਿਹਾਰਨਾਂ ਉਠ ਜਾਂਦੀਆਂ। ਸੁਸਤੀ ਦਾ ਕੋਈ ਕੰਮ ਹੀ ਨਹੀਂ ਹੈ। ਥੱਕੇ ਸਰੀਰਾਂ ਨੂੰ ਨਦੀ ਦੀ ਹਵਾ ਜਦ ਛੂੰਹਦੀ ਹੈ, ਉਨ੍ਹਾਂ ਵਿਚ ਫਿਰ ਉਹੀ ਪਹਿਲਾਂ ਵਾਲੀ ਤਾਜ਼ਗੀ ਅਤੇ ਫੁਰਤੀ ਆ ਜਾਂਦੀ ਹੈ। ਇਥੋਂ ਦੀ ਦੋ-ਤਿੰਨ ਘੰਟੇ ਦੀ ਨੀਂਦ ਨਾਲ ਹੀ ਪਿੰਡਾਂ ਦੀ ਰਾਤ ਭਰ ਦੀ ਨੀਂਦ ਤੋਂ ਕਿਤੇ ਵੱਧ ਆਰਾਮ ਅਤੇ ਵਿਸ਼ਰਾਮ ਆਦਮੀ ਨੂੰ ਮਿਲ ਜਾਂਦਾ ਹੈ।

ਚੁੱਲ੍ਹੇ ਵਿਚ ਅੱਗ ਸੁਲਗ ਰਹੀ ਹੈ, ਕੋਲ ਹੀ ਤੰਬਾਕੂ ਅਤੇ ਖੈਨੀ ਰੱਖੀ ਹੋਈ ਹੈ। ਤੰਬਾਕੂ ਪੀਣ ਵਾਲਾ ਚਿਲਮ ਭਰ ਰਿਹਾ ਹੈ। ਜੋ ਖੈਨੀ ਖਾਂਦਾ ਹੈ ਉਹ ਉਸ ਨੂੰ ਤਲੀ ਤੇ ਮਲ ਰਿਹਾ ਹੈ। ਥੋੜ੍ਹੀ ਦੇਰ ਵਿਚ ਹੀ ਬੁੱਢੇ-ਬੁੱਢੀਆਂ ਦੀਆਂ ਗੱਲਾਂ ਨਾਲ ਫ਼ਿਜ਼ਾ ਗੂੰਜ ਉਠਦੀ ਹੈ। ਫਿਰ ਕਟਾਈ ਸ਼ੁਰੂ ਹੋ ਜਾਂਦੀ ਹੈ।

ਖੇਤ ਦੀ ਪੂਰੀ ਚੌੜਾਈ ਵਿਚ ਬਨਿਹਾਰ ਅਤੇ ਬਨਿਹਾਰਨਾਂ ਕਤਾਰ ਲਾ ਕੇ ਪੈਰਾਂ ਭਾਰ ਹੋ ਕੇ ਫ਼ਸਲ ਕੱਟ ਰਹੀਆਂ ਹਨ। ਇਕ ਪਾਸੇ ਬਨਿਹਾਰ ਅਤੇ ਦੂਜੇ ਪਾਸੇ ਬਨਿ-ਹਾਰਨਾਂ ਹਨ। ਇਕ ਸਿਰੇ ਤੇ ਮਟਰੂ ਜੁੱਟਿਆ ਹੈ ਅਤੇ ਦੂਜੇ 'ਤੇ ਪੂਜਨ। ਪੂਜਨ ਨੇ ਆਪਣੀ ਬਗ਼ਲ ਵਾਲੀ ਬੁੱਢੀ ਔਰਤ ਨੂੰ ਕੂਹਣੀ ਮਾਰ ਕੇ ਕਿਹਾ, ''ਬੁੱਢੀਏ ਇਕ ਗੀਤ ਸੁਣਾ।''

ਬੁੱਢੀ ਨੇ ਮੁਸਕਰਾ ਕੇ ਆਪਣੀ ਬਗ਼ਲ ਵਾਲੀ ਨੂੰ ਕੂਹਣੀ ਮਾਰੀ ਅਤੇ ਫਿਰ ਸਭ ਔਰਤਾਂ ਵਿਚ ਇਹ ਗੱਲ ਚਲ ਪਈ। ਨਵੇਲੀਆਂ ਨੇ ਖ਼ਾਸ ਕਰਕੇ ਗਲਾ ਸਾਫ਼ ਕੀਤਾ। ਇਕ ਅੱਧ ਪਲ ਤਾਂ ਔਰਤਾਂ ਇਕ ਦੂਜੀ ਨੂੰ ਗੀਤ ਸ਼ੁਰੂ ਕਰਨ ਲਈ ਕਹਿੰਦੀਆਂ ਰਹੀਆਂ। ਫਿਰ ਧਰਤੀ ਦੀਆਂ ਬੇਟੀਆਂ ਦੇ ਗਲੇ 'ਚੋਂ ਧਰਤੀ ਦਾ ਜੰਗਲੀ ਮਧੁਰ ਜਿਹਾ ਗੀਤ ਫੁਟ ਪਿਆ। ਚਿਹਰੇ ਚਮਕ ਉਠੇ, ਅੱਖਾਂ ਚਮਕ ਪਈਆਂ, ਹੱਥਾਂ ਵਿਚ ਤੇਜ਼ੀ ਆ ਗਈ। ਕੰਮ ਅਤੇ ਗੀਤ ਦੀ ਲੈਅ ਬੱਝ ਗਈ, ਸਾਰੀ ਫ਼ਿਜ਼ਾ ਝੂਮ ਉਠੀ, ਚੰਦ ਅਤੇ ਤਾਰੇ ਨੱਚਣ ਲੱਗੇ, ਗੰਗਾ ਦੀਆਂ ਲਹਿਰਾਂ ਤੱਟ ਨਾਲ ਟਕਰਾਉਣ ਲੱਗ ਪਈਆਂ—

''ਮੇਰੇ ਪਿਆਰੇ, ਤੂੰ ਪਰਦੇਸ ਨਾ ਜਾਹ,
ਉਥੇ ਤੈਨੂੰ ਕੀ ਮਿਲੇਗਾ, ਕੀ ਮਿਲੇਗਾ ?
ਇਥੇ ਖੇਤ ਪੱਕ ਗਏ ਹਨ,
ਸੋਨੇ ਦੀਆਂ ਵਾਲੀਆਂ ਝੂਮ ਰਹੀਆਂ ਹਨ ।
ਮੈਂ ਦੱਤੀ ਲੈ ਕੇ ਖੇਤਾਂ ਨੂੰ ਜਾਵਾਂਗੀ,
ਨੱਚ-ਗਾ ਕੇ ਫ਼ਸਲਾਂ ਦੇ ਦੇਵਤਾ ਨੂੰ ਰਿਝਾਵਾਂਗੀ,
ਖ਼ੁਸ਼ ਹੋ ਕੇ ਉਹ ਨਵਾਂ ਅੰਨ ਦੇਵੇਗਾ,
ਮੈਂ ਛੱਜ ਨਾਲ ਛੱਟ ਕੇ ਲਿਆਵਾਂਗੀ ।
ਕੁੱਟਾਂਗੀ, ਪੀਹਵਾਂਗੀ, ਪੂੜੇ ਪਕਾਵਾਂਗੀ,
ਪਿਆਰ ਨਾਲ ਪੀੜ੍ਹੀ 'ਤੇ ਤੈਨੂੰ ਬਿਠਾਵਾਂਗੀ !
ਆਪਣੇ ਹੀ ਹੱਥਾਂ ਨਾਲ ਖ਼ੁਸ਼ੀ-ਖ਼ੁਸ਼ੀ ਖਿਲਾਵਾਂਗੀ ।
ਯਾਦ ਹੈ ਤੈਨੂੰ ਉਹ ਪਿਛਲੀ ਫ਼ਸਲ ਦੀ ਗੱਲ ?
ਹੇ ਪਿਆਰੇ, ਤੂੰ ਪਰਦੇਸ ਨਾ ਜਾ ।
ਉਥੇ ਤੈਨੂੰ ਕੀ ਮਿਲੇਗਾ, ਕੀ ਮਿਲੇਗਾ ?

ਊਸ਼ਾ ਦੀ ਸੰਧੂਰੀ ਆਭਾ ਹੌਲੀ-ਹੌਲੀ ਖੇਤਾਂ ਵਿਚ ਫੈਲ ਕੇ ਰੰਗੀਨ ਝੀਲ ਦੀ ਤਰ੍ਹਾਂ ਮੁਸਕਰਾ ਉਠੀ । ਬਨਿਹਾਰਾਂ ਅਤੇ ਬਨਿਹਾਰਨਾਂ ਦੇ ਚਿਹਰੇ ਸੋਨੇ ਦੀਆਂ ਮੂਰਤੀਆਂ ਵਾਂਗ ਦਮਕ ਉਠੇ । ਨਦੀ ਦਾ ਪਾਣੀ ਸੁਨਹਿਰੀ ਰੰਗ ਦੇ ਦੁਪੱਟੇ ਦੀ ਤਰ੍ਹਾਂ ਲਹਿਰਾ ਉਠਿਆ । ਕਿਤਿਓਂ ਦੂਰੋਂ ਦਰਿਆਈ ਪੰਛੀਆਂ ਦੀਆਂ ਕੂਕਾਂ ਸ਼ਾਂਤ, ਸੁਹਾਣੇ ਵਾਤਾ-ਵਰਣ ਵਿਚ ਗੂੰਜਣ ਲੱਗੀਆਂ । ਪ੍ਰਕਿਰਤੀ ਨੇ ਇਕ ਅੰਗੜਾਈ ਲੈ ਕੇ ਖ਼ੁਮਾਰ-ਭਰੀਆਂ ਨਜ਼ਰਾਂ ਉਠਾਈਆਂ । ਸੂਰਜ ਦੀ ਪਹਿਲੀ ਕਿਰਨ ਨੇ ਉਸ ਦੇ ਪੈਰ ਚੁੰਮੇ ਅਤੇ ਪਸ਼ੂ-ਪੰਛੀਆਂ ਨੇ ਝੂਮ ਕੇ ਜੀਵਨ ਅਤੇ ਪ੍ਰੇਮ ਦੀ ਰਾਗਿਨੀ ਛੇੜ ਦਿੱਤੀ ।

ਇਸ ਦੌਰਾਨ ਮਟਰੂ ਦੇ ਕੰਨਾਂ ਵਿਚ ਆਵਾਜ਼ ਪਈ, ''ਮਟਰੂ ਭਰਾਵਾ ।''

ਅਚਾਨਕ ਮਟਰੂ ਨੇ ਦੇਖਿਆ ਅਤੇ ਗੋਪੀ ਦੇ ਗਲ ਨਾਲ ਲਿਪਟ ਕੇ ਬੋਲਿਆ, ''ਗੋਪੀ, ਅਰੇ ਗੋਪੀ ! ਤੂੰ ਕਦੋਂ ਆਇਆ ਭਰਾਵਾ ?''

''ਖ਼ੂਬ ਪੁੱਛ ਰਿਹੈਂ । ਚਾਰ-ਪੰਜ ਮਹੀਨੇ ਆਏ ਨੂੰ ਹੋ ਗਏ ਪਰ ਤੂੰ ਖ਼ਬਰ ਵੀ ਨਾ ਲੈਣ ਆਇਆ ?'' ਗੋਪੀ ਨੇ ਸ਼ਕਾਇਤ ਕੀਤੀ ।

''ਏਨੀ ਜਲਦੀ ਕਿਵੇਂ ਛੁਟ ਗਏ ? ਮੈਂ ਤਾਂ ਸੋਚਦਾ ਸੀ ਇਸ ਮਹੀਨੇ ਰਿਹਾਅ ਹੋਵੇਂਗਾ ।'' ਗੋਪੀ ਦੇ ਦੋਵਾਂ ਹੱਥਾਂ ਨੂੰ ਆਪਣੇ ਹੱਥਾਂ ਵਿਚ ਦਬਾਉਂਦਾ ਹੋਇਆ ਮਟਰੂ ਬੋਲਿਆ ।

''ਛੇ ਮਹੀਨੇ ਹੋਰ ਰੇਮਿਸ਼ਨ ਦੇ ਮਿਲ ਗਏ । ਸੁਣਿਆ ਹੈ ਕਿ ਤੁਸੀਂ ਆਪਣੇ ਘਰ ਬਰਾਬਰ ਆਉਂਦੇ ਜਾਂਦੇ ਰਹੇ । ਇਧਰ ਕਿਉਂ ਨਹੀਂ ਆਏ ? ਮੈਂ ਤਾਂ ਬਰਾਬਰ ਤੇਰੀ ਇੰਤਜ਼ਾਰ ਕਰਦਾ ਰਿਹਾ । ਮਜ਼ੇ ਨਾਲ ਤਾਂ ਦਿਨ ਬਤੀਤ ਕੀਤੇ ?'' ਗੋਪੀ ਬੋਲਿਆ ।

''ਹਾਂ, ਗੰਗਾ ਮਾਂ ਦੀ ਸਭ ਕਿਰਪਾ ਹੈ । ਤੂੰ ਆਪਣਾ ਸੁਣਾ ? ਇਧਰ ਕੰਮ 'ਚੋਂ ਵਿਹਲ ਹੀ ਨਹੀਂ ਮਿਲਿਆ । ਇਥੋਂ ਨਿਕਲਣਾ ਬੜਾ ਮੁਸ਼ਕਲ ਹੁੰਦਾ ਹੈ । ਸੋਚਿਆ ਸੀ

ਕਿ ਕਟਾਈ ਖ਼ਤਮ ਹੁੰਦਿਆਂ ਹੀ ਤੇਰੇ ਘਰ ਇਕ ਰਾਤ ਲਈ ਜਾਵਾਂਗਾ। ਚੰਗਾ ਹੋਇਆ ਕਿ ਤੁਸੀਂ ਆ ਗਏ। ਮੇਰਾ ਤਾਂ ਇਥੋਂ ਨਿਕਲਣਾ ਬਹੁਤ ਮੁਸ਼ਕਲ ਹੋ ਗਿਆ ਹੈ।" ਆਪਣੀ ਝੌਂਪੜੀ ਵਲ ਗੋਪੀ ਨੂੰ ਲਿਜਾਂਦੇ ਹੋਏ ਮਟਰੂ ਨੇ ਕਿਹਾ।

"ਤੂੰ ਤਾਂ ਕਹਿੰਦਾ ਸੀ ਇਥੇ ਇਕੱਲਾ ਤੂੰ ਹੀ ਰਹਿ ਰਿਹੈਂ। ਪਰ ਇਥੇ ਤਾਂ ਇਕ ਛੋਟਾ-ਮੋਟਾ ਪਿੰਡ ਹੀ ਵਸ ਗਿਐ।" ਚੁਫ਼ੇਰੇ ਦੇਖਦੇ ਹੋਏ ਗੋਪੀ ਨੇ ਕਿਹਾ।

ਮਟਰੂ ਹੱਸਿਆ। ਬੋਲਿਆ, "ਸਭ ਗੰਗਾ ਮਾਂ ਦੀ ਕਿਰਪਾ ਹੈ। ਹੁਣ ਤਾਂ ਸੈਂਕੜੇ ਕਿਸਾਨ ਸਾਡੇ ਨਾਲ ਇਥੇ ਵਸ ਗਏ ਹਨ। ਮਟਰੂ ਹੁਣ ਇਕੱਲਾ ਨਹੀਂ ਹੈ। ਉਸ ਦਾ ਪਰਿਵਾਰ ਬਹੁਤ ਵੱਡਾ ਹੋ ਗਿਆ ਹੈ!" ਅਤੇ ਫਿਰ ਉਹ ਹੱਸਿਆ।

ਝੌਂਪੜੀ ਦੇ ਸਾਹਮਣੇ ਲਖਨਾ ਮੋਢਿਆਂ ਤਕ ਸੱਜੇ ਹੱਥ ਵਿਚ ਪਾਣੀ ਅਤੇ ਭੂਸਾ ਲੈ ਕੇ ਖੜਾ ਉਨ੍ਹਾਂ ਨੂੰ ਦੇਖ ਰਿਹਾ ਸੀ। ਮਟਰੂ ਨੇ ਕਿਹਾ, "ਤੇਰਾ ਚਾਚਾ ਹੈ, ਉਏ, ਕੀ ਦੇਖ ਰਿਹੈਂ? ਚਲ, ਪੈਰੀਂ ਹੱਥ ਲਾ।"

ਲਖਨਾ ਪੈਰੀਂ ਹੱਥ ਲਾਉਣ ਲੱਗਾ ਤਾਂ ਗੋਪੀ ਨੇ ਉਸ ਨੂੰ ਹੱਥਾਂ ਨਾਲ ਉਠਾ-ਉਂਦਿਆਂ ਕਿਹਾ, "ਵੱਡਾ ਹੈ ਨਾ?"

"ਹਾਂ," ਮਟਰੂ ਨੇ ਕਿਹਾ, "ਕਿਉਂ ਉਏ, ਮੱਝ ਦੀ ਧਾਰ ਕੱਢ ਲਈ?"

"ਹਾਂ," ਲੜਕੇ ਨੇ ਸਿਰ ਝੁਕਾ ਕੇ ਕਿਹਾ।

"ਤਾਂ ਚਲ, ਚਾਚੇ ਲਈ ਇਕ ਗਲਾਸ ਦੁੱਧ ਦਾ ਲਿਆ। ਅਤੇ ਹਾਂ, ਦੌੜ ਕੇ ਖੇਤ ਵਲ ਜਾਹ, ਮੈਂ ਉਥੇ ਪਾਂਤੀ ਛੱਡ ਕੇ ਆਇਆ ਹਾਂ।" ਗੋਪੀ ਨੂੰ ਚਿਟਾਈ ਤੇ ਬਿਠਾਉਂਦੇ ਹੋਏ ਮਟਰੂ ਨੇ ਕਿਹਾ।

"ਅਰੇ, ਅਜੇ ਤਾਂ ਮੂੰਹ ਹੱਥ ਵੀ ਨਹੀਂ ਧੋਤਾ। ਜਲਦੀ ਕਾਹਦੀ ਹੈ?" ਗੋਪੀ ਨੇ ਕਿਹਾ।

"ਸ਼ੇਰ ਵੀ ਕਦੀ ਮੂੰਹ ਧੋਂਦੇ ਹਨ? ਅਤੇ ਫਿਰ ਦੁੱਧ ਪੀਣ ਲਈ ਮੂੰਹ ਧੋਣ ਦੀ ਕੀ ਜ਼ਰੂਰਤ?" ਮਟਰੂ ਨੇ ਹੱਸ ਕੇ ਕਿਹਾ।

ਜੇਲ੍ਹ ਤੇ ਘਰ ਦੀਆਂ ਸਭ ਗੱਲਾਂ ਸੁਣਾ ਕੇ ਗੋਪੀ ਨੇ ਕਿਹਾ, "ਪ੍ਰਾਣ ਸੰਕਟ ਵਿਚ ਫਸ ਗਏ ਹਨ। ਤੇਰੇ ਤੋਂ ਰਾਏ ਲੈਣ ਆਇਆ ਹਾਂ। ਹੁਣ ਤੁਸੀਂ ਹੀ ਸਲਾਹ ਦਿਉ ਤਾਂ ਜਾਨ ਬਚੇ। ਮਹਿਮਾਨ ਰੋਜ਼ਾਨਾ ਘਰ ਆ ਰਹੇ ਹਨ। ਸਮਝ ਵਿਚ ਨਹੀਂ ਆਉਂਦਾ ਕਿ ਕੀ ਕਰਾਂ। ਭਾਬੀ ਦੀ ਹਾਲਤ ਨਹੀਂ ਦੇਖੀ ਜਾਂਦੀ। ਉਸ 'ਤੇ ਬਹੁਤ ਤਰਸ ਆਉਂਦਾ ਹੈ। ਉਸ ਦੇ ਸਾਹਮਣੇ ਖ਼ੁਸ਼ੀ ਮਨਾਉਣਾ ਮੇਰੇ ਵੱਸ ਦੀ ਗੱਲ ਨਹੀਂ ਹੈ।"

"ਸੱਚ ਪੁੱਛੇਂ ਤਾਂ ਮੈਂ ਵੀ ਇਸੇ ਉਧੇੜ-ਬੁਣ ਵਿਚ ਲੀਨ ਸੀ। ਉਥੇ ਜਾਣ ਤੇ ਮਾਤਾ ਅਤੇ ਪਿਤਾ ਜੀ ਤੇਰਾ ਵਿਆਹ ਪੱਕਾ ਕਰਨ ਦੀ ਗੱਲ ਕਰਦੇ ਸਨ ਤਾਂ ਮੈਂ ਟਾਲ ਦਿੰਦਾ ਸੀ। ਜਦ ਤੇਰੀ ਭਾਬੀ ਨੂੰ ਦੇਖਿਆ ਤਾਂ ਦੁਨੀਆ ਭਰ ਦੀਆਂ ਲੜਕੀਆਂ ਨਜ਼ਰ ਤੋਂ ਉਤਰ ਗਈਆਂ। ਸੋਚਿਆ ਸੀ, ਤੂੰ ਆ ਜਾਵੇਂ, ਤਾਂ ਕੁਝ ਸੋਚਿਆ ਜਾਵੇ। ਭਰਾਵਾ ਸੱਚ ਦੱਸਣਾ ਕਿ ਤੇਰਾ ਮਨ ਭਾਬੀ ਨਾਲ ਵਿਆਹ ਕਰਨ ਨੂੰ ਮੰਨਦਾ ਹੈ? ਸਾਨੂੰ ਤਾਂ

ਇਸ ਤਰ੍ਹਾਂ ਲੱਗਦਾ ਹੈ ਕਿ ਤੁਸੀਂ ਉਸ ਨੂੰ ਬਹੁਤ ਮੰਨਦੇ ਹੋ।"

"ਮੇਰੇ ਚਾਹੁੰਣ ਨਾਲ ਹੀ ਕੀ ਹੋ ਜਾਵੇਗਾ ?" ਗੋਪੀ ਨੇ ਉਦਾਸ ਹੋ ਕੇ ਕਿਹਾ।

"ਕਿਉਂ ਨਹੀਂ ਹੋਵੇਗਾ ? ਤੂੰ ਮਰਦ ਹੈਂ ਕੋਈ ਠੱਠਾ ਨਹੀਂ ? ਸਾਰੀ ਦੁਨੀਆ ਦੇ ਖ਼ਿਲਾਫ਼ ਤੇਰਾ ਮਟਰੂ ਇਕੱਲਾ ਤੈਨੂੰ ਲੈ ਕੇ ਖੜਾ ਹੋਵੇਗਾ। ਕੀ ਸਮਝ ਰਖਿਆ ਹੈ ਮੈਨੂੰ ? ਮੈਂ ਤਾਂ ਇਥੋਂ ਤਕ ਸੋਚਿਆ ਕਿ ਜੇਕਰ ਤੇਰੇ ਮਾਂ-ਬਾਪ ਤੈਨੂੰ ਘਰੋਂ ਕੱਢ ਦੇਣ, ਤਾਂ ਇਥੇ ਮੇਰੀ ਝੌਂਪੜੀ ਦੇ ਕੋਲ ਇਕ ਹੋਰ ਝੌਂਪੜੀ ਬਣਾ ਲੈਣਾ। ਅਤੇ ਦੇਖ ਰਹੇ ਹੋ ਨਵੇਂ ਖੇਤ। ਮਿਲਜੁਲ ਕੇ ਕੰਮ ਕਰਾਂਗੇ। ਕੋਈ ਸਾਲਾ ਸਾਡਾ ਕੀ ਵਿਗਾੜ ਲਵੇਗਾ ? ਸੱਚ ਦੱਸਾਂ ਗੋਪੀ, ਤੇਰੀ ਭਾਬੀ ਬਾਰੇ ਸੋਚ ਕੇ ਮੇਰਾ ਕਾਲਜਾ ਵੀ ਫਟਦਾ ਹੈ। ਤੂੰ ਉਸ ਨੂੰ ਅਪਣਾ ਲੈ। ਇਹ ਬਹੁਤ ਪੁੰਨ ਹੋਵੇਗਾ, ਭਰਾਵਾ। ਕਸਾਈ ਦੇ ਹੱਥੋਂ ਇਕ ਗਾਂ ਬਚਾਉਣ ਵਿਚ ਜੋ ਪੁੰਨ ਮਿਲਦਾ ਹੈ, ਉਹੀ ਤੈਨੂੰ ਮਿਲੇਗਾ। ਬਹਾਦਰ ਅਜਿਹੇ ਮੌਕੇ ਤੇ ਪਿੱਠ ਨਹੀਂ ਫੇਰਦੇ।" ਗੋਪੀ ਨੂੰ ਹੌਸਲਾ ਦਿੰਦੇ ਹੋਏ ਮਟਰੂ ਨੇ ਕਿਹਾ।

"ਪਰ ਉਸ ਦੀ ਵੀ ਤਾਂ ਕਿਸੇ ਗੱਲ ਦਾ ਪਤਾ ਲੱਗੇ। ਪਤਾ ਨਹੀਂ ਉਹ ਕੀ ਸੋਚਦੀ ਹੈ। ਉਹ ਤਿਆਰ ਹੋਵੇਗੀ, ਭਰਾ ਜੀ ?" ਗੋਪੀ ਨੇ ਕਿਹਾ।

"ਅਰੇ, ਤੈਨੂੰ ਆਇਆਂ ਪੰਜ ਮਹੀਨੇ ਹੋ ਗਏ ਅਤੇ ਇਹ ਵੀ ਪਤਾ ਨਹੀਂ ਲੱਗ ਸਕਿਆ ?" ਮਟਰੂ ਨੇ ਹੈਰਾਨੀ ਪ੍ਰਗਟ ਕੀਤੀ।

"ਕਿਵੇਂ ਪਤਾ ਲੱਗੇ, ਭਰਾ ਜੀ ? ਉਹ ਤਾਂ ਬਿਲਕੁਲ ਗੂੰਗੀ ਹੋ ਗਈ ਹੈ। ਬਸ ਹੰਝੂਆਂ ਨਾਲ ਭਰੀਆਂ ਅੱਖਾਂ ਨਾਲ ਉਂਝ ਹੀ ਦੇਖਦੀ ਰਹਿੰਦੀ ਹੈ, ਜਿਵੇਂ ਛੁਰੀ ਹੇਠ ਕਬੂਤਰੀ। ਮੈਨੂੰ ਕਿਸ ਤਰ੍ਹਾਂ ਪਤਾ ਲੱਗੇ..."

"ਇਹ ਗੱਲ ਹੈ, ਤਾਂ ਇਕ ਦਿਨ ਪੁੱਛ ਕੇ ਦੇਖ।

"ਪਰ, ਪਿਤਾ, ਮਾਤਾ..."

"ਇਕ ਗੱਲ ਤੂੰ ਸਮਝ ਲੈ। ਜੇਕਰ ਮਾਤਾ-ਪਿਤਾ ਪਿੱਛੇ ਲੱਗਾ ਰਿਹੈ ਤਾਂ ਇਹ ਨਹੀਂ ਹੋਵੇਗਾ। ਰੀਤੀ-ਰਿਵਾਜ ਅਤੇ ਸੰਸਕਾਰ ਤਾਂ ਬਜ਼ੁਰਗ ਕਦੇ ਵੀ ਨਹੀਂ ਛੱਡ ਸਕਦੇ। ਰੀਤੀ-ਰਿਵਾਜਾਂ ਅਤੇ ਸੰਸਕਾਰ ਤੋਂ ਪਿੱਛੇ ਹੱਟਣਾ ਉਨ੍ਹਾਂ ਦੀ ਇੱਜ਼ਤ ਆਬਰੂ 'ਤੇ ਧੱਬਾ ਹੈ। ਤੂੰ ਉਨ੍ਹਾਂ ਦੇ ਚੱਕਰ ਵਿਚ ਨਾ ਪੈ। ਸਮਝਿਆ ? ਤੂੰ ਜਵਾਨ ਆਦਮੀ ਹੈਂ, ਤੈਨੂੰ ਕਿਸ ਦਾ ਡਰ ? ਫਿਰ ਮੈਂ ਵੀ ਤੇਰੇ ਨਾਲ ਹਾਂ। ਦੇਖਾਂਗੇ ਕਿ ਤੇਰੇ ਖ਼ਿਲਾਫ਼ ਜਾ ਕੇ ਕੌਣ ਕੀ ਕਰ ਲੈਂਦਾ ਹੈ। ਹਿੰਮਤ ਚਾਹੀਦੀ ਹੈ, ਬਸ ਹਿੰਮਤ। ਹਿੰਮਤ ਦੇ ਅੱਗੇ ਦੁਨੀਆ ਝੁਕ ਜਾਂਦੀ ਹੈ।"

"ਅੱਛਾ, ਤਾਂ ਤੂੰ ਕਦੋਂ ਆਵੇਂਗਾ ? ਤੂੰ ਜ਼ਰਾ ਮਾਤਾ-ਪਿਤਾ ਨੂੰ ਸਮਝਾਂ ਦਿੰਦਾ ਤਾਂ ਠੀਕ ਸੀ। ਉਹ ਬਹੁਤ ਕਾਹਲੀ ਕਰ ਰਹੇ ਹਨ। ਮੇਰੀ ਤਾਂ ਸਮਝ ਵਿਚ ਨਹੀਂ ਆਉਂਦਾ।"

"ਮੈਂ ਚਾਰ-ਪੰਜ ਦਿਨਾਂ ਤਕ ਆਵਾਂਗਾ। ਬਸ ਫ਼ਸਲ ਦੀ ਕਟਾਈ ਹੋ ਜਾਵੇ। ਮੈਂ ਸਭ ਕੁਝ ਸਮਝਾ ਦਿਆਂਗਾ। ਬਸ, ਤੂੰ ਆਪਣੀ ਭਾਬੀ ਨੂੰ ਸਮਝਾ ਲੈ। ਚਲ, ਤੈਨੂੰ ਖੇਤ ਦਿਖਾਵਾਂ। ਉਧਰ ਤੋਂ ਹੀ ਗੰਗਾ ਮਾਂ ਵਿਚ ਇਸ਼ਨਾਨ ਕਰ ਕੇ ਵਾਪਸ ਆਵਾਂਗੇ।"

# 13

ਕਿੰਨੇ ਹੀ ਮਹਿਮਾਨ ਆ-ਆ ਕੇ ਜਦੋਂ ਨਿਰਾਸ਼ ਹੋ ਕੇ ਵਾਪਸ ਚਲੇ ਗਏ, ਤਾਂ ਇਕ ਦਿਨ ਸਵੇਰੇ, ਜਦ ਭਾਬੀ ਆਪਣੀ ਪੂਜਾ ਵਿਚ ਲੀਨ ਸੀ, ਮਾਂ ਨੇ ਗੋਪੀ ਨੂੰ ਬੁਲਾਇਆ ਅਤੇ ਪਿਤਾ ਦੇ ਸਾਹਮਣੇ ਲਿਆ ਕੇ ਖੜਾ ਕਰ ਦਿੱਤਾ। ਪਿਤਾ ਜੀ ਗੰਭੀਰ ਸਨ। ਗੋਪੀ ਦੀ ਸਮਝ ਵਿਚ ਨਾ ਆਇਆ ਕਿ ਆਖ਼ਰ ਗੱਲ ਕੀ ਹੈ।

ਪਿਤਾ ਨੇ ਉਸ ਨੂੰ ਹੋਰ ਨੇੜੇ ਬੁਲਾ ਕੇ ਕਿਹਾ, "ਪੁੱਤਰ, ਮੇਰੀ ਅਤੇ ਆਪਣੀ ਮਾਂ ਦੀ ਹਾਲਤ ਦੇਖ ਰਹੇ ਹੋ ਨਾ ?" ਗੋਪੀ ਨੇ ਕਿਸੇ ਸ਼ੰਕਾ ਨਾਲ ਸਿਰ ਹਿਲਾ ਦਿੱਤਾ।

"ਪੁੱਤਰ, ਹੁਣ ਸਾਡਾ ਕੋਈ ਟਿਕਾਣਾ ਨਹੀਂ। ਅੱਜ ਕਿਸੇ ਤਰ੍ਹਾਂ ਬੀਤ ਗਿਆ ਤਾਂ ਕੱਲ ਦੂਜਾ ਦਿਨ ਸਮਝੋ। ਸਾਡੇ ਦਿਲ ਵਿਚ ਕਿਹੜੇ-ਕਿਹੜੇ ਅਰਮਾਨ ਸਨ, ਅੱਜ ਉਨ੍ਹਾਂ ਨੂੰ ਯਾਦ ਕਰ ਕੇ ਸਾਡਾ ਕਲੇਜਾ ਫਟ ਜਾਂਦਾ ਹੈ। ਖ਼ੈਰ, ਰੱਬ ਦੀ ਜੋ ਇੱਛਾ ਸੀ, ਪੂਰੀ ਹੋਈ। ਪਰ ਹੁਣ ਕੀ ਤੂੰ ਚਾਹੁੰਦਾ ਏਂ ਕਿ ਘਰ-ਗ੍ਰਿਹਸਤੀ ਨੂੰ ਇਸ ਉੱਜੜੀ ਹਾਲਤ ਵਿਚ ਛੱਡ ਕੇ ਅਸੀਂ..." ਕਹਿੰਦਿਆਂ ਹੋਇਆਂ ਉਸ ਦਾ ਗਲਾ ਭਰ ਆਇਆ।

ਮਾਂ ਨੇ ਸਿਸਕਦੇ ਹੋਏ ਆਪਣਾ ਮੂੰਹ ਆਂਚਲ ਵਿਚ ਢੱਕ ਕੇ ਫੇਰ ਲਿਆ।

ਗੋਪੀ ਦੇ ਦੁੱਖੀ ਹਿਰਦੇ ਦੇ ਜ਼ਖ਼ਮਾਂ ਦੇ ਟਾਂਕੇ ਜਿਵੇਂ ਕਿਸੇ ਨੇ ਨਿਰਦਇਅਤਾ ਨਾਲ ਤੋੜ ਦਿੱਤੇ ਹੋਣ। ਉਸ ਦੀ ਆਤਮਾ ਦਰਦ ਨਾਲ ਕਰਾਹ ਉਠੀ। ਉਸ ਲਈ ਆਪਣੇ ਆਪ ਨੂੰ ਸੰਭਾਲਣਾ ਮੁਸ਼ਕਲ ਹੋ ਰਿਹਾ ਸੀ। ਜਦ ਉਹ ਉਥੋਂ ਹਟਣ ਲੱਗਾ ਤਾਂ ਪਿਤਾ ਨੇ ਭਰੇ ਗਲੇ ਨਾਲ ਕਿਹਾ, "ਸਾਡੇ ਹੁੰਦਿਆਂ ਹੀ ਜੇਕਰ ਤੂੰ ਘਰ ਵਸਾ ਲੈਂਦਾ ਤਾਂ ਘੱਟੋ ਘੱਟ ਅਸੀਂ ਸ਼ਾਂਤੀ ਨਾਲ..."

ਗੋਪੀ ਅੱਗੇ ਦੀ ਗੱਲ ਨਾ ਸੁਣ ਸਕਿਆ। ਉਹ ਮੰਜੇ ਉਪਰ ਬੈਠ ਕੇ ਵਿਲਕ-ਵਿਲਕ ਕੇ ਰੋਇਆ। ਹੇ ਰੱਬਾ, ਮੈਨੂੰ ਕੋਈ ਕਿਉਂ ਨਹੀਂ ਸਮਝ ਰਿਹੈ ? ਕਿਸੇ ਨੂੰ ਆਪਣੀ ਧੀ ਦੇ ਵਿਆਹ ਦਾ ਫ਼ਿਕਰ ਹੈ, ਤਾਂ ਕਿਸੇ ਨੂੰ ਉਸ ਦੀ ਕੁੱਲ ਦੇ ਨਾਮ-ਨਿਸ਼ਾਨ ਦਾ ਫ਼ਿਕਰ ਹੈ। ਮਾਂ-ਬਾਪ ਨੂੰ ਪੁੱਤਰ ਦਾ ਘਰ ਵਸਾਉਣ ਦੀ ਫ਼ਿਕਰ ਹੈ। ਪਰ ਉਸ ਦੇ ਦਿਲ ਦਾ ਦਰਦ ਕੋਈ ਵੀ ਨਹੀਂ ਜਾਣ ਰਿਹੈ ?"

ਉਹ ਇਸ ਬਾਰੇ ਨਿਰੰਤਰ ਸੋਚਦਾ ਰਹਿੰਦਾ। ਅਖ਼ੀਰ ਉਹ ਇਕ ਨਤੀਜੇ ਤੇ ਪਹੁੰਚ ਗਿਆ। ਉਸ ਨੇ ਦ੍ਰਿੜ੍ਹਤਾ ਨਾਲ ਸਮਾਜ ਅਤੇ ਦੁਨੀਆ ਵਲੋਂ ਅੱਖਾਂ ਬੰਦ ਕਰ ਕੇ ਉਤੇਜਨਾ ਦੀ ਸਥਿਤੀ ਵਿਚ ਨਿਸ਼ਚਾ ਕੀਤਾ ਕਿ ਉਹ ਜ਼ਰੂਰ ਘਰ ਵਸਾਏਗਾ, ਪਰ ਇਸ ਤਰ੍ਹਾਂ ਵਸਾਏਗਾ ਕਿ ਨਾਲ ਹੀ ਉਸ ਦੇ ਹਿਰਦੇ ਦੇ ਜ਼ਖ਼ਮਾਂ 'ਤੇ ਮਰ੍ਹਮ ਵੀ ਲੱਗ ਜਾਏ ਅਤੇ ਉਸ ਦੀ ਵਿਧਵਾ ਭਾਬੀ ਦੇ ਜਲਦੇ ਜੀਵਨ 'ਤੇ ਵੀ ਠੰਡੇ ਜਲ ਦਾ ਮੀਂਹ ਪੈ ਜਾਵੇ।

ਦੂਜੇ ਦਿਨ ਸ਼ਾਮ ਨੂੰ ਜਦ ਮਾਂ ਪਿਤਾ ਦੇ ਪੈਂਦੀ ਬੈਠ ਕੇ ਪੈਰ ਦਬਾ ਰਹੀ ਸੀ, ਤਾਂ ਗੋਪੀ ਵੀ ਪੂਜਾ-ਘਰ ਭਾਬੀ ਪਾਸ ਪਹੁੰਚ ਗਿਆ। ਭਾਬੀ ਪੂਜਾ ਵਿਚ ਮਗਨ ਸੀ। ਰਾਮਾਇਣ ਦਾ ਪਾਠ ਚਲ ਰਿਹਾ ਸੀ..."ਏਹਿ ਤਨ ਸਤੀ ਭੇਂਟ ਅਬ ਨਾਹੀਂ..." ਭਾਬੀ ਇਸ ਪੰਕਤੀ ਨੂੰ ਭਰੇ ਗਲੇ ਨਾਲ ਵਾਰ-ਵਾਰ ਦੁਹਰਾ ਰਹੀ ਸੀ। ਉਸ ਦੀਆਂ ਅੱਖਾਂ 'ਚੋਂ ਅੱਥਰੂ ਵਹਿ ਰਹੇ ਸਨ।

ਗੋਪੀ ਦਾ ਹਿਰਦਾ ਕਰੁਣਾ ਨਾਲ ਭਰ ਗਿਆ। ਉਸ ਦੀਆਂ ਅੱਖਾਂ 'ਚੋਂ ਵੀ ਅੱਥਰੂ ਵਹਿ ਤੁਰੇ। ਅਖ਼ੀਰ ਆਂਚਲ ਨਾਲ ਅੱਖਾਂ ਪੂੰਝ ਕੇ, ਭਾਬੀ ਨੇ ਪੂਜਾ ਸਮਾਪਤ ਕਰ ਕੇ ਠਾਕੁਰ ਦੇ ਚਰਣਾਂ 'ਤੇ ਸਿਰ ਝੁਕਾਇਆ। ਫਿਰ ਚਰਣ-ਅੰਮ੍ਰਿਤ ਪਾਨ ਕਰ ਕੇ ਉੱਠੀ ਤਾਂ ਸਾਹਮਣੇ ਦੇਵਰ ਨੂੰ ਇਕ ਅਜੀਬ ਹਾਲਤ ਵਿਚ ਦੇਖ ਕੇ ਪਹਿਲਾਂ ਤਾਂ ਉਸ ਦੀਆਂ ਅੱਖਾਂ ਫੈਲ ਗਈਆਂ, ਫਿਰ ਦੂਜੇ ਹੀ ਪਲ ਉਹ ਅੱਖਾਂ ਝਪਕਣ ਲੱਗੀ। ਜੇਲ੍ਹ 'ਚੋਂ ਪਰਤਣ ਬਾਅਦ ਗੋਪੀ ਨੇ ਇਕ ਵਾਰ ਵੀ ਭਾਬੀ ਨਾਲ ਅੱਖਾਂ ਨਹੀਂ ਮਿਲਾਈਆਂ ਸਨ, ਇਕੱਲਿਆਂ ਇਕਾਂਤ ਵਿਚ ਮਿਲਣ ਦੀ ਗੱਲ ਤਾਂ ਦੂਰ ਦੀ ਰਹੀ। ਭਾਬੀ ਇਕ ਵਾਰ ਗੋਪੀ ਵਲ ਦੇਖ ਕੇ ਨੇੜਿਓਂ ਦੀ ਜਾਣ ਲੱਗੀ ਤਾਂ ਗੋਪੀ ਨੇ ਹੌਂਸਲਾ ਕਰ ਕੇ ਆਪਣੇ ਕੰਬਦੇ ਹੋਏ ਹੱਥਾਂ ਨਾਲ ਉਸ ਦੀ ਬਾਂਹ ਫੜ ਲਈ। ਭਾਬੀ ਦੇ ਮੂੰਹੋਂ ਇਕ ਚੀਕ ਨਿਕਲ ਗਈ, "ਬਾਬੂ !"

ਗੋਪੀ ਦਾ ਚਿਹਰਾ ਪੀਲਾ ਪੈ ਗਿਆ। ਆਵੇਸ਼ ਵਿਚ ਜਲਦਾ ਹੋਇਆ ਉਹ ਕੰਬਦੀ ਆਵਾਜ਼ ਵਿਚ ਬੋਲਿਆ, "ਭਾਬੀ, ਹੁਣ ਮੇਰੇ ਤੋਂ ਇਹ ਸਭ ਕੁਝ ਦੇਖਿਆ ਨਹੀਂ ਜਾਂਦਾ।"

ਭਾਬੀ ਆਪਣੇ ਦੇਵਰ ਨੂੰ ਖ਼ੂਬ ਜਾਣਦੀ ਸੀ। ਉਸ ਦੀ ਇਕ ਹੀ ਗੱਲ, ਇਕ ਹੀ ਹਰਕਤ ਤੋਂ ਉਸ ਦਾ ਸਾਰਾ ਭੇਤ ਜਾਣ ਗਈ। ਉਸ ਦੀਆਂ ਅੱਖਾਂ ਦੀ ਵੀਰਾਨੀ ਅਤੇ ਬੇਬਸੀ 'ਤੇ ਖ਼ੁਸ਼ੀ ਦੀ ਇਕ ਕਿਰਨ ਫੁੱਟੀ ਅਤੇ ਫਿਰ ਅਲੋਪ ਹੋ ਗਈ। ਉਹ ਰੋਣਹਾਕੀ ਹੋ ਕੇ ਬੋਲੀ, "ਮੇਰੀ ਕਿਸਮਤ ਵਿਚ ਇਹੀ ਲਿਖਿਆ ਸੀ, ਬਾਬੂ !" ਅਤੇ ਆਪਣਾ ਰੋਣਾ ਰੋਕਣ ਲਈ ਉਸ ਨੇ ਆਪਣੇ ਬੁੱਲ੍ਹਾਂ ਨੂੰ ਦੰਦਾਂ ਹੇਠ ਦਬਾ ਲਿਆ।

"ਮੈਂ ਕਿਸਮਤ-ਵਿਸਮਤ ਦੀ ਗੱਲ ਤਾਂ ਨਹੀਂ ਜਾਣਦਾ, ਭਾਬੀ ! ਮੈਂ ਤਾਂ ਸਿਰਫ਼ ਆਪਣੇ ਅਤੇ ਤੇਰੇ ਦੁੱਖ ਦੀ ਗੱਲ ਜਾਣਦਾ ਹਾਂ। ਕੀ ਅਸੀਂ ਦੋਵੇਂ ਮਿਲ ਕੇ ਇਹ ਦੁਖੀ ਜੀਵਨ ਇਕੱਠੇ ਨਹੀਂ ਬਤੀਤ ਕਰ ਸਕਦੇ ? ਉਜੜੇ ਹੋਏ ਦੋ ਦਿਲਾਂ ਦੇ ਮਿਲਣ ਨਾਲ ਕੀ ਕੋਈ ਨਵੀਂ ਦੁਨੀਆ ਨਹੀਂ ਵੱਸ ਸਕਦੀ ?" ਕਹਿ ਕੇ ਗੋਪੀ ਨੇ ਨਿਮਰਤਾ ਨਾਲ ਭਾਬੀ ਵਲ ਵੇਖਿਆ।

ਭਾਬੀ ਨੇ ਇਕ ਠੰਡਾ ਹਉਕਾ ਭਰਿਆ, ਦੂਜੇ ਪਲ ਉਸ ਦਾ ਚਿਹਰਾ ਇਕ ਆਸ਼ਾ ਅਤੇ ਨਿਰਾਸ਼ਾ ਦੀ ਦਵੰਦ-ਭਰੀ ਕਰੁਣ ਮੁਸਕਾਨ ਨਾਲ ਅਜੀਬ ਜਿਹਾ ਦਿਖਾਈ ਦੇ ਰਿਹਾ ਸੀ। ਬੋਲੀ, "ਅਜਿਹਾ ਕਦੀ ਨਹੀਂ ਹੋਇਆ...ਬਾਬੂ, ਕੀ ਇਸ ਤਰ੍ਹਾਂ ਵੀ ਕੀ..."

"ਇਸ ਤਰ੍ਹਾਂ ਕਦੀ ਨਹੀਂ ਹੋਇਆ, ਇਸ ਲਈ ਅੱਗੇ ਵੀ ਨਹੀਂ ਹੋਵੇਗਾ, ਇਹ ਗੱਲ ਮੈਂ ਨਹੀਂ ਮੰਨਦਾ। ਭਾਬੀ ! ਮੈਂ ਤਾਂ ਬਸ ਇਹੀ ਜਾਣਦਾ ਹਾਂ ਅਤੇ ਬਹੁਤ ਸੋਚ-

ਸਮਝ ਕੇ ਦੇਖ ਵੀ ਲਿਆ ਹੈ ਕਿ ਇਸ ਤੋਂ ਇਲਾਵਾ ਤੇਰੇ ਅਤੇ ਮੇਰੇ ਲਈ ਹੋਰ ਕੋਈ ਦੂਸਰਾ ਰਸਤਾ ਨਹੀਂ ਹੈ। ਮੈਂ ਤੈਨੂੰ ਇਸ ਅਵਸਥਾ ਵਿਚ ਦੇਖ ਕੇ ਆਪਣੇ ਜੀਵਨ ਵਿਚ ਇਕ ਪਲ ਵੀ ਚੈਨ ਨਾਲ ਨਹੀਂ ਰਹਿ ਸਕਾਂਗਾ।'' ਗੋਪੀ ਨੇ ਆਪਣੇ ਦਿਲ ਦੀ ਗੱਲ ਸਿੱਧੇ ਤੌਰ ਤੇ ਕਹਿ ਕੇ ਅੱਖਾਂ ਨੀਵੀਂਆਂ ਪਾ ਲਈਆਂ।

ਉਸ ਦੇ ਹਿਰਦੇ ਦੀ ਤੜਫਦੀ ਸੱਚਾਈ ਨੂੰ ਭਾਬੀ ਨੇ ਨਾ ਸਮਝਿਆ ਹੋਵੇ, ਇਹ ਗੱਲ ਨਹੀਂ। ਦੇਵਰ ਦੇ ਹਾਰਦਿਕ ਸਨੇਹ ਨਾਲ ਉਹ ਸਦਾ ਦੱਬੀ ਰਹੀ ਹੈ। ਉਸ ਦਾ ਸਹਾਰਾ ਲੈ ਕੇ ਉਹ ਅੱਜ ਵੀ ਅਸੰਭਵ ਨੂੰ ਉਸ ਤਰ੍ਹਾਂ ਹੀ ਗਲੇ ਲਗਾ ਕੇ ਰੱਖ ਰਹੀ ਹੈ, ਜਿਸ ਤਰ੍ਹਾਂ ਬਿੱਲੀ ਆਪਣੇ ਪੇਟ ਵਿਚ ਬੱਚਿਆਂ ਨੂੰ ਪਾਲਦੀ ਹੈ। ਬਿੱਲੀ ਦੇ ਪ੍ਰਾਣ ਉਸ ਦੇ ਬੱਚੇ ਲੈ ਲੈਂਦੇ ਸਨ, ਇਹੀ ਸੋਚ ਕੇ ਉਹ ਉਨ੍ਹਾਂ ਨਾਲੋਂ ਨਾਤਾ ਤਾਂ ਨਹੀਂ ਤੋੜ ਲੈਂਦੀ। ਉਹ ਜਾਣਦੀ ਹੈ ਕਿ ਭਾਬੀ ਦੇ ਪ੍ਰਾਣ ਵੀ ਇਸ ਤਰ੍ਹਾਂ ਹੀ ਨਿਕਲ ਜਾਣਗੇ। ਫਿਰ ਵੀ ਉਸ ਅਸੰਭਵ ਤੋਂ ਉਹ ਆਪਣੇ ਆਪ ਨੂੰ ਅੱਡ ਨਹੀਂ ਕਰ ਸਕੀ ਹੈ। ਅੱਜ ਦੇ ਮੌਕੇ ਦਾ ਉਸ ਨੂੰ ਮੁੱਦਤ ਤੋਂ ਇੰਤਜ਼ਾਰ ਸੀ। ਉਸ ਨੇ ਬਹੁਤ ਵਾਰ ਇਹ ਵੀ ਸੋਚਿਆ ਸੀ ਕਿ ਅਜਿਹਾ ਮੌਕਾ ਆਉਣ ਤੇ ਉਹ ਕੀ ਕਰੇਗੀ, ਕੀ ਕਹੇਗੀ? ਪਰ ਹੁਣ ਮੌਕਾ ਸੱਚਮੁੱਚ ਉਸ ਦੇ ਸਾਹਮਣੇ ਆ ਗਿਆ ਤਾਂ ਉਹ ਸੋਚਣ ਲੱਗੀ ਕਿ ਜੇਕਰ ਉਸ ਨੇ ਆਪਣੇ ਮਨ ਦੀ ਗੱਲ ਕਹਿ ਦਿੱਤੀ ਤਾਂ ਕੀ ਉਹ ਦੇਵਰ ਦੇ ਸਾਮ੍ਹਣੇ ਛੋਟੀ ਨਹੀਂ ਹੋ ਜਾਏਗੀ। ਇਸ ਸਥਿਤੀ ਵਿਚ ਉਸ ਨੂੰ ਲੱਗਿਆ ਕਿ ਇਸ ਗੱਲ ਨੂੰ ਮਜਬੂਰਨ ਦਬਾਉਣਾ ਹੀ ਪਵੇਗਾ। ਉਸ ਦੀ ਬੇਵਸੀ ਦਾ ਦੇਵਰ ਨੂੰ ਵੀ ਪਤਾ ਹੈ। ਉਸ ਨੂੰ ਇਹ ਵੀ ਪਤਾ ਹੈ ਕਿ ਭਾਬੀ ਆਪਣੇ ਪਿਆਰੇ ਦੇਵਰ ਦੇ ਹਾਰਦਿਕ ਸਨੇਹ, ਸੱਚੀ ਹਮਦਰਦੀ ਦਾ ਭਾਰ ਸਹਿਣ ਦੇ ਕਿੰਨੀ ਸਮਰੱਥ ਹੈ। ਉਹ ਇਹ ਵੀ ਜਾਣਦਾ ਹੈ ਕਿ ਉਸ ਦੇ ਕੀਤਿਆਂ ਹੀ ਕੁਝ ਹੋ ਸਕਦਾ ਹੈ। ਭਲਾਂ ਭਾਬੀ ਦੇ ਲਈ ਉਂਝ ਦੇਵਰ ਦੀ ਬੇਨਤੀ ਠੁਕਰਾ ਦੇਣਾ, ਆਪਣੇ ਅਤੇ ਉਸ ਦੇ ਹੁਣ ਤਕ ਚਲੇ ਆ ਰਹੇ ਸਨੇਹ-ਸੂਤਰ ਵਿਚ ਬੱਝੇ ਸੰਬੰਧ ਨੂੰ ਤੋੜ ਦੇਣਾ ਕਿਵੇਂ ਸੰਭਵ ਹੈ? ਇਹ ਸਭ ਜਾਣਦੇ ਹੋਏ ਵੀ ਉਹ ਭਾਬੀ ਦੇ ਮੂੰਹੋਂ ਕੁਝ ਬੁਲਾ ਕੇ ਉਸ ਨੂੰ ਉਹ ਛੋਟਾ ਕਿਉਂ ਬਨਾਉਣਾ ਚਾਹੁੰਦਾ ਹੈ?

ਦੁਬਿਧਾ ਵਿਚ ਫਸੀ ਭਾਬੀ ਬੋਲੀ, ''ਸਾਡਾ ਸਮਾਜ, ਸਾਡੀ ਬਰਾਦਰੀ, ਸਾਡੇ ਮਾਤਾ-ਪਿਤਾ ਅਜਿਹਾ ਕਦੀ ਨਹੀਂ ਹੋਣ ਦੇਣਗੇ, ਬਾਬੂ!''

''ਭਾਬੀ, ਇਹ ਸਭ ਤੂੰ ਮੇਰੇ ਉਪਰ ਛੱਡ ਦੇ, ਮੈਂ ਤਾਂ ਤੇਰੇ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਸ ਰਾਹ ਤੇ ਮੈਂ ਚਲਣ ਦਾ ਫ਼ੈਸਲਾ ਕੀਤਾ ਹੈ, ਤੂੰ ਵੀ ਉਸ 'ਤੇ ਮੇਰੇ ਨਾਲ ਚਲੇਂਗੀ ਨਾ।'' ਕਹਿ ਕੇ ਗੋਪੀ ਨੇ ਭਾਬੀ ਦੀ ਕਲਾਈ ਆਪਣੇ ਹੱਥ ਵਿਚ ਦਬਾ ਕੇ ਉਸ ਵਲ ਇਸ ਤਰ੍ਹਾਂ ਦੇਖਿਆ, ਜਿਵੇਂ ਉਸ ਦੇ ਜਵਾਬ 'ਤੇ ਹੀ ਉਸ ਦਾ ਜੀਵਨ-ਮਰਨ ਨਿਰਭਰ ਹੈ।

ਭਾਬੀ ਦੇ ਬੁੱਲ੍ਹ ਕੰਬੇ। ਮਨ ਦੀ ਗੱਲ ਹੋਠਾਂ ਤੇ ਆ ਕੇ ਉਬਲਣ ਲੱਗੀ। ਪਰ ਫਿਰ ਵੀ ਲੱਖ ਸਾਹਸ ਕਰਨ ਦੇ ਬਾਅਦ ਵੀ ਭਾਬੀ ਦੇ ਮੂੰਹੋਂ ਇਕ ਵੀ ਸ਼ਬਦ ਨਾ ਨਿਕਲਿਆ। ਉਸ ਦੇ ਹਿਰਦੇ ਦਾ ਦਵੰਦ ਮੂੰਹ 'ਤੇ ਆਈ ਗੱਲ ਨੂੰ ਨਾ ਕਹਿ

ਸਕਿਆ । ਹਿਰਦੇ ਦੀ ਤੂਫ਼ਾਨੀ ਧੜਕਨ ਤੇ ਕਾਬੂ ਪਾਉਣ ਲਈ ਉਸ ਨੇ ਆਪਣਾ ਮੂੰਹ ਹੇਠਾਂ ਵਲ ਕਰ ਲਿਆ ਅਤੇ ਗੋਪੀ ਨੂੰ ਸਮਝੋ ਉੱਤਰ ਮਿਲ ਗਿਆ । ਉਸ ਦੇ ਦਿਲ ਵਿਚ ਆਇਆ ਕਿ ਭਾਬੀ ਨੂੰ ਖਿੱਚ ਕੇ ਕਲੇਜੇ ਨਾਲ ਲਾ ਲਵੇ । ਉਸ ਦੇ ਹੱਥਾਂ ਵਿਚ ਹਰਕਤ ਵੀ ਹੋਈ, ਪਰ ਦੂਜੇ ਹੀ ਪਲ ਉਹ ਆਪਣੇ ਆਪ ਨੂੰ ਰੋਕਣ ਲਈ ਭਾਬੀ ਦੀ ਕਲਾਈ ਛੱਡ ਕੇ ਇਕਦਮ ਬਾਹਰ ਚਲਾ ਗਿਆ ।

ਭਾਬੀ ਹਿਰਦੇ ਦਾ ਉਮਡਦਾ ਹੋਇਆ ਵੇਗ ਕੱਢਣ ਲਈ ਠਾਕਰ ਦੇ ਚਰਣਾਂ ਵਿਚ ਗਿਰ ਕੇ ਬਿਹਬਲ ਹੋ ਕੇ ਰੋ ਪਈ—''ਭਗਵਾਨ ! ਭਗਵਾਨ ! ਕੀ ਸੱਚ ਹੀ...''

ਗੋਪੀ ਮਾਂ-ਬਾਪ ਦੇ ਸਾਹਮਣੇ ਜਾ ਕੇ ਖੜਾ ਹੋ ਗਿਆ । ਪਿਤਾ ਨੇ ਉਸ ਵਲ ਦੇਖ ਕੇ ਪੁੱਛਿਆ, ''ਹੁਣ ਦਾਣਾ ਇਕੱਠਾ ਕਰਨਾ ਕਿੰਨਾ ਕੁ ਰਹਿ ਗਿਆ, ਪੁੱਤਰ ?''

''ਅੱਜ ਖ਼ਤਮ ਹੋ ਗਿਆ, ਬਾਬੂ ਜੀ ।''

''ਅੱਛਾ, ਤੇ ਜਾਹ, ਹੱਥ-ਮੂੰਹ ਧੋ ਲੈ । ਭਾਬੀ ਨੇ ਰੋਟੀ ਪਕਾ ਲਈ ਹੈ ਤਾਂ ਗਰਮ-ਗਰਮ ਖਾ ਲੈ ।'' ਦਿਨ-ਭਰ ਕੰਮ ਕਰ ਕੇ ਥਕਾਵਟ ਹੋ ਗਈ ਹੈ ।'' ਫਿਰ ਆਪਣੀ ਔਰਤ ਵਲ ਵੇਖ ਕੇ ਕਿਹਾ, ''ਫ਼ਸਲ ਘਰ ਆ ਜਾਂਦੀ ਹੈ ਤਾਂ ਕਿਸਾਨ ਦੀ ਸਾਲ ਭਰ ਦੀ ਮਿਹਨਤ ਸਫ਼ਲ ਹੋ ਜਾਂਦੀ ਹੈ । ਉਸ ਦਿਨ ਉਹ ਆਰਾਮ ਦਾ ਸਾਹ ਲੈਂਦਾ ਹੈ ।''

''ਬਾਬੂ ਜੀ !''

ਬਾਪ ਨੇ ਫਿਰ ਮੁੜ ਕੇ ਗੋਪੀ ਵਲ ਵੇਖ ਕੇ ਕਿਹਾ, ''ਕੀ ਕਿਹਾ ? ਕੋਈ ਗੱਲ ਹੈ ?''

''ਹਾਂ ।''

''ਤਾਂ ਕਹਿ ਦੇ ?''

''ਬਾਬੂ ਜੀ, ਹੁਣ ਮੈਂ ਘਰ ਵਸਾਵਾਂਗਾ ।

''ਪੁੱਤਰ, ਇਹ ਤਾਂ ਬਹੁਤ ਹੀ ਖ਼ੁਸ਼ੀ ਦੀ ਗੱਲ ਹੈ । ਅਸੀਂ ਤਾਂ ਤੇਰੀ ਗੱਲ ਦਾ ਉਸ ਦਿਨ ਤੋਂ ਹੀ ਇੰਤਜ਼ਾਰ ਕਰ ਰਹੇ ਹਾਂ ਜਦ ਤੋਂ ਤੂੰ ਆਇਆ ਹੈਂ । ਕੱਲ੍ਹ ਹੀ ਹੋ ਜਾਵੇਗਾ । ਇਹ ਗੱਲ ਤੈਅ ਕਰਨ ਨੂੰ ਕਿੰਨੀ ਦੇਰ ਲੱਗੇਗੀ ? ਇਸ ਸੰਬੰਧ ਵਿਚ ਕਿੰਨੇ ਹੀ ਲੋਕ ਆ ਕੇ ਚਲੇ ਗਏ । ਹਾਂ ਸੱਚ, ਮਟਰੂ ਇਧਰ ਕਈ ਮਹੀਨਿਆਂ ਤੋਂ ਨਹੀਂ ਆਇਆ । ਉਹ ਕਹਿ ਗਿਆ ਸੀ ਕਿ ਮੈਂ ਹੀ ਗੋਪੀ ਦਾ ਵਿਆਹ ਕਰ੍ਹਾਂਗਾ । ਭੁੱਲ ਗਿਆ ਹੈ । ਅੱਜਕੱਲ੍ਹ ਸਾਰੇ ਕਿਸਾਨ ਦਾਣੇ ਇਕੱਠੇ ਕਰਨ ਦੇ ਕੰਮ ਵਿਚ ਲੱਗੇ ਹੋਏ ਹਨ । ਖ਼ੈਰ, ਹੁਣ ਸਭ ਠੀਕ ਹੋ ਜਾਏਗਾ, ਪੁੱਤਰ । ਤੈਨੂੰ ਚਿੰਤਾ ਕਰਨ ਦੀ ਜ਼ਰੂਰਤ ਨਹੀਂ ।'' ਫਿਰ ਆਪਣੀ ਔਰਤ ਵਲ ਮੁੜ ਕੇ ਖ਼ੁਸ਼ੀ ਨਾਲ ਪਾਗਲ ਹੋਇਆ ਬੋਲਿਆ, ''ਖੇਤ ਦਾ ਧਨ ਕਟਾਈ ਤੋਂ ਬਾਅਦ ਜਦ ਘਰ ਆ ਜਾਂਦਾ ਹੈ, ਤਾਂ ਕਿਸਾਨ ਦਾ ਧਿਆਨ ਖੇਤ ਤੋਂ ਹੱਟ ਕੇ ਘਰ ਵਲ ਲੱਗ ਜਾਂਦਾ ਹੈ । ਕਿਉਂ ਗੋਪੀ ਦੀ ਮਾਂ ?''

ਮਾਂ ਖ਼ੁਸ਼ੀ ਨਾਲ ਫੁੱਲੀ ਹੋਈ ਆਪਣੇ ਆਂਚਲ ਨਾਲ ਪੁੱਤਰ ਦੇ ਮੂੰਹ ਤੇ ਜੰਮੀ ਧੂੜ-

ਮਿੱਟੀ ਸਾਫ਼ ਕਰਦੀ ਹੋਈ ਬੋਲੀ, "ਹਾਂ ਇਹ ਤਾਂ ਹੈ ਹੀ, ਗੋਪੀ ਦੇ ਬਾਬੂ ਜੀ। ਘਰ ਭਰਦਾ ਹੈ ਤਾਂ ਪੇਟ ਭਰਦਾ ਹੈ, ਅਤੇ ਜਦ ਪੇਟ ਭਰ ਜਾਂਦਾ ਹੈ ਤਾਂ..." ਅਤੇ ਉਹ ਜ਼ੋਰ ਨਾਲ ਖਿੜਖਿੜਾ ਕੇ ਹੱਸ ਪਈ, ਤਾਂ ਬੁੱਢੇ ਵੀ ਹੱਸ ਪਏ।

"ਪਰ ਬਾਬੂ ਜੀ..." ਸਿਰ ਝੁਕਾ ਕੇ ਹੱਥਾਂ ਨੂੰ ਉਲਝਾਉਂਦਾ ਹੋਇਆ ਗੋਪੀ ਬੋਲਿਆ।

"ਤੂੰ ਫ਼ਿਕਰ ਨਾ ਕਰ ਪੁੱਤਰ! ਸਭ ਠੀਕ ਹੋ ਜਾਵੇਗਾ ਪੁੱਤਰ। ਮੇਰੇ ਖ਼ਾਨਦਾਨ ਨਾਲ ਹਰ ਕੋਈ ਸੰਬੰਧ ਕਾਇਮ ਕਰਨਾ ਚਾਹੁੰਦਾ ਹੈ। ਅਜੇ ਤਕ ਕੁਝ ਨਹੀਂ ਵਿਗੜਿਆ। ਤੂੰ ਹੋਣਹਾਰ ਬਣ ਕੇ ਰਹੇਂਗਾ, ਤਾਂ ਸਭ ਵਿਗੜੀ ਬਣ ਜਾਏਗੀ। ਇਹ ਦੇਖਣ ਲਈ ਹੀ ਤਾਂ ਮੈਂ ਅਜੇ ਤਕ ਜ਼ਿੰਦਾ ਹਾਂ। ਕਿਉਂ, ਗੋਪੀ ਦੀ ਮਾਂ?"

"ਹੋਰ ਨਹੀਂ ਤਾਂ ਕੀ? ਮੇਰਾ ਲਾਲ ਸਲਾਮਤ ਰਹੇ, ਤਾਂ ਫਿਰ ਘਰ ਪੂਰੀ ਤਰ੍ਹਾਂ ਭਰ ਜਾਏਗਾ। ਹੇ ਭਗਵਾਨ?" ਅਤੇ ਬੁੱਢੀ ਨੇ ਦੋਵੇਂ ਹੱਥ ਮੱਥੇ ਤੇ ਰੱਖ ਲਏ।

"ਪਰ, ਬਾਬੂ ਜੀ," ਸੁੱਕੇ ਗਲੇ 'ਚੋਂ ਥੁੱਕ ਅੰਦਰ ਲੰਘਾਉਂਦਿਆਂ ਗੋਪੀ ਬੋਲਿਆ, "ਮੈਂ...ਮੈਂ...ਮੈਨੂੰ...ਮੈਨੂੰ...ਆਪਣਾ ਘਰ ਵਸਾਉਣ ਲਈ ਕਿਸੇ ਦੂਜੀ ਲੜਕੀ ਨੂੰ ਨਹੀਂ ਲਿਆਉਣਾ ਹੈ। ਮੈਂ ਤੈਅ ਕਰ ਲਿਆ ਹੈ ਕਿ ਭਾਬੀ..."

"ਕੀ ਕਿਹਾ?" ਗ਼ੁੱਸੇ ਨਾਲ ਕੰਬਦੇ ਹੋਏ ਪਿਤਾ ਨੇ ਕਿਹਾ। ਮਾਂ ਤਾਂ ਜਿਵੇਂ ਇਕਦਮ ਪੱਥਰ ਹੀ ਹੋ ਗਈ। ਉਸ ਦਾ ਮੂੰਹ ਤੇ ਅੱਖਾਂ ਫੈਲ ਗਈਆਂ। ਪਿਤਾ ਨੇ ਗਰਜ ਕੇ ਕਿਹਾ, "ਮੇਰੇ ਜੀਉਂਦੇ ਜੀ ਜੇ ਤੂੰ ਇਹ ਗੱਲ ਫਿਰ ਮੂੰਹ 'ਚੋਂ ਕੱਢੀ... ਤਾਂ...ਤੂੰ ਸੁਣ ਲੈ, ਉਹ ਮੇਰੇ ਘਰ ਦੀ ਦੇਵੀ ਹੋ ਸਕਦੀ ਹੈ, ਪਰ ਬਹੂ...ਬਹੂ ਉਹ ਮਾਨਿਕ ਦੀ ਹੀ ਰਹੇਗੀ। ਤੂੰ...ਜੇਕਰ...ਔਹ, ਮਾਨਿਕ ਦੀ ਮਾਂ?" ਉਸ ਦਾ ਗ਼ੁੱਸੇ ਨਾਲ ਕੰਬਦਾ ਹੋਇਆ ਸਰੀਰ ਜ਼ਮੀਨ ਤੇ ਡਿੱਗ ਪਿਆ। ਗੋਪੀ ਦੀ ਮਾਂ ਉਸ ਨੂੰ ਸੰਭਾਲਣ ਦੀ ਕੋਸ਼ਿਸ਼ ਕਰ ਰਹੀ ਸੀ।

ਬੁੱਢੇ ਦੀ ਆਵਾਜ਼ ਸੁਣ ਕੇ ਕਈ ਆਦਮੀ ਉਥੇ ਆ ਇਕੱਠੇ ਹੋਏ। ਭਾਬੀ ਦਰਵਾਜ਼ੇ ਦੇ ਨੇੜੇ ਖੜੀ ਸੀ। ਗੋਪੀ ਉਥੋਂ ਥੋੜ੍ਹਾ ਪਰੇ ਹੱਟ ਗਿਆ।

ਦੁਨੀਆ ਸਮਝਦੀ ਹੈ ਕਿ ਪੁੱਤਰ ਅਤੇ ਵਿਧਵਾ ਬਹੂ ਮਾਂ-ਬਾਪ ਦੀਆਂ ਅੱਖਾਂ ਦੇ ਤਾਰੇ ਹਨ। ਬੁੱਢਾ ਦੂਜਿਆਂ ਨੂੰ ਕਹਿੰਦਾ ਹੈ, "ਮੇਰੀ ਨੂੰਹ ਘਰ ਦੀ ਲੱਛਮੀ ਹੈ! ਵਿਧਵਾ ਹੈ ਤਾਂ ਕੀ ਹੋਇਆ, ਉਸ ਕਰਕੇ ਹੀ ਤਾਂ ਮੇਰੀ ਜਾਨ ਟਿਕੀ ਹੋਈ ਹੈ। ਉਸ ਦੀ ਸੇਵਾ ਦਾ ਬਦਲਾ ਕੀ ਮੈਂ ਇਸ ਜੀਵਨ ਵਿਚ ਚੁਕਾ ਸਕਦਾ ਹਾਂ? ਪਿਛਲੇ ਜਨਮ ਦੀ ਉਹ ਮੇਰੀ ਧੀ ਹੈ ਅਤੇ ਅਗਲੇ ਜਨਮ ਵਿਚ ਮੈਂ ਉਸ ਦੀ ਧੀ ਬਣ ਕੇ ਉਸ ਦੀ ਸੇਵਾ ਕਰਾਂਗਾ ਤਾਂ ਹੀ ਉਸ ਦੇ ਕੀਤੇ ਦਾ ਬਦਲਾ ਚੁਕਾ ਸਕਾਂਗਾ।" ਅਤੇ ਮਾਂ? "ਇਸ ਨੂੰ ਮੈਂ ਆਪਣੀਆਂ ਅੱਖਾਂ ਦੀ ਪੁਤਲੀ ਵਾਂਗ ਰੱਖਾਂਗਾ। ਮੇਰੇ ਲਈ ਤਾਂ ਮੇਰਾ ਮਾਨਿਕ ਹੀ ਹੈ? ਵੱਡੀ ਬਹੂ ਇਕ ਦਿਨ ਘਰ ਦੀ ਮਾਲਕਿਨ ਬਣੇਗੀ। ਉਸ ਨੂੰ ਤੁਲਸੀ ਵਾਂਗ ਸਭ ਸਤਿਕਾਰ ਨਾਲ ਰੱਖਣਗੇ।" ਪਰ ਕੋਈ ਭੋਲੇ ਗੋਪੀ ਤੋਂ ਪੁੱਛੇ ਕਿ ਉਹ ਉਸ ਲਈ ਕੀ ਹੈ? ਔਹ, ਉਸ ਦੀਆਂ ਅੱਖਾਂ ਦੀਆਂ ਲਪਟਾਂ ਨੇ ਕਿਉਂ ਨਹੀਂ ਉਸ ਨੂੰ ਉਥੇ ਹੀ

ਜਲਾ ਕੇ ਭਸਮ ਕਰ ਦਿੱਤਾ, ਅੱਗੇ ਵੱਧ ਕੇ ਭਾਬੀ ਨੂੰ ਕਿਉਂ ਨਹੀਂ ਜਲਾ ਦਿੱਤਾ, ਕਿਉਂ ਨਹੀਂ ਫੈਲ ਕੇ ਸਾਰੇ ਘਰ ਨੂੰ ਜਲਾ ਦਿੱਤਾ ? ਸਾਰਾ ਝੰਜਟ ਹੀ ਖ਼ਤਮ ਹੋ ਜਾਂਦਾ । ਫਿਰ ਘਰ ਵਿਚ ਬੁੱਢਾ ਬੁੱਢੀ ਹੀ ਰਹਿ ਜਾਂਦੇ ।

ਗੋਪੀ ਦਾ ਸਾਰਾ ਤਨ-ਮਨ ਜਲ ਰਿਹਾ ਸੀ । ਉਸ ਦੇ ਜੀਅ ਵਿਚ ਆ ਰਿਹਾ ਸੀ ਕਿ ਹੁਣੇ ਹੀ ਸਭ ਨੂੰ ਨੋਚ-ਨੋਚ ਕੇ ਰੱਖ ਦੇਵੇ ਅਤੇ ਭਾਬੀ ਦਾ ਹੱਥ ਫੜ ਕੇ ਘਰੋਂ ਨਿਕਲ ਜਾਵੇ । ਉਸ ਨੇ ਕਈ ਵਾਰ ਘਰ ਜਾਣ ਦੀ ਕੋਸ਼ਿਸ਼ ਕੀਤੀ ਪਰ ਪਿੱਛੇ ਹੱਟ ਜਾਂਦਾ ਰਿਹਾ । ਕਈ ਵਾਰ ਉਹ ਕਚੀਚੀਆਂ ਵੱਟਦਾ, ਪਰ ਉਸ ਵਿਚ ਏਨੀ ਹਿੰਮਤ ਨਹੀਂ ਸੀ ਕਿ ਘਰ ਵਿਚ ਬੁੱਢੇ ਮਾਂ-ਬਾਪ ਨੂੰ ਛੱਡ ਕੇ ਚਲਾ ਜਾਵੇ । ਉਸ ਨੇ ਇਹ ਸੋਚਿਆ ਤਕ ਵੀ ਨਹੀਂ ਸੀ ਕਿ ਉਸ ਨੂੰ ਇਕ ਦਿਨ ਇਸ ਤਰ੍ਹਾਂ ਕਰਨਾ ਪਵੇਗਾ ? ਉਹ ਤਾਂ ਸੋਚਦਾ ਸੀ ਕਿ ਉਹ ਮਾਂ-ਬਾਪ ਦਾ ਇਕਲੌਤਾ ਲਾਡਲਾ ਪੁੱਤਰ ਹੈ ਅਤੇ ਉਹ ਉਸ ਦੀ ਸਭ ਗੱਲ ਪ੍ਰਵਾਨ ਕਰ ਲੈਣਗੇ...

ਉਹ ਗ਼ੁੱਸੇ ਨਾਲ ਬੇਵਸ ਹੋ ਕੇ ਘਰੋਂ ਨਿਕਲ ਤੁਰਿਆ । ਉਸ ਨੂੰ ਡਰ ਸੀ ਕਿ ਉਹ ਕਿਤੇ ਸੱਚਮੁੱਚ ਕੁਝ ਕਰ ਨਾ ਲਵੇ ।

ਉਸ ਦੀ ਹੁਣ ਆਸ ਟੁੱਟ ਗਈ ਸੀ । ਇੰਨੇ ਦਿਨ ਲੜ ਕੇ ਜੋ ਉਸ ਨੇ ਆਪਣੇ ਦਿਲ ਨਾਲ ਸਮਝੌਤਾ ਕੀਤਾ ਸੀ ਉਹ ਸਭ ਵਿਅਰਥ ਸਿੱਧ ਹੋਇਆ । ਪਿਤਾ ਦੀ ਇਕ ਗੱਲ ਨੇ ਹੀ ਉਸ ਦੇ ਹੁਣ ਤਕ ਖੜੇ ਕੀਤੇ ਗਏ ਮਹਲ ਨੂੰ ਠੋਕਰ ਮਾਰ ਕੇ ਢਾਹ ਦਿੱਤਾ । ਇਕ ਨਵੇਂ ਰਸਤੇ ਉਪਰ ਚਲ ਕੇ ਆਪਣੀ ਮੰਜ਼ਲ ਦੇ ਨੇੜੇ ਉਹ ਪਹੁੰਚਿਆ ਹੀ ਸੀ ਕਿ ਉਸ ਦੀਆਂ ਲੱਤਾਂ ਨਕਾਰਾ ਕਰ ਦਿੱਤੀਆਂ ਗਈਆਂ । ਅੱਜ ਉਹ ਜਿੰਨਾ ਦੁਖੀ ਸੀ, ਉਸ ਤੋਂ ਵੀ ਵੱਧ ਆਪਣੇ ਮਾਤਾ-ਪਿਤਾ 'ਤੇ ਕ੍ਰੋਧਿਤ ਸੀ । ਇਹ ਖੋਖਲੀ ਨੀਤੀ, ਸਮਾਜ ਦੇ ਇਹ ਝੂਠੇ ਰਿਵਾਜ, ਸੜੀ-ਗਲੀ ਇਕ ਪ੍ਰਥਾ, ਕੁਲ ਦੀ ਇਕ ਝੂਠੀ ਮਰਯਾਦਾ ਦੇ ਦੰਭੀ ਮਾਂ-ਬਾਪ ਆਪਣੇ ਖ਼ੂਨੀ ਜਬਾੜਿਆਂ ਨਾਲ. ਇਕ ਫੁੱਲ ਵਰਗੀ ਹੁਸੀਨ, ਗਊ ਵਰਗੀ ਬੇਵਸ, ਰੋਗੀ ਵਾਂਗ ਦੁਰਬਲ, ਨਿਹੱਥੀ, ਆਪਣੀ ਰੱਖਿਆ ਕਰਨ ਵਿਚ ਬੇਵਸ, ਕੈਦੀ ਵਾਂਗ ਗ਼ੁਲਾਮ, ਸਵੇਰ ਦੇ ਤਾਰੇ ਵਰਗੀ ਇਕੱਲੀ ਮੁਟਿਆਰ ਨੂੰ ਦਬਾ ਕੇ ਚੱਬ ਸੁੱਟਣਾ ਚਾਹੁੰਦੇ ਹਨ ! ਓਹ, ਇਨ੍ਹਾਂ ਅੱਖਾਂ ਨਾਲ ਉਹ ਕਿਵੇਂ ਨਿਰਦਇਅਤਾ ਦਾ ਇਹ ਕਰੂਰ ਦ੍ਰਿਸ਼ ਦੇਖਦਾ ਰਹੇਗਾ ?

ਉਹ ਬਾਵਰਿਆਂ ਵਾਂਗ ਕੱਟੇ ਹੋਏ ਖੇਤਾਂ-ਖਲਿਆਨਾਂ ਵਿਚ ਪ੍ਰੇਸ਼ਾਨ ਦਿਮਾਗ ਅਤੇ ਦੁਖੀ ਹਿਰਦੇ ਨਾਲ ਘੁੰਮਦਾ ਰਿਹਾ । ਉਸ ਨੂੰ ਇਸ ਸਮੇਂ ਸਿਰਫ਼ ਮਟਰੂ ਹੀ ਇਕ ਅਜਿਹਾ ਆਦਮੀ ਦਿਖਾਈ ਦੇਂਦਾ ਸੀ, ਜਿਸ ਦੀ ਗੋਦ ਵਿਚ ਸਿਰ ਰੱਖ ਕੇ ਉਹ ਸ਼ਾਂਤੀ ਅਨੁਭਵ ਕਰ ਸਕਦਾ ਸੀ । ਸ਼ਾਇਦ ਉਹ ਹੀ ਹੁਣ ਕੁਝ ਕਰੇ । ਭਾਬੀ ਵਲੋਂ ਤਾਂ ਉਸ ਨੂੰ ਤਸੱਲੀ ਮਿਲ ਹੀ ਗਈ ਸੀ । ਉਸ ਦੇ ਦਿਲ ਵਿਚ ਆਇਆ, ਹੁਣੇ ਦੌੜ ਕੇ ਮਟਰੂ ਦੇ ਕੋਲ ਜਾਵੇ, ਪਰ ਘਰ ਬਾਰੇ ਸੋਚ ਕੇ ਕਿ ਪਤਾ ਨਹੀਂ ਅੱਜ ਭਾਬੀ ਤੇ ਕੀ ਬੀਤੇਗੀ, ਉਹ ਵਾਪਸ ਆ ਗਿਆ ।

ਉਹ ਖੇਤਾਂ 'ਚੋਂ ਘਰ ਵਲ ਚਲ ਪਿਆ । ਚੁਫੇਰੇ ਸੰਨਾਟਾ ਛਾਇਆ ਹੋਇਆ ਸੀ । ਕਾਲੀ ਬੋਲੀ ਰਾਤ ਨੇ ਸਭ ਕੁਝ ਢੱਕ ਲਿਆ ਸੀ ।

ਚੋਰਾਂ ਵਾਂਗ ਉਹ ਘਰ ਦੇ ਬਰਾਂਡੇ 'ਚੋਂ ਮੰਜਾ-ਬਿਸਤਰਾ ਕੱਢਣ ਲੱਗਾ ਤਾਂ ਮਾਂ ਦੀ ਕੜਕਦੀ ਹੋਈ ਆਵਾਜ਼ ਸੁਣ ਕੇ ਚੌਖਟ 'ਤੇ ਹੀ ਰੁਕ ਗਿਆ।

ਮਾਂ ਜ਼ਖ਼ਮ ਖਾ ਕੇ ਬਾਘਣ ਵਾਂਗ ਗਰਜ ਰਹੀ ਸੀ, "ਕਲਮੂੰਹੀਂ ! ਤੈਨੂੰ ਦੇਵਰ 'ਤੇ ਡੋਰੇ ਪਾਉਂਦੀ ਨੂੰ ਸ਼ਰਮ ਨਾ ਆਈ। ਮੈਂ ਤਾਂ ਸਮਝਦੀ ਸੀ ਕਿ ਮੇਰੀ ਨੂੰਹ ਸਤੀ-ਸਾਵਿੱਤਰੀ ਏ। ਕਿਹੜੇ-ਕਿਹੜੇ ਪਾਖੰਡ ਰਚੇ ਸਨ, ਪੂਜਾ-ਪਾਠ, ਧਿਆਨ-ਭਗਤੀ, ਸੇਵਾ। ਮੈਨੂੰ ਕੀ ਪਤਾ ਸੀ ਕਿ ਇਸ ਪਾਖੰਡ ਦੀ ਓਟ ਵਿਚ ਤੂੰ ਮੇਰਾ ਨੱਕ ਵੱਢਣ ਦੀ ਤਿਆਰੀ ਕਰ ਰਹੀ ਏਂ। ਚੁੜੇਲੇ ਤੈਨੂੰ ਇਹ ਪਾਪ ਕਰਦਿਆਂ ਲਾਜ ਨਾ ਆਈ ? ਇਹੀ ਕਰਨਾ ਸੀ ਤਾਂ ਤੂੰ ਕਿਸੇ ਪਾਪੀ ਦੇ ਨਾਲ ਨਿਕਲ ਕਿਉਂ ਨਾ ਗਈ ? ਤੂੰ ਕਾਲਾ ਮੂੰਹ ਕਰ ਲੈਂਦੀ ਤਾਂ ਮੇਰਾ ਪੁੱਤਰ ਤਾਂ ਇਸ ਜਾਲ ਤੋਂ ਬਚ ਜਾਂਦਾ। ਕਿੰਨੇ ਹੀ ਲੋਕ ਰਿਸ਼ਤਾ ਲੈ ਕੇ ਆਏ ਅਤੇ ਚਲੇ ਗਏ। ਸਾਨੂੰ ਹੁਣ ਪਤਾ ਲਗਾ ਕਿ ਉਹ ਇਨ੍ਹਾਂ ਸਭ ਗੱਲਾਂ ਵਲ ਧਿਆਨ ਕਿਉਂ ਨਹੀਂ ਦਿੰਦਾ ਸੀ। ਸਾਨੂੰ ਕੀ ਪਤਾ ਸੀ ਕਿ ਤੂੰ ਅੰਦਰਖਾਤੇ ਬੇਸ਼ਰਮੀ ਦਾ ਨਾਟਕ ਰਚ ਰਹੀ ਏਂ। ਰੱਬ ਦਾ ਸ਼ੁਕਰ ਹੈ ਕਿ ਬੁੱਢਾ ਅਪੰਗ ਹੋ ਗਿਆ ਹੈ, ਨਹੀਂ ਤਾਂ ਉਹ ਅੱਜ ਤੇਰੀ ਬੋਟੀ-ਬੋਟੀ ਕਰ ਦਿੰਦਾ। ਫਿਰ ਤੈਨੂੰ ਆਪਣੀ ਕਰਨੀ ਦਾ ਫਲ ਮਿਲਦਾ। ਜਾਹ ਕਿਤੇ ਡੁੱਬ ਮਰ, ਕੁਲ ਨੂੰ ਦਾਗ਼ ਲਾਉਣ ਵਾਲੀਏ।..."

ਗੋਪੀ ਇਹ ਗੱਲਾਂ ਬਰਦਾਸ਼ਤ ਨਾ ਕਰ ਸਕਿਆ। ਉਸ ਦਾ ਦਿਮਾਗ਼ ਫਟਣ ਲੱਗਾ। ਉਸ ਨੂੰ ਇੰਝ ਮਹਿਸੂਸ ਹੋਇਆ ਕਿ ਜੇ ਉਹ ਇਕ ਪਲ ਵੀ ਹੋਰ ਉਥੇ ਖੜਾ ਰਿਹਾ ਤਾਂ ਕੋਈ ਅਜਿਹਾ ਭਿਅੰਕਰ ਕਾਰਨਾਮਾ ਕਰ ਦੇਵੇਗਾ ਜਿਸ ਦਾ ਫਲ ਬਹੁਤ ਹੀ ਭਿਆਨਕ ਹੋਵੇਗਾ। ਉਹ ਲੜਖੜਾਉਂਦਾ ਹੋਇਆ ਨੱਸ ਕੇ ਘਰ ਦੇ ਨੇੜੇ ਹੀ ਬਣੇ ਖੂਹ ਦੀ ਮਣ 'ਤੇ ਆਪਣੇ ਦੋਵੇਂ ਹੱਥ ਮੱਥੇ ਉਤੇ ਰੱਖ ਕੇ ਬਹਿ ਗਿਆ। ਉਸ ਦਾ ਹਿਰਦਾ ਬੇਚੈਨ ਸੀ।

ਭਾਬੀ ਨੇ ਅੱਜ ਤਕ ਅਜਿਹੀਆਂ ਗੱਲਾਂ ਪਹਿਲਾਂ ਕਦੀ ਨਹੀਂ ਸੁਣੀਆਂ ਸਨ। ਅੱਜ ਜੀਵਨ ਦੇ ਗੁਜ਼ਰੇ ਹੋਏ ਦਿਨ ਉਸ ਦੀਆਂ ਅੱਖਾਂ ਸਾਹਮਣਿਓਂ ਉਵੇਂ ਹੀ ਲੰਘ ਗਏ ਜਿਵੇਂ ਮਰਨ ਵਾਲੇ ਦੇ ਸਾਹਮਣਿਓਂ ਲੰਘਦੇ ਹਨ। ਮਾਂ-ਬਾਪ, ਭਰਾ-ਭੈਣ ਦਾ ਲਾਡ, ਮਾਨਿਕ ਦਾ ਪਿਆਰ, ਸੱਸ-ਸਹੁਰੇ ਤੇ ਦੇਵਰ ਦਾ ਸਨੇਹ। ਇਧਰ ਵਿਧਵਾ ਹੋਣ ਦੇ ਬਾਅਦ ਉਹ ਇਕ-ਅੱਧ ਵਾਰ ਜ਼ਰੂਰ ਚਿੜਚਿੜੀ ਹੋ ਕੇ ਸੱਸ ਨਾਲ ਬੋਲੀ ਸੀ। ਪਰ ਇਸ ਤਰ੍ਹਾਂ ਦੀ ਗੱਲ ਉਸ ਨੂੰ ਕੋਈ ਕਹੇ, ਇਸ ਦਾ ਮੌਕਾ ਉਸ ਨੇ ਕਿਸੇ ਨੂੰ ਵੀ ਨਹੀਂ ਦਿੱਤਾ ਸੀ। ਅੱਜ ਵੀ ਉਸ ਦੀ ਕੋਈ ਗ਼ਲਤੀ ਨਹੀਂ ਸੀ। ਫਿਰ ਸੱਸ ਦੀਆਂ ਬਿਨਾਂ ਕਿਸੇ ਕਾਰਨ ਅਜਿਹੀਆਂ ਗੱਲਾਂ ਸੁਣ ਕੇ ਉਸ ਦੇ ਮਨ ਦੀ ਹਾਲਤ ਦਾ ਅੰਦਾਜ਼ਾ ਕੋਈ ਸਹਿਜੇ ਹੀ ਲਾ ਸਕਦਾ ਹੈ। ਉਸ ਦਾ ਜ਼ਖ਼ਮੀ ਹਿਰਦਾ ਹਾਹਾਕਾਰ ਕਰ ਉੱਠਿਆ। ਇਸ ਅਚਾਨਕ, ਬੇਕਾਰਨ ਹਮਲੇ ਨਾਲ ਉਹ ਇਸ ਤਰ੍ਹਾਂ ਸੁੰਨ ਹੋ ਗਈ, ਕਿ ਨਾ ਕੁਝ ਕਹਿ ਸਕੀ, ਨਾ ਰੋ ਸਕੀ, ਨਾ ਇਕ ਆਹ ਹੀ ਭਰ ਸਕੀ। ਉਸ ਦਾ ਦਿਮਾਗ਼ ਚਕਰਾ ਰਿਹਾ ਸੀ। ਉਸ ਦੀ ਚੇਤਨਾ ਉਪਰ ਅਸਹਿ ਪੀੜ ਦਾ ਖ਼ਾਮੋਸ਼ ਨਸ਼ਾ ਛਾ ਗਿਆ ਸੀ। ਉਸ ਦਾ ਅੰਗ-ਅੰਗ ਨਿਰਜੀਵ ਹੁੰਦਾ ਜਾ ਰਿਹਾ ਸੀ। ਜਿਥੇ ਹੋਸ਼ ਅਤੇ ਬੇਹੋਸ਼ੀ ਇਕ-

ਦੂਜੇ ਨਾਲ ਮਿਲਦੇ ਹਨ, ਅਜਿਹੀ ਸਥਿਤੀ ਵਿਚ ਉਹ ਬੁੱਤ ਬਣ ਕੇ ਬੈਠੀ ਰਹਿ ਗਈ। ਸੱਸ ਬੁੜਬੁੜ ਕਰਦੀ ਰਹੀ। ਪਰ ਉਸ ਨੂੰ ਹੁਣ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ। ਉਸ ਦੇ ਸੁੰਨੇ ਦਿਲ-ਦਿਮਾਗ ਦੀਆਂ ਗਹਿਰਾਈਆਂ ਵਿਚ ਸੱਸ ਦੀ ਇਕ ਹੀ ਗੱਲ ਗੂੰਜ ਰਹੀ ਸੀ, ਜਾ ਕਿਤੇ ਡੁੱਬ ਮਰ, ਕੁਲ ਨੂੰ ਦਾਗ਼ ਲਾਉਣ ਵਾਲੀਏ। ਜਾ..."

ਕਦੀ ਪਹਿਲਾਂ ਵੀ ਮਰ ਜਾਣ ਦੀ ਗੱਲ ਉਸ ਦੇ ਮਨ ਵਿਚ ਆਈ ਸੀ, ਪਰ ਇਕ ਆਸ਼ਾ, ਇਕ ਸਹਾਰੇ ਨੇ ਉਸ ਨੂੰ ਅਜਿਹਾ ਕਰਨ ਤੋਂ ਰੋਕ ਦਿੱਤਾ ਸੀ। ਉਹ ਆਸ਼ਾ ਅਸੰਭਵ ਤਾਂ ਸੀ, ਫਿਰ ਵੀ ਆਸ਼ਾ ਸੀ। ਪਰ ਅੱਜ ? ਅੱਜ ਇਹ ਆਸ ਵੀ ਖ਼ਤਮ ਹੋ ਗਈ। ਜਿਸ ਤਾਰੇ 'ਤੇ ਨਜ਼ਰ ਰੱਖ ਕੇ ਉਹ ਅੱਜ ਤਕ ਜੀ ਰਹੀ ਸੀ, ਉਹ ਵੀ ਟੁੱਟ ਗਿਆ ਸੀ। ਹੁਣ ਸਿਰਫ਼ ਉਸ ਦੀ ਜ਼ਿੰਦਗੀ ਵਿਚ ਹਨੇਰਾ ਹੈ।

ਸੱਸ ਬੁੜਬੁੜ ਕਰਦੀ ਹੋਈ ਥੱਕ ਕੇ ਮੰਜੇ ਉਪਰ ਸੌਂ ਗਈ। ਗ਼ੁੱਸੇ ਵਿਚ ਉਸ ਨੂੰ ਖਾਣ-ਪੀਣ, ਬੁੱਢੇ ਨੂੰ ਦਵਾਈ ਦੇਣ, ਬੇਟੇ ਦੀ ਖੋਜ-ਖ਼ਬਰ ਲੈਣ, ਇਥੋਂ ਤਕ ਕਿ ਘਰ ਦਾ ਬਾਹਰਲਾ ਦਰਵਾਜ਼ਾ ਬੰਦ ਕਰਨ ਦੀ ਵੀ ਸੁਧ ਨਾ ਰਹੀ।

ਹਨੇਰੀ ਰਾਤ ਪਲ ਪਲ ਗੂੜ੍ਹੀ ਹੁੰਦੀ ਜਾ ਰਹੀ ਸੀ। ਘਰ ਦਾ ਸੱਨਾਟਾ ਗਹਿਰਾ ਹੁੰਦਾ ਗਿਆ। ਵਾਤਾਵਰਣ ਭਾਂ-ਭਾਂ ਕਰਨ ਲੱਗਾ। ਸਭ ਸੌਂ ਗਏ ਸਨ। ਸਾਹ ਵੀ ਜਿਵੇਂ ਰੁਕ ਗਏ ਹੋਣ।

ਅੰਧਕਾਰਪੂਰਨ ਵਿਚਾਰਾਂ ਵਿਚ ਡੁੱਬੀ ਹੋਈ ਭਾਬੀ ਦੀ ਚੇਤਨਾ ਵਿਚ ਇਕ ਹਰਕਤ ਹੋਈ। ਨਸ਼ੇ ਦੇ ਇਕ ਬੁੱਤ ਵਾਂਗ ਉਹ ਉਠ ਖੜੀ ਹੋਈ। ਕੋਈ ਸ਼ਬਦ ਨਹੀਂ, ਕੋਈ ਖ਼ਿਆਲ ਨਹੀਂ। ਉਸ ਦੇ ਬੇਹੋਸ਼ ਪੈਰ ਉਠੇ। ਇਹ ਘਰ ਦੇ ਬਾਹਰ ਦੀ ਪੌੜੀ ਹੈ, ਜਿਸ ਉਪਰ ਭਾਬੀ ਨੇ ਇਸ ਘਰ ਵਿਚ ਆਉਣ ਦੇ ਬਾਅਦ ਕਦੀ ਪੈਰ ਨਹੀਂ ਰੱਖਿਆ ਸੀ। ਪਰ ਅੱਜ ਉਹ, ਉਹ ਨਹੀਂ ਹੈ। ਅੱਜ ਇਕ ਲਾਸ਼ ਹੈ, ਜੋ ਬਾਹਰ ਜਾ ਰਹੀ ਹੈ। ਅਤੇ ਉਸ ਨੂੰ ਇਸ ਪਲ ਇਹ ਵੀ ਗਿਆਨ ਨਹੀਂ ਸੀ ਕਿ ਉਹ ਕੀ ਕਰ ਰਹੀ ਹੈ। ਉਹ ਬੇਹੋਸ਼ੀ ਦੀ ਹਾਲਤ ਵਿਚ ਇਹ ਸਭ ਕੁਝ ਕਰਨ ਲਈ ਜਾ ਰਹੀ ਹੈ।

ਇਹ ਖੂਹ ਦੀ ਦੁਨੀਆ ਦੀਆਂ ਪੌੜੀਆਂ ਹਨ। ਦੋ ਕਦਮ ਹੋਰ...ਅਤੇ...ਫ਼ਿਰ....

"ਕੌਣ ?" ਫੈਲੀਆਂ ਅੱਖਾਂ ਨਾਲ ਹਾਲਾਂ ਤਕ ਜਾਗ ਰਹੇ ਗੋਪੀ ਨੇ ਕਿਹਾ।

ਬੇਹੋਸ਼ੀ ਨੂੰ ਅਚਾਨਕ ਹੋਸ਼ ਆ ਗਈ। ਕੰਬਦੀ ਹੋਈ ਭਾਬੀ ਖੂਹ ਦੀ ਮਣ ਵਲ ਦੌੜੀ ਹੀ ਸੀ ਕਿ ਗੋਪੀ ਨੇ ਉਸ ਨੂੰ ਫੜ ਲਿਆ। "ਕੌਣ ਹੈ...ਭਾਬੀ ਤੂੰ ?" ਭਾਬੀ ਬੇਹੋਸ਼ ਹੋ ਕੇ ਉਸ ਦੀਆਂ ਬਾਹਾਂ ਵਿਚ ਆ ਗਈ। ਇਹੀ ਹੋਣ ਵਾਲਾ ਸੀ, ਇਹੀ ਹੋਣ ਵਾਲਾ ਸੀ ! ਗੋਪੀ ਦੀ ਬੁਜ਼ਦਿਲੀ ਦਾ ਨਤੀਜਾ ਇਹੀ ਹੋਣ ਵਾਲਾ ਸੀ ! ਹੁਣ ? ਵਕਤ ਨਹੀਂ। ਜਲਦੀ, ਜਲਦੀ ! ਸੋਚਣ ਦਾ ਵਕਤ ਕਿਥੇ ਹੈ, ਮੂਰਖ।

ਅਤੇ ਗੋਪੀ ਭਾਬੀ ਨੂੰ ਆਪਣੀਆਂ ਬਾਹਾਂ ਵਿਚ ਉਠਾ ਕੇ ਨੱਸ ਤੁਰਿਆ। ਅੱਗੇ ਹਨੇਰਾ ਹੈ, ਕੋਈ ਵੀ ਰਸਤਾ ਦਿਖਾਈ ਨਹੀਂ ਦਿੰਦਾ ਹੈ। ਪਰ ਗੋਪੀ ਦੌੜਿਆ ਜਾ ਰਿਹਾ ਹੈ। ਰਸਤਾ ਦੇਖਣ-ਸਮਝਣ ਦਾ ਵਕਤ ਨਹੀਂ ਹੈ। ਇਸ ਵਕਤ ਤਾਂ ਭਾਬੀ ਨੂੰ ਉਨ੍ਹਾਂ ਚੰਡਾਲਾਂ ਕੋਲੋਂ ਕਿਤੇ ਦੂਰ ਲੈ ਜਾਣਾ ਹੈ। ਉਹ ਬਸ ਏਨਾ ਜਾਣਦਾ ਹੈ।

# 14

ਪਹੁ ਫੁੱਟਣ ਤੋਂ ਪਹਿਲਾਂ ਹੀ ਗੋਪੀ ਮੁੜ ਕੇ ਖੂਹ ਦੀ ਮਣ 'ਤੇ ਆ ਕੇ ਬੈਠ ਗਿਆ ਸੀ। ਹਾਲਾਂ ਉਹ ਆਪਣੇ ਆਪ ਨੂੰ ਸਥਿਰ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ ਕਿ ਮਾਂ ਦੇ ਚੀਖ਼ਣ ਦੀ ਆਵਾਜ਼ ਉਸ ਦੇ ਕੰਨਾਂ ਵਿਚ ਪਈ, ''ਹਾਏ ਰਾਮ! ਵੱਡੀ ਬਹੂ ਘਰ ਵਿਚ ਨਹੀਂ ਹੈ!'' ਪਰ ਉਹ ਅੱਖਾਂ ਬੰਦ ਕਰ ਕੇ ਪਿਆ ਰਿਹਾ, ਜਿਵੇਂ ਨੀਂਦ ਕਾਰਨ ਬੇਖ਼ਬਰ ਹੋਵੇ।

ਹੌਲੀ ਹੌਲੀ ਮੁਹੱਲੇ ਦੀਆਂ ਔਰਤਾਂ ਤੇ ਮਰਦ ਉਸ ਦੇ ਦਰਵਾਜ਼ੇ ਤੇ ਜਮ੍ਹਾ ਹੋ ਗਏ। ਗੋਪੀ ਨੂੰ ਜਗਾਇਆ ਗਿਆ। ਉਹ ਇਕ ਹੱਤਿਆਰੇ ਵਾਂਗ ਚੁੱਪ ਸੀ। ਲੋਕਾਂ ਨੇ ਬਹੁਤ ਸੋਚ-ਸਮਝ ਕੇ ਭੀੜ ਹਟਾਈ ਅਤੇ ਹਦਾਇਤ ਕੀਤੀ ਕਿ ਉਹ ਸਭ ਲੋਕ ਚੁੱਪ ਰਹਿਣ, ਕਿਸੇ ਨੂੰ ਇਸ ਗੱਲ ਦੀ ਖ਼ਬਰ ਨਹੀਂ ਹੋਣੀ ਚਾਹੀਦੀ; ਵਰਨਾ ਜੋ ਬਦਨਾਮੀ ਹੋਣੀ ਹੈ ਉਹ ਤਾਂ ਹੋਵੇਗੀ ਹੀ, ਉਪਰ ਤੋਂ ਲੈਣੇ ਦੇ ਦੇਣੇ ਨਾ ਪੈ ਜਾਣ।

ਪਰ ਅਜਿਹੀਆਂ ਗੱਲਾਂ ਛੁਪਾਉਣ ਨਾਲ ਨਹੀਂ ਛੁੱਪ ਸਕਦੀਆਂ। ਬਹੁਤ ਲੋਕ ਅਜਿਹੇ ਹੁੰਦੇ ਹਨ ਜੋ ਅਜਿਹੀਆਂ ਗੱਲਾਂ ਫੈਲਾਉਣ ਵਿਚ ਖ਼ੁਸ਼ੀ ਮਹਿਸੂਸ ਕਰਦੇ ਹਨ। ਸੋ, ਥੋੜ੍ਹੀ ਦੇਰ ਬਾਅਦ ਹੀ ਦਾਰੋਗ਼ਾ ਆ ਪਹੁੰਚਿਆ।....

ਦਾਰੋਗ਼ਾ ਚਲਾ ਗਿਆ। ਗੋਪੀ ਮੰਜੇ 'ਤੇ ਇਕੱਲਾ ਬੈਠਾ ਸੋਚਾਂ ਵਿਚ ਡੁੱਬਿਆ ਸੀ। ਮਾਂ ਦੇ ਰੋਣ ਦੀ ਆਵਾਜ਼ ਸੁਣ ਕੇ ਉਸ ਦਾ ਗੁੱਸਾ ਵੱਧ ਗਿਆ। ਉਸ ਦੀ ਸਮਝ ਵਿਚ ਨਹੀਂ ਸੀ ਆ ਰਿਹਾ ਕਿ ਉਹ ਕਿਉਂ ਰੋ ਰਹੀ ਹੈ? ਮਾਂ ਨੇ ਹੀ ਤਾਂ ਉਸ ਨੂੰ ਡੁੱਬ ਮਰਨ ਲਈ ਕਿਹਾ ਸੀ। ਹੁਣ ਉਹ ਢੋਂਗ ਕਿਉਂ ਰਚ ਰਹੀ ਹੈ? ਉਸ ਦੇ ਦਿਲ ਵਿਚ ਆ ਰਿਹਾ ਸੀ ਕਿ ਉਹ ਜਾ ਕੇ ਮਾਂ ਦੀ ਅਵਾ-ਤਵਾ ਕਰੇ ਕਿ ਹੁਣ ਤਾਂ ਉਸ ਦੀ ਇੱਜ਼ਤ ਬਚ ਗਈ ਹੈ! ਖ਼ੁਸ਼ੀ ਮਨਾਓ! ਆਪਣੇ ਖ਼ਾਨਦਾਨ ਦੀ ਮਰਿਆਦਾ ਦਾ ਢੋਲ ਪਿੱਟੋ। ਉਹ ਆਪਣੇ ਬਾਪ ਨਾਲ ਵੀ ਝਗੜਨਾ ਚਾਹੁੰਦਾ ਸੀ। ਹੁਣ ਤਾਂ ਇੱਜ਼ਤ ਵੱਧ ਗਈ? ਕਲੇਜਾ ਠੰਡਾ ਹੋ ਗਿਆ? ਹੱਤਿਆਰਿਓ! ਉਸ ਮਾਸੂਮ ਦੀ ਹੱਤਿਆ ਦਾ ਪਾਪ ਸਾਰੀ ਜ਼ਿੰਦਗੀ ਤੁਹਾਡੇ ਸਿਰ ਰਹੇਗਾ। ਤੁਸੀਂ ਆਪਣੀ ਬਰਾਦਰੀ ਦੇ ਗਲ ਵਿਚ ਫੁੱਲਾਂ ਦੇ ਹਾਰ ਪਾਓ, ਰੀਤੀ-ਰਿਵਾਜਾਂ ਦੀ ਖ਼ੂਬ ਮਾਲਾ ਜਪੋ।

ਪਰ ਰਾਤ ਦੀ ਘਟਨਾ ਉਸ ਦੇ ਦਿਲ-ਦਿਮਾਗ਼ ਵਿਚ ਏਨੀ ਅਤੇ ਇਸ ਤਰ੍ਹਾਂ ਛਾਈ ਹੋਈ ਸੀ, ਕਿ ਉਹ ਉਠ ਨਾ ਸਕਿਆ। ਸੋਚ-ਵਿਚਾਰ ਕਰਨ ਉਪ੍ਰੰਤ ਉਸ ਨੂੰ ਲੱਗਦਾ ਸੀ ਕਿ ਉਹ ਖ਼ੁਦ ਵੀ ਮਾਂ-ਬਾਪ ਨਾਲੋਂ ਕਿਸੇ ਤਰ੍ਹਾਂ ਘੱਟ ਅਪਰਾਧੀ ਨਹੀਂ ਸੀ। ਉਸ ਦਾ ਵੀ ਉਸ ਵਿਚ ਓਨਾ ਹੀ ਹੱਥ ਸੀ ਜਿੰਨਾ ਉਸ ਦੇ ਮਾਂ-ਬਾਪ ਦਾ ਸੀ। ਜੇਕਰ ਉਹ ਹਿੰਮਤ ਕਰ ਕੇ ਮਾਂ-ਬਾਪ ਦਾ ਮੁਕਾਬਲਾ ਕਰ ਸਕਦਾ, ਸ਼ਰੇਆਮ ਭਾਬੀ ਦਾ ਹੱਥ ਫੜ ਲੈਂਦਾ, ਤਾਂ ਭਾਬੀ ਲਈ ਅਜਿਹਾ ਕਰਨ ਦੀ ਨੌਬਤ ਹੀ ਕਿਉਂ ਆਉਂਦੀ? ਇਹ ਖ਼ਿਆਲ ਹੀ ਉਸ ਦੇ ਮਨ ਤੇ ਭਾਰੂ ਸਨ ਅਤੇ ਉਸ ਦੀ ਜ਼ਬਾਨ ਬੰਦ ਸੀ।

ਅੱਜ ਉਹੀ ਗੱਲ ਫਿਰ ਉਸ ਦੇ ਮਨ ਵਿਚ ਵਾਰ-ਵਾਰ ਆ ਰਹੀ ਸੀ ਕਿ ਸੱਚ ਹੀ ਉਸ ਦੇ ਸਮਾਜ ਦੀ ਵਿਧਵਾ ਲੜਕੀ ਦਾ ਉਹ ਦੁੱਖ ਹੈ ਜਿਸ ਵਿਚ ਉਸ ਦੇ ਪਤੀ ਦੀ ਚਿਤਾ ਦੀ ਅੱਗ ਇਕ ਵਾਰ ਜੇ ਲਾ ਦਿੱਤੀ ਜਾਂਦੀ ਹੈ, ਤਾਂ ਉਹ ਜਲਦੀ ਰਹਿੰਦੀ ਹੈ, ਉਸ ਸਮੇਂ ਤਕ ਜਲਦੀ ਰਹਿੰਦੀ ਹੈ, ਜਦੋਂ ਤਕ ਉਹ ਜਲ ਕੇ ਰਾਖ ਨਾ ਹੋ ਜਾਵੇ, ਅਤੇ ਉਸ ਦੇ ਰਾਖ ਹੋ ਜਾਣ ਤੋਂ ਪਹਿਲਾਂ ਉਸ ਨੂੰ ਬੁਝਾਉਣ ਦਾ ਕਿਸੇ ਨੂੰ ਵੀ ਅਧਿਕਾਰ ਨਹੀਂ ਹੈ। ਕੀ ਰਾਖ ਹੋ ਜਾਣ ਤੋਂ ਪਹਿਲਾਂ ਉਸ ਨੇ ਭਾਬੀ ਨੂੰ ਬਚਾ ਲੈਣ ਦੀ ਜੋ ਕੋਸ਼ਿਸ਼ ਕੀਤੀ, ਉਹ ਉਸ ਦੀ ਅਨਧਿਕਾਰ ਚੇਸ਼ਟਾ ਸੀ ? ਕੀ ਉਸ ਦੀਆਂ ਸੱਚੀਆਂ ਹਮਦਰਦੀ ਵਾਲੀਆਂ ਕੋਸ਼ਿਸ਼ਾਂ ਦਾ ਇਹੀ ਅੰਤ ਹੋਣਾ ਸੀ ? ਆਖ਼ਿਰ ਇਸ ਵਿਚ ਬਾਕੀ ਰਹਿ ਹੀ ਕੀ ਗਿਆ ਸੀ ? ਭਾਬੀ ਦੇ ਰਾਖ ਹੋ ਜਾਣ ਵਿਚ ਕਸਰ ਹੀ ਕਿੰਨੀ ਸੀ ? ਇਹ ਤਾਂ ਸੰਯੋਗ ਹੀ ਸੀ ਕਿ ਉਹ ਬਚ ਗਈ, ਵਰਨਾ, ਵਰਨਾ...ਅਤੇ ਉਹ ਫੁੱਟ ਫੁੱਟ ਕੇ ਰੋ ਪਿਆ। ਉਫ਼ ! ਇਹ ਕੀ ਵਾਪਰਨ ਵਾਲਾ ਸੀ। ਹੇ ਪਰਮਾਤਮਾ ! ਤੇਰਾ ਲੱਖ ਲੱਖ ਸ਼ੁਕਰ ਹੈ, ਜੋ...

ਅਤੇ ਉਹ ਸਵਾਲ ਵਾਰ-ਵਾਰ ਉਸ ਦੇ ਦਿਮਾਗ਼ ਵਿਚ ਉਠਦੇ, ਕਿ ਅਜਿਹਾ ਕਿਉਂ ਹੋਇਆ ? ਕਿਉਂ, ਕਿਉਂ ?

ਅਤੇ ਉਸ ਦੀ ਅੰਤਹਕਰਣ ਦੀ ਆਵਾਜ਼ ਹੀ ਉਸ ਦੇ ਜਵਾਬ ਵਿਚ ਗੂੰਜਣ ਲੱਗੀ, "ਹਾਂ, ਤੂੰ ਸੱਚਾ ਸੀ, ਤੇਰਾ ਦਿਲ ਵੀ ਸੱਚਾ ਸੀ, ਤੂੰ ਕੋਸ਼ਿਸ਼ ਵੀ ਜ਼ਰੂਰ ਕੀਤੀ ! ਪਰ ਉਸ ਕੋਸ਼ਿਸ਼ ਨੂੰ ਸਫਲਤਾ ਦੀ ਮੰਜ਼ਲ ਤਕ ਪਹੁੰਚਾਣ ਲਈ ਜਿਸ ਸਾਹਸ ਦੀ ਜ਼ਰੂਰਤ ਸੀ, ਉਹ ਪੂਰਾ ਸਾਹਸ ਤੇਰੇ ਵਿਚ ਨਹੀਂ ਸੀ। ਇਸ ਸਾਹਸ ਦੇ ਅਭਾਵ ਨੇ ਹੀ ਭਾਬੀ ਨੂੰ ਰਾਖ ਹੋ ਜਾਣ ਲਈ ਮਜਬੂਰ ਕਰ ਦਿੱਤਾ ਸੀ। ਸਾਹਸ-ਵਿਹੀਨ ਇਸ ਤਰ੍ਹਾਂ ਦੀਆਂ ਕੋਸ਼ਿਸ਼ਾਂ ਦਾ ਇਹੀ ਅੰਤ ਹੁੰਦਾ ਹੈ। ਇਹ ਅੱਗ ਨੂੰ ਹੋਰ ਭੜਕਾ ਦਿੰਦੀਆਂ ਹਨ। ਇਹ ਉਸੇ ਪਲ ਜਲਾ ਕੇ ਰਾਖ ਕਰ ਦਿੰਦੀਆਂ ਹਨ। ਮੂਰਖ ! ਹੁਣ ਵੀ ਸਮਝ, ਹਾਲਾਂ ਵੀ ਸੰਭਲ ! ਇਹ ਬੱਚਿਆਂ ਦੀ ਖੇਡ ਨਹੀਂ, ਇਹ ਭਾਵੁਕਤਾ ਦੇ ਵਿਅਰਥ ਜੋਸ਼ ਦੇ ਵੱਸ ਦੀ ਗੱਲ ਨਹੀਂ ਹੈ। ਇਹ ਅੱਗ ਵਿਚ ਕੁੱਦ ਕੇ ਅੱਗ ਬੁਝਾਉਣ ਦੇ ਯਤਨ ਬਰਾਬਰ ਹੈ, ਇਹ ਜਾਨ ਤੇ ਖੇਡ ਕੇ ਜੀਵਨ ਨੂੰ ਬਚਾਉਣਾ ਹੈ। ਇਹ ਯੁੱਗਾਂ-ਯੁੱਗਾਂ ਤੋਂ ਲੱਖਾਂ ਵਿਧਵਾਵਾਂ ਦਾ ਖ਼ੂਨ ਪੀ ਕੇ ਪਲੇ ਹੋਏ ਰੀਤੀ-ਰਿਵਾਜਾਂ ਦੇ ਭਿਅੰਕਰ ਰਾਖਸ਼ਸ਼ ਨਾਲ ਇਕੱਲਿਆਂ ਲੜ ਕੇ, ਉਸ ਨੂੰ ਹਾਰ ਦੇਣੀ ਹੈ। ਇਹ ਘਣੇ ਜੰਗਲ ਵਿਚੋਂ ਦੀ ਇਕ ਨਵਾਂ ਰਸਤਾ ਕੱਢਣਾ ਹੈ ! ਇਹ ਕੋਈ ਠੱਠਾ-ਮਖ਼ੌਲ ਨਹੀਂ ?

ਅਤੇ ਜੀਵਨ ਵਿਚ ਕਦੀ ਵੀ ਹਾਰ ਨਾ ਮੰਨਣ ਵਾਲੇ ਗੋਪੀ ਨੂੰ ਲੱਗਾ ਕਿ ਜਿਵੇਂ ਉਸ ਦੇ ਸਾਹਸ ਅਤੇ ਬਲ ਨੂੰ ਇਹ ਦੂਜੀ ਲਲਕਾਰ ਹੈ, ਜਿਸ ਦੇ ਸਾਹਮਣੇ ਜੇਕਰ ਉਸ ਨੇ ਸਿਰ ਝੁਕਾ ਦਿੱਤਾ, ਤਾਂ ਉਸ ਦੀ ਭਾਬੀ ਜਲ ਕੇ ਰਾਖ ਹੋ ਜਾਵੇਗੀ। ਪਹਿਲੀ ਲਲਕਾਰ ਜੋਖੂ ਦੀ ਸੀ ਅਤੇ ਅੱਜ ਇਹ ਦੂਜੀ ਹੈ। ਅਤੇ ਗੋਪੀ ਨੂੰ ਮਹਿਸੂਸ ਹੋਇਆ ਕਿ ਅੱਜ ਫਿਰ ਉਹੀ ਖ਼ੂਨ ਉਸ ਦੀਆਂ ਰਗਾਂ ਵਿਚ ਦੌੜਨ ਲੱਗਾ ਹੈ, ਜਿਸ ਦੀ ਤਾਕਤ ਦੇ ਸਾਹਮਣੇ ਉਹ ਕਿਸੇ ਨੂੰ ਕੁਝ ਨਹੀਂ ਸਮਝਦਾ ਸੀ।

ਖੂਹ ਵਿਚ ਕੁੰਡੀ ਸੁੱਟੀ ਗਈ, ਤਲਾਬ ਵਿਚ ਵੀ ਭਾਲ ਕੀਤੀ ਗਈ। ਅਤੇ ਜਦ ਕੋਈ ਪਤਾ ਨਾ ਲੱਗਾ, ਤਾਂ ਭਾਂਤ-ਭਾਂਤ ਦੀਆਂ ਅਫਵਾਹਾਂ ਉਡਾਈਆਂ ਗਈਆਂ, ਭਾਂਤ-ਭਾਂਤ ਦੀਆਂ ਕਹਾਣੀਆਂ ਸੁਣਨ ਨੂੰ ਮਿਲੀਆਂ। ਔਰਤਾਂ ਨੇ ਭਾਬੀ ਵਿਚ ਕਿੰਨੇ ਹੀ ਕੁਲੱਛਣ ਕੱਢੇ, ਬੁੱਢਿਆਂ ਨੇ ਜ਼ਮਾਨੇ ਭਰ ਨੂੰ ਕੋਸਿਆ। ਮਿੱਤਰਾਂ ਨੇ ਚਰਚਾ ਕਰ ਕੇ ਖ਼ੂਬ ਮਜ਼ੇ ਲਏ। ਪਰ ਕਿਸੇ ਵਿਚ ਏਨੀ ਹਿੰਮਤ ਨਹੀਂ ਸੀ ਕਿ ਗੋਪੀ ਦੇ ਸਾਹਮਣੇ ਆਪਣੀ ਜ਼ਬਾਨ ਖੋਲ੍ਹ ਸਕੇ। ਫਿਰ ਆਪਣੀ ਚਾਦਰ ਦੇ ਛੇਦ ਨੂੰ ਛੁਪਾ ਕੇ ਦੂਜੇ ਦੀ ਚਾਦਰ ਦੇ ਛੇਦ ਵਿਚ ਪੈਰ ਪਾ ਕੇ, ਉਹ ਉਸ ਨੂੰ ਕਿਥੋਂ ਤਕ ਪਾੜਦੇ? ਢੇਲਾ ਸੁੱਟਣ ਨਾਲ ਪਾਣੀ ਦੀ ਸਤਹ ਤੇ ਜੋ ਹਲਚਲ ਮੱਚਦੀ ਹੈ, ਉਹ ਕਿੰਨੀ ਦੇਰ ਠਹਿਰਦੀ ਹੈ?

ਦਿਨ ਬੀਤਦੇ ਗਏ। ਦੁਨੀਆ ਦਾ ਕੰਮ-ਕਾਰ ਪਹਿਲਾਂ ਵਾਂਗ ਹੀ ਚਲਦਾ ਰਿਹਾ। ਅਤੇ ਜਦ ਸਾਰਾ ਪਿੰਡ ਸੁੱਤਾ ਪਿਆ ਸੀ, ਤਾਂ ਗੋਪੀ ਦੇ ਦਰਵਾਜ਼ੇ ਤੇ ਇਕ ਦਸਤਕ ਸੁਣਾਈ ਦਿੱਤੀ।

ਬੁੱਢੇ ਨੇ ਉਂਝ ਹੀ ਮੁੰਦੀਆਂ ਅੱਖਾਂ ਖੋਲ੍ਹ ਕੇ ਕਿਹਾ, "ਕੌਣ?"

ਪਰਛਾਵਾਂ ਹੌਲੀ ਜਿਹੀ ਹੱਸਿਆ। ਫਿਰ ਬੁੱਢੇ ਵਲ ਵਧਿਆ ਅਤੇ ਬੋਲਿਆ, "ਜਾਗ ਰਹੇ ਹੋ, ਬਾਬੂ ਜੀ?"

"ਕੌਣ? ਮਟਰੂ ਹੈ ਕੀ? ਪੁੱਤਰ, ਮੇਰੀ ਨੀਂਦ ਤਾਂ ਉਸ ਦਿਨ ਤੋਂ ਹੀ ਉੱਡ ਗਈ, ਜਿਸ ਦਿਨ ਤੋਂ ਬਹੂ ਚਲੀ ਗਈ। ਹੁਣ ਤਾਂ ਲਾਸ਼ ਢੋਅ ਰਿਹਾ ਹਾਂ। ਉਸ ਦੇ ਬਰਾਬਰ ਹੁਣ ਸਾਡੀ ਕੌਣ ਸੇਵਾ ਕਰੇਗੀ। ਬੁੱਢੀ ਤਾਂ ਥੋੜ੍ਹੀ ਦੇਰ ਸੇਵਾ ਕਰ ਕੇ ਹੀ ਥੱਕ ਜਾਂਦੀ ਹੈ। ਹੁਣ ਤਾਂ ਪਰਮਾਤਮਾ ਇਸ ਦੁਨੀਆ ਤੋਂ ਚੁੱਕ ਲਵੇ, ਇਹੀ ਅਰਦਾਸ ਕਰਦਾ ਰਹਿੰਦਾ ਹਾਂ। ਆਓ ਬੈਠੋ। ਕਈ ਦਿਨਾਂ ਬਾਅਦ ਆਏ ਹੋ! ਇਸ ਦੌਰਾਨ ਕਈ ਘਟਨਾਵਾਂ ਵਾਪਰ ਗਈਆਂ। ਸੋਚਿਆ ਸੀ, ਹੁਣ ਚੰਗੇ ਦਿਨ ਆਉਣਗੇ, ਪਰ ਕਿਸਮਤ ਵਿਚ ਪਤਾ ਨਹੀਂ ਅਜੇ ਕੀ ਕੀ ਭੋਗਣਾ ਲਿਖਿਆ ਹੈ।"

ਕੰਧ ਨਾਲ ਲਾਠੀ ਟਿਕਾ ਕੇ ਪੈਂਦੀ ਬੈਠਦਿਆਂ ਹੋਇਆਂ ਮਟਰੂ ਨੇ ਕਿਹਾ, "ਸਭ ਠੀਕ ਹੋ ਜਾਵੇਗਾ, ਬਾਬੂ ਜੀ। ਤੁਸੀਂ ਚਿੰਤਾ ਨਾ ਕਰੋ। ਇਸ ਘਰ ਨੂੰ ਵਸਾਉਣ ਲਈ ਹੀ ਤਾਂ ਮੈਂ ਏਨੇ ਦਿਨ ਰਾਤ-ਦਿਨ ਮਿਹਨਤ ਕਰਦਾ ਰਿਹਾ ਹਾਂ। ਸੋਚਦਾ ਸੀ ਕਿ ਜਦ ਤਕ ਕੰਮ ਨਾ ਬਣ ਜਾਵੇ, ਕਿਹੜਾ ਮੂੰਹ ਲੈ ਕੇ ਤੁਹਾਡੇ ਪਾਸ ਆਵਾਂ। ਜ਼ਬਾਨ ਕੀਤੀ ਸੀ, ਤਾਂ ਉਸ ਨੂੰ ਪੂਰਾ ਕੀਤੇ ਬਗ਼ੈਰ ਚੈਨ ਕਿਥੇ? ਮਟਰੂ ਦੀ ਜ਼ਿੰਦਗੀ ਇਸ ਇਕ ਗੱਲ ਕਾਰਨ ਹੀ ਤਾਂ ਪ੍ਰੇਸ਼ਾਨ ਰਹਿੰਦੀ ਹੈ। ਆਪਣੇ ਸੁਭਾਅ ਦਾ ਕੀ ਕਰਾਂ? ਗੰਗਾ ਮਾਂ ਦੇ ਪਾਣੀ, ਮਿੱਟੀ ਅਤੇ ਹਵਾ ਤੋਂ ਬਿਨਾਂ ਜੀਵਨ ਵਿਚ ਕਿਸੇ ਹੋਰ ਸੁੱਖ ਨੂੰ ਪਹਿਲ ਨਹੀਂ ਦਿੱਤੀ। ਹਾਂ, ਇਕ ਹੱਕ ਅਤੇ ਨਿਆਂ ਦੇ ਸਾਹਮਣੇ ਮੈਂ ਕਿਸੇ ਨੂੰ ਕਦੇ ਕੁਝ ਨਹੀਂ ਸਮਝਿਆ। ਕਦੀ ਮੂੰਹ-ਮੁਲਾਹਜ਼ੇ ਖ਼ਾਤਰ ਵੀ ਜ਼ਿਮੀਂਦਾਰਾਂ ਦੀ ਐਂਠ ਨਹੀਂ ਮੰਨੀ। ਮੂੰਹ ਨੂੰ ਲੱਗਿਆ ਹੋਇਆ ਆਸਾਨੀ ਨਾਲ ਨਹੀਂ ਛੁੱਟਦਾ, ਬਾਬੂ ਜੀ! ਪੁਸ਼ਤਾਂ ਤੋਂ ਹਰਾਮ ਦਾ ਹੀ ਦੀਯਰ ਤੋਂ ਲੁੱਟਿਆ ਹੈ। ਹੁਣ ਨਹੀਂ ਮਿਲਦਾ, ਤਾਂ ਖਿਝਦੇ ਹਨ।

ਸੁਣਿਆ ਹੈ ਕਾਨੂੰਨਗੋ ਦਾ ਪੜਤਾਲ ਕਰਨ ਦਾ ਹੁਕਮ ਆਇਆ ਹੈ । ਹਾਲਾਂ ਤਾਂ ਚੁਫ਼ੇਰੇ ਪਾਣੀ ਹੀ ਪਾਣੀ ਹੈ, ਉਹ ਕਿਸ ਦੀ ਪੜਤਾਲ ਕਰੇਗਾ ? ਇਹ ਗੱਲ ਅਗਲੇ ਸਾਲ ਹੀ ਹੋ ਸਕੇਗੀ । ਉਸ ਸਮੇਂ ਤਕ ਸਾਨੂੰ ਵੀ ਤਿਆਰੀ ਕਰਨ ਦਾ ਮੌਕਾ ਮਿਲ ਗਿਆ ਹੈ । ਜਾਨ ਦੇ ਦਿਆਂਗੇ, ਬਾਬੂ ਜੀ, ਪਰ ਇਥੇ ਜ਼ਿਮੀਂਦਾਰਾਂ ਦੇ ਪੈਰ ਨਹੀਂ ਜੰਮਣ ਦਿਆਂਗੇ । ਸਾਲਾਂ ਤਕ ਲੜਾਈ ਚਲੇਗੀ । ਗੰਗਾ ਮਾਂ ਦੀ ਕਿਰਪਾ ਨਾਲ ਸਾਡੀ ਜਿੱਤ ਹੋਵੇਗੀ । ਹੱਕ ਅਤੇ ਨਿਆਂ ਸਾਡੇ ਨਾਲ ਹੈ । ਝੂਠ, ਫ਼ਰੇਬ, ਧਾਂਦਲੀ, ਜ਼ੋਰ-ਜ਼ੁਲਮ ਦੀ ਗੱਡੀ ਬਹੁਤ ਦਿਨਾਂ ਤਕ ਨਹੀਂ ਚਲਦੀ । ਹੁਣ ਮਟਰੂ ਇਕੱਲਾ ਨਹੀਂ, ਦੀਯਰ ਅਤੇ ਤਿਰਵਾਹੀ ਦੇ ਹਜ਼ਾਰਾਂ ਕਿਸਾਨ ਉਸ ਦੇ ਨਾਲ ਹਨ । ਆਪਣੀ ਪਿਆਰੀ ਧਰਤੀ ਖ਼ਾਤਰ ਜਾਨ ਦੇਣ ਵਾਲਿਆਂ ਤੋਂ ਉਨ੍ਹਾਂ ਦੀ ਧਰਤੀ ਖੋਹ ਲੈਣ ਦੀ ਤਾਕਤ ਕਿਸ ਵਿਚ ਹੈ ?... ਇਨ੍ਹਾਂ ਝੰਜਟਾਂ ਵਿਚ ਹੀ ਫਸਿਆ ਰਿਹਾ, ਬਾਬੂ ਜੀ, ਨਹੀਂ ਤਾਂ ਕਾਫ਼ੀ ਚਿਰ ਪਹਿਲਾਂ ਦਾ ਹੀ ਸਭ ਠੀਕ ਹੋ ਜਾਣਾ ਸੀ । ਇਧਰ ਗੰਗਾ ਮਾਂ ਦਾ ਪਾਣੀ ਵੀ ਚੜ੍ਹ ਰਿਹਾ ਹੈ । ਪੰਜ ਦਿਨ ਪਹਿਲਾਂ ਹੀ ਤਾਂ ਆਪਣੀ ਝੌਂਪੜੀ ਉਸ ਪਾਰ ਲੈ ਕੇ ਗਿਆ ਹਾਂ । ਇਸ ਪਾਸੇ ਤਾਂ ਕੁੱਤਿਆਂ ਵਾਂਗ ਜ਼ਿਮੀਂਦਾਰ ਮੇਰੀ ਮਹਿਕ ਸੁੰਘਦੇ ਰਹਿੰਦੇ ਹਨ । ਹੁਣ ਤੁਸੀਂ ਕੋਈ ਗੱਲ ਸੁਣਾਓ, ਇਥੋਂ ਦੀ ਕੋਈ ਖ਼ਬਰ ਬਹੁਤ ਦਿਨਾਂ ਤੋਂ ਨਹੀਂ ਮਿਲੀ ?"

"ਕੀ ਦੱਸੀਏ, ਪੁੱਤਰ, ਘਰ ਵਿਚ ਇਕ ਕਰਨ-ਧਰਨ ਵਾਲੀ ਸੀ, ਉਹ ਵੀ..."

"ਇਸ ਬਾਰੇ ਤਾਂ ਮੈਂ ਸੁਣ ਲਿਆ ਹੈ, ਬਾਬੂ ਜੀ..."

"ਕੀ ਦੱਸਾਂ, ਮਟਰੂ ਪੁੱਤਰ, ਉਹ ਏਨੀ ਹੋਣਹਾਰ ਸੀ ਕਿ ਉਸ ਦੀ ਯਾਦ ਆਉਂਦੀ ਹੈ, ਤਾਂ ਕਲੇਜਾ ਫਟਣ ਲੱਗਦਾ ਹੈ । ਹੁਣ ਮੈਂ ਨਹੀਂ ਜੀਆਂਗਾ ।" ਕਹਿੰਦਿਆਂ ਉਹ ਰੋ ਪਿਆ ।

"ਬਾਬੂ ਜੀ, ਤੁਸੀਂ ਇਸ ਤਰ੍ਹਾਂ ਆਪਣਾ ਦਿਲ ਦੁਖੀ ਨਾ ਕਰੋ । ਤੁਹਾਡੇ ਚਰਣਾਂ ਦੀ ਸੌਂਹ ਖਾ ਕੇ ਕਹਿੰਦਾ ਹਾਂ, ਬਾਬੂ ਜੀ, ਕਿ ਮੈਂ ਗੋਪੀ ਨੂੰ ਅਜਿਹੀ ਵਹੁਟੀ ਲਿਆ ਕੇ ਦੇਵਾਂਗਾ, ਜੋ ਇਕੱਲੀ ਹੀ ਤੁਹਾਡੀ ਵੱਡੀ ਬਹੂ ਅਤੇ ਛੋਟੀ, ਦੋਵਾਂ ਦੀ ਜਗ੍ਹਾ ਭਰ ਦੇਵੇਗੀ । ਤੁਸੀਂ ਚਿੰਤਾ ਨਾ ਕਰੋ !"

"ਪਰ ਗੋਪੀ ਵੀ ਇਹ ਗੱਲ ਮੰਨੇ ਨਾ, ਪੁੱਤਰ । ਉਹ ਤਾਂ ਸਾਡੇ ਨਾਲ ਬਹੁਤ ਨਾਰਾਜ਼ ਹੈ । ਬੋਲਦਾ ਵੀ ਨਹੀਂ । ਹੁਣ ਮੈਂ ਤੇਰੇ ਤੋਂ ਕੀ ਲੁਕਾਵਾਂ, ਉਹ ਆਪਣੀ ਭਾਬੀ ਦੇ ਨਾਲ ਹੀ ਘਰ ਵਸਾਉਣਾ ਚਾਹੁੰਦਾ ਸੀ । ਇਹ ਭਲਾਂ ਕਿਸ ਤਰ੍ਹਾਂ ਹੋ ਸਕਦਾ ਸੀ ? ਪਤਾ ਨਹੀਂ ਉਸ ਦਿਨ ਪਾਗਲ ਬੁੱਢੀ ਨੇ ਬਹੂ ਨੂੰ ਕੀ ਕਹਿ ਦਿੱਤਾ ਕਿ ਉਹ ਘਰੋਂ ਨਿਕਲ ਗਈ । ਇਧਰ ਇਹ ਸਾਡੇ ਨਾਲ ਨਾਰਾਜ਼ ਰਹਿੰਦਾ ਹੈ ! ਸਾਨੂੰ ਕੀ ਪਤਾ ਸੀ, ਪੁੱਤਰ, ਕਿ ਇਸ ਤਰ੍ਹਾਂ ਉਸ ਦਾ ਦਿਲ ਲੱਗਿਆ ਸੀ । ਜੇ ਸਾਨੂੰ ਪਤਾ ਹੁੰਦਾ ਤਾਂ ਅਸੀਂ ਕਿਉਂ ਕੁਝ ਕਰਦੇ ? ਮਾਂ-ਬਾਪ ਲਈ ਕੀ ਪੁੱਤਰ ਤੋਂ ਵੱਧ ਕੇ ਬਰਾਦਰੀ ਹੈ ? ਪੁੱਤਰ ਵੀ ਦੋ-ਚਾਰ ਹੁੰਦੇ ਤਾਂ ਹੋਰ ਗੱਲ ਸੀ । ਇਥੇ ਤਾਂ ਉਸ ਦੇ ਸਹਾਰੇ ਹੀ ਸਾਡੀ ਜ਼ਿੰਦਗੀ ਹੈ । ਬਰਾਦਰੀ ਵਾਲੇ ਕੀ ਸਾਨੂੰ ਖਾਣ ਨੂੰ ਦੇ ਦੇਣਗੇ ? ਪਰ ਸਾਨੂੰ ਕੀ ਪਤਾ ਸੀ ? ਹੁਣ ਅਸੀਂ ਪਛਤਾ ਰਹੇ ਹਾਂ ! ਹਾਂ, ਮੇਰੀ ਤਾਂ ਇਕ

ਤਰ੍ਹਾਂ ਨਾਲ ਧੀ ਹੀ ਨਿਕਲ ਗਈ। ਮੇਰੀ ਉਸ ਦੇ ਬਰਾਬਰ ਕੌਣ ਸੇਵਾ ਕਰੇਗਾ ? ਪਰ ਹੁਣ ਕੀ ਕੀਤਾ ਜਾ ਸਕਦਾ ਹੈ, ਪੁੱਤਰ। ਤੁਸੀਂ ਉਸ ਨੂੰ ਸਮਝਾਵੋ, ਕਿ ਹੁਣ ਤਾਂ ਹੋਸ਼ ਸੰਭਾਲੇ।''

''ਸਮਝਾਵਾਂਗਾ, ਬਾਬੂ ਜੀ, ਮੇਰੀ ਗੱਲ ਉਹ ਟਾਲ ਨਹੀਂ ਸਕਦਾ। ਉਹ ਮੈਨੂੰ ਆਪਣੇ ਮਾਨਿਕ ਭਰਾ ਵਾਂਗ ਮੰਨਦਾ ਹੈ। ਤੁਸੀਂ ਚਿੰਤਾ ਨਾ ਕਰੋ, ਸਭ ਠੀਕ ਹੋ ਜਾਵੇਗਾ। ਕਿਥੇ ਹੈ ਉਹ ?'' ਉਠਦੇ ਹੋਏ ਮਟਰੂ ਨੇ ਕਿਹਾ।

''ਪੁੱਤਰ, ਥੋੜ੍ਹੀ ਦੇਰ ਹੋਰ ਬੈਠ। ਮੈਨੂੰ ਇਹ ਤਾਂ ਦੱਸਿਆ ਹੀ ਨਹੀਂ ਕਿ ਕਿਥੇ...''

ਮਟਰੂ ਹੌਲੀ ਜਿਹੀ ਹੱਸ ਕੇ ਬੋਲਿਆ, ''ਆਪਣੇ ਹੀ ਘਰ ਦੀ ਲੜਕੀ ਹੈ, ਬਾਬੂ ਜੀ। ਇਸ ਤਰ੍ਹਾਂ ਸਮਝ ਲਵੋ ਕਿ ਮੇਰੀ ਛੋਟੀ ਸਾਲੀ ਹੈ। ਪੰਡਤ ਨੂੰ ਪੱਤਰੀ ਦਿਖਾ ਲਈ ਹੈ। ਸਭ ਠੀਕ ਹੈ। ਰੂਪ-ਰੰਗ ਤੋਂ ਬਿਲਕੁਲ ਗੋਪੀ ਦੀ ਭਾਬੀ ਵਾਂਗ ਹੀ ਹੈ। ਥੋੜ੍ਹਾ ਜਿਹਾ ਵੀ ਫ਼ਰਕ ਨਹੀਂ। ਗੁਣ ਵੀ ਉਸ ਵਰਗੇ ਹੀ ਹਨ। ਸੇਵਾ-ਟਹਿਲ ਤਾਂ ਏਨੀ ਕਰਦੀ ਹੈ, ਬਾਬੂ ਜੀ, ਕਿ ਤੁਹਾਨੂੰ ਕੀ ਦੱਸਾਂ ? ਤੁਸੀਂ ਦੇਖਣਾ ਤਾਂ ਫਿਰ ਕਹਿਣਾ ਤੁਸੀਂ ਸਮਝੋਗੇ ਕਿ ਵੱਡੀ ਬਹੂ ਹੀ ਦੂਜਾ ਰੂਪ ਧਾਰਨ ਕਰ ਕੇ ਆ ਗਈ ਹੈ। ਤੁਸੀਂ ਮੇਰੀ ਪਰਖ ਦੇਖ ਲੈਣਾ। ਜਦੋਂ ਤੋਂ ਗੋਪੀ ਦੀ ਭਾਬੀ ਨੂੰ ਦੇਖਿਆ ਸੀ, ਗੋਪੀ ਦੇ ਲਾਇਕ ਕੋਈ ਲੜਕੀ ਹੀ ਪਸੰਦ ਨਹੀਂ ਸੀ ਆ ਰਹੀ। ਘਰ ਵਿਚ ਕੰਮ ਕਿਵੇਂ ਆਉਂਦੀ ? ਇਹ ਤਾਂ ਸੰਯੋਗ ਹੀ ਸਮਝੋ ਕਿ ਬਿਲਕੁਲ ਉਸ ਤਰ੍ਹਾਂ ਦੀ ਹੀ ਲੜਕੀ ਘਰ ਵਿਚ ਮਿਲ ਗਈ। ਉਹ ਲੋਕ ਦਹੇਜੂ (ਜਿਸ ਦਾ ਇਕ ਵਿਆਹ ਹੋ ਚੁੱਕਾ ਹੋਵੇ) ਨਾਲ ਵਿਆਹ ਕਰਨ ਨੂੰ ਤਿਆਰ ਹੀ ਨਹੀਂ ਸਨ। ਸੱਚ ਵੀ ਹੈ, ਉਸ ਤਰ੍ਹਾਂ ਦੀ ਰੂਪਵਤੀ, ਗੁਣਵਤੀ ਲੜਕੀ ਦਾ ਵਿਆਹ ਕੋਈ ਦਹੇਜੂ ਨਾਲ ਕਿਉਂ ਕਰੇ ? ਇਹ ਤਾਂ ਮਟਰੂ ਦੀ ਗੱਲ ਸੀ ਕਿ ਉਹ ਮੰਨ ਗਏ। ਬਾਬੂ ਜੀ, ਮਟਰੂ ਦੀ ਗਲ ਕੋਈ ਨਹੀਂ ਟਾਲਦਾ। ਪਰ, ਹਾਂ, ਘਰ ਦੀ ਹੋਈ ਤਾਂ ਕੀ ? ਮੈਂ ਉਨ੍ਹਾਂ ਨੂੰ ਸਾਫ਼-ਸਾਫ਼ ਕਹਿ ਦਿੱਤਾ ਹੈ ਕਿ ਜੋ ਵੀ ਦਹੇਜ ਉਹ ਮੰਗਣਗੇ, ਦੇਣਾ ਪਵੇਗਾ। ਇਸ ਲਈ, ਬਾਬੂ ਜੀ, ਕਿਸੇ ਗੱਲ ਦਾ ਲਿਹਾਜ਼ ਨਾ ਕਰਨਾ। ਜੋ ਮੰਗਣਾ ਹੈ, ਕਹਿ ਦੇਵੋ...''

''ਸਾਨੂੰ ਇਸ ਨਾਲ ਕੀ ਮਤਲਬ ਹੈ ? ਤੂੰ ਗੋਪੀ ਨਾਲ ਹੀ ਇਹ ਸਭ ਤੈਅ ਕਰ ਲੈਣਾ। ਸਾਨੂੰ ਕੀ ਪੁੱਤਰ ? ਜਿਸ ਵਿਚ ਸਭ ਦੀ ਖ਼ੁਸ਼ੀ, ਉਸ ਵਿਚ ਅਸੀਂ ਵੀ ਖ਼ੁਸ਼ ਹਾਂ। ਘਰ ਵਸ ਜਾਏ, ਬਸ ਇਹੀ ਪਰਮਾਤਮਾ ਅੱਗੇ ਪ੍ਰਾਰਥਨਾ ਹੈ। ਚੰਗਾ, ਤਾਂ ਜਾਹ, ਗੋਪੀ ਬਰਾਂਡੇ ਵਿਚ ਹੋਵੇਗਾ। ਉਸ ਨਾਲ ਇਹ ਸਾਰੀਆਂ ਗੱਲਾਂ ਕਰ ਲੈਣਾ। ਅਤੇ ਪੁੱਤਰ ਜਿੰਨੀ ਜਲਦੀ ਹੋਵੇ ਇਹ ਕਾਰਜ ਕਰ ਦੇ। ਹੁਣ ਦੇਰ ਨਹੀਂ ਸਹੀ ਜਾਂਦੀ ! ਹੇ ਪਰਮਾਤਮਾ...''

''ਉਂਝ ਤਾਂ ਸਭ ਤਿਆਰੀ ਕਰ ਕੇ ਹੀ ਆਇਆ ਹਾਂ, ਬਾਬੂ ਜੀ,'' ਕਹਿ ਕੇ ਮਟਰੂ ਉਠਿਆ ਅਤੇ ਲਾਠੀ ਨਾਲ ਬੰਨ੍ਹੀ ਗੰਢੜੀ ਖੋਲ੍ਹ ਕੇ ਬੁੱਢੇ ਦੇ ਹੱਥ ਤੇ ਧਰਦਾ ਹੋਇਆ ਬੋਲਿਆ, ''ਇਹ ਮਠਿਆਈ, ਧੋਤੀ ਅਤੇ ਪੰਜ ਸੌ ਰੁਪਏ ਤਿਲਕ ਦੇ ਹਨ...''

"ਪਰ ਏਨੀ ਜਲਦੀ ਇਹ ਕਿਵੇਂ ਹੋਵੇਗਾ ? ਪਰ ਪੁਰੋਹਿਤ, ਬਰਾਦਰੀ..."

"ਇਸ ਬਾਰੇ ਤੁਸੀਂ ਸੋਚਣਾ, ਬਾਬੂ ਜੀ। ਮੈਂ ਤਾਂ ਰਾਤ ਦੀ ਰਾਤ ਲਈ ਮਹਿਮਾਨ ਹਾਂ ! ਫਿਰ ਗੰਗਾ ਮਾਂ ਦਾ ਪਾਣੀ ਚੜ੍ਹ ਰਿਹਾ ਹੈ। ਪਾਰ ਜਾਣ ਦਾ ਮਾਮਲਾ ਹੈ। ਕੌਣ ਵਾਰ ਵਾਰ ਆਉਣ-ਜਾਣ ਦਾ ਜੋਖਮ ਉਠਾਵੇਗਾ ? ਫਿਰ ਤੁਸੀਂ ਇਹ ਸਭ ਪ੍ਰਵਾਨ ਕਰ ਲਵੋਗੇ ਤਾਂ ਗੋਪੀ ਤੇ ਦਬਾਅ ਪਾਉਣ ਲਈ ਵੀ ਆਸਾਨੀ ਹੋ ਜਾਏਗੀ। ਮੇਰਾ ਕੰਮ ਵੀ ਥੋੜ੍ਹਾ ਆਸਾਨ ਹੋ ਜਾਏਗਾ। ਉਂਝ, ਕੰਮ ਤਾਂ ਤੁਹਾਡਾ ਹੀ ਹੈ। ਹੁਣ ਗੋਪੀ ਨੂੰ ਵੀ ਟਿੱਕਾ ਲਾ ਦੇਵਾਂ। ਜੈ ਗੰਗਾ ਮਾਂ ?" ਅਤੇ ਉਹ ਉਥੋਂ ਉਠ ਪਿਆ।

ਗੋਪੀ ਬਰਾਂਡੇ ਵਿਚ ਮੰਜੇ ਤੇ ਪਿਆ ਗੂੜ੍ਹੀ ਨੀਂਦ ਵਿਚ ਘੁਰਾੜੇ ਮਾਰ ਰਿਹਾ ਸੀ। ਮਟਰੂ ਨੇ ਜਾ ਕੇ ਉਸ ਨੂੰ ਜਗਾਇਆ ਅਤੇ ਉਸ ਦਾ ਹੱਥ ਫੜ ਕੇ ਉਸ ਨੂੰ ਬਿਠਾਉਂਦਾ ਹੋਇਆ ਬੋਲਿਆ, "ਕਿਉਂ ਉਏ, ਮੈਂ ਤਾਂ ਤੇਰੇ ਵਿਆਹ ਦੇ ਚੱਕਰ ਵਿਚ ਏਨੀ ਰਾਤ ਗਏ, ਚੜ੍ਹੀ ਹੋਈ ਨਦੀ ਪਾਰ ਕਰ ਕੇ ਆਇਆ ਹਾਂ ਅਤੇ ਤੂੰ ਇਥੇ ਘੁਰਾੜੇ ਮਾਰ ਰਿਹਾ ਏਂ ? ਬਹੂ ਨੂੰ ਆਉਣ ਦੇ, ਫਿਰ ਦੇਖਾਂਗਾ ਕਿ ਤੂੰ ਕਿਵੇਂ ਗੂੜ੍ਹੀ ਨੀਂਦ ਸੌਂਦਾ ਏਂ।"

ਗੋਪੀ ਉਠ ਕੇ ਖੜਾ ਹੁੰਦਾ ਹੋਇਆ ਬੋਲਿਆ, "ਮਟਰੂ ਭਰਾਵਾ ਮੰਜੇ ਤੇ ਚਲ।"

"ਇਥੇ ਕੀ ਹੈ, ?...ਹਾਂ ਸ਼ਰਮ ਆਉਂਦੀ ਹੋਵੇਗੀ ! ਤੂੰ ਤਾਂ ਕੁਆਰਿਆਂ ਨੂੰ ਵੀ ਮਾਤ ਪਾ ਦਿੱਤਾ।"

ਗੋਪੀ ਉਸ ਦਾ ਹੱਥ ਫੜ ਕੇ ਅੰਦਰ ਲੈ ਗਿਆ ਅਤੇ ਉਸ ਦੇ ਹੱਥ 'ਚੋਂ ਲਾਠੀ ਲੈ ਕੇ ਕੰਧ ਨਾਲ ਟਿਕਾਉਂਦਿਆਂ ਬੋਲਿਆ, "ਮੇਰੀ..."

"ਅਜੇ ਚੁੱਪ ਰਹਿ, ਮੈਨੂੰ ਆਪਣਾ ਕੰਮ ਕਰ ਲੈਣ ਦੇ।" ਜਦ ਉਹ ਗੋਪੀ ਦੇ ਮੱਥੇ ਤੇ ਤਿਲਕ ਲਾਉਣ ਲੱਗਾ ਤਾਂ ਗੋਪੀ ਬੋਲਿਆ, "ਤੂੰ ਇਸ ਨੂੰ ਕੋਈ ਖੇਡ ਸਮਝਿਆ ਹੈ ?"

ਮਟਰੂ ਥੋੜ੍ਹਾ ਗੰਭੀਰ ਹੋ ਗਿਆ। ਬੋਲਿਆ, "ਖੇਡ ਤੇਰੇ ਲਈ ਹੈ ? ਬਹਾਦਰਾਂ ਦੇ ਲਈ ਮੁਸ਼ਕਲ ਤੋਂ ਮੁਸ਼ਕਲ ਕੰਮ ਵੀ ਖੇਡ ਹੈ ਅਤੇ ਬੁਜ਼ਦਿਲਾਂ ਲਈ ਅਸਾਨ ਤੋਂ ਅਸਾਨ ਕੰਮ ਵੀ ਮੁਸ਼ਕਲ। ਤੂੰ ਇਹ ਗੱਲ ਕਿਸ ਨੂੰ ਕਹਿ ਰਿਹਾ ਏਂ, ਕੁਛ ਖ਼ਿਆਲ ਹੈ ? ਮਟਰੂ ਨੇ ਆਪਣੀ ਜ਼ਿੰਦਗੀ ਵਿਚ ਕਿਸੇ ਵੀ ਕੰਮ ਨੂੰ ਮੁਸ਼ਕਲ ਨਹੀਂ ਸਮਝਿਆ। ਉਹ ਹਮੇਸ਼ਾਂ ਮੁਸ਼ਕਲਾਂ ਨਾਲ ਖੇਡਿਆ ਹੈ ਅਤੇ ਖੇਡ-ਖੇਡ ਵਿਚ ਹੀ ਮੁਸ਼ਕਲਾਂ ਤੇ ਜਿੱਤ ਹਾਸਲ ਕੀਤੀ ਹੈ। ਤੂੰ ਇਸ ਤਰ੍ਹਾਂ ਦੀ ਗੱਲ ਫਿਰ ਜ਼ਬਾਨ 'ਤੇ ਨਾ ਲਿਆਵੀਂ। ਦੁਨੀਆ ਵਿਚ ਮੈਨੂੰ ਕਿਸੇ ਗੱਲ ਤੋਂ ਚਿੜ ਹੈ, ਤਾਂ ਉਹ ਹੈ ਬੁਜ਼ਦਿਲੀ। ਅਤੇ ਜਿਸ ਦਿਨ ਮੈਂ ਸਮਝ ਲਿਆ ਕਿ ਤੂੰ ਬੁਜ਼ਦਿਲ ਹੈਂ, ਤਾਂ ਉਸ ਦਿਨ ਮੈਂ ਤੈਨੂੰ ਤੇ ਤੇਰੀ ਭਾਬੀ ਨੂੰ ਵੱਢ ਕੇ ਗੰਗਾ ਮਾਂ ਦੀ ਭੇਟ ਕਰ ਦੇਵਾਂਗਾ। ਸਮਝ ਲਵਾਂਗਾ ਕਿ ਇਕ ਭਰਾ ਸੀ, ਮਰ ਗਿਆ, ਇਕ ਭੈਣ ਸੀ, ਨਹੀਂ ਰਹੀ।" ਉਸ ਦਾ ਗਲਾ ਭਰ ਆਇਆ ਅਤੇ ਉਸ ਨੇ ਸਿਰ ਝੁਕਾ ਲਿਆ।

ਗੋਪੀ ਉਸ ਦੀ ਗੋਦ ਵਿਚ ਸਿਰ ਰੱਖ ਕੇ ਰੋ ਪਿਆ। ਮਟਰੂ ਉਸ ਦੀ ਪਿੱਠ ਤੇ ਹੱਥ ਫੇਰਦਿਆਂ ਬੋਲਿਆ, "ਪਾਗਲ, ਮੇਰੇ ਹੁੰਦੇ ਹੋਏ ਤੈਨੂੰ ਕਿਹੜੀ ਮੁਸ਼ਕਲ ਲੱਗਦੀ ਹੈ ? ਉਠ, ਮੇਰੀ ਗੱਲ ਸੁਣ। ਵਕਤ ਜ਼ਿਆਦਾ ਨਹੀਂ। ਮੈਂ ਰਾਤੋ-ਰਾਤ ਵਾਪਸ

ਜਾਣਾ ਹੈ ।" ਅਤੇ ਉਸ ਨੇ ਗੋਪੀ ਨੂੰ ਉਠਾ ਕੇ ਉਸ ਦੀਆਂ ਗੱਲ੍ਹਾਂ ਪਲੋਸਦਿਆਂ ਕਿਹਾ, "ਸਿਸਵਨ ਘਾਟ ਦੇ ਸਾਹਮਣੇ ਮੇਰੀ ਕਿਸ਼ਤੀ ਖੜੀ ਰਹਿੰਦੀ ਹੈ । ਉਥੇ ਤੂੰ ਕਹੇਂਗਾ, ਤਾਂ ਆਪਣੀ ਝੌਂਪੜੀ ਤਕ ਪਹੁੰਚਾ ਦੇਵਾਂਗਾ । ਮੈਂ ਆਪਣੇ ਆਦਮੀਆਂ ਨੂੰ ਕਹਿ ਦਿਆਂਗਾ । ਤੈਨੂੰ ਕੋਈ ਦਿੱਕਤ ਨਹੀਂ ਹੋਵੇਗੀ । ਮੈਂ ਬਾਬੂ ਜੀ ਨੂੰ ਤਿਲਕ ਦੇ ਦਿੱਤਾ ਹੈ । ਕੱਲ੍ਹ ਪੀਲੀ ਧੋਤੀ ਪਹਿਨਣਾ । ਬਰਾਦਰੀ ਵਿਚ ਮਠਿਆਈ ਵੰਡ ਦੇਣਾ । ਇਹ ਕੰਮ ਜ਼ਰੂਰ ਕਰਨਾ ਹੈ । ਦੂਲ੍ਹਾ ਬਣ ਕੇ ਮੇਰੇ ਇਥੇ ਆਉਣਾ । ਬਰਾਤ ਵਿਚ ਥੋੜ੍ਹੇ ਆਦਮੀ ਹੋਣੇ ਚਾਹੀਦੇ ਹਨ । ਮੇਰੀ ਭੈਣ ਦਾ ਵਿਆਹ ਹੈ । ਆਪਣੇ ਆਪ ਨੂੰ ਵੇਚ ਦੇਣ ਤੋਂ ਵੀ ਮੈਨੂੰ ਕੋਈ ਝਿਜਕ ਨਹੀਂ ਹੋਵੇਗੀ । ਗੰਗਾ ਮਾਂ ਫਿਰ ਝੋਲੀ ਭਰ ਦੇਵੇਗੀ । ਉਸ ਦੇ ਦਰਬਾਰ ਵਿਚ ਕਿਸੇ ਚੀਜ਼ ਦੀ ਕਮੀ ਨਹੀਂ । ਮਨ ਵਿਚ ਕੋਈ ਐਵੇਂ ਦੀ ਗੱਲ ਨਾ ਲਿਆਉਣਾ । ਇਹ ਨਾ ਭੁੱਲਣਾ ਕਿ ਤੂੰ ਮਟਰੂ ਦਾ ਭਰਾ ਹੈਂ । ਉਹ ਕੰਮ ਕਰਨਾ ਜਿਸ ਨਾਲ ਮਟਰੂ ਦੀ ਇੱਜ਼ਤ ਵਧੇ । ਮਟਰੂ ਦੀ ਇੱਜ਼ਤ ਬਹਾਦਰ ਹੀ ਵਧਾ ਸਕਦਾ ਹੈ । ਚੰਗਾ ਫਿਰ ਮੇਰੀਆਂ ਗੱਲਾਂ ਦਾ ਖ਼ਿਆਲ ਰੱਖਣਾ ! ਸਿਸਵਨ ਘਾਟ ! ਮੈਂ ਹੁਣ ਚਲਦਾ ਹਾਂ ?"

"ਮੇਰੀ ਭਾਬੀ ਦਾ ਕੀ ਹਾਲ ਹੈ ?" ਪਿਆਰ ਨਾਲ ਗਦਗਦ ਹੋਇਆ ਗੋਪੀ ਬੋਲਿਆ ।

ਮਟਰੂ ਹੱਸਿਆ ! ਬੋਲਿਆ, "ਉਏ, ਹੁਣ ਵੀ ਉਹ ਤੇਰੀ ਭਾਬੀ ਹੈ ? ਦੁਲਹਨ ਕਿਉਂ ਨਹੀਂ ਕਹਿੰਦਾ ? ਠੀਕ ਹੈ, ਬਿਲਕੁਲ ਰਾਜ਼ੀ ਹੈ । ਗੰਗਾ ਮਾਂ ਦੀ ਹਵਾ ਤਨ ਨਾਲ ਲੱਗਦਿਆਂ ਹੀ ਤਿੰਨ ਤਾਪ ਮਿਟ ਜਾਂਦੇ ਹਨ । ਉਹ ਤਾਂ ਹੁਣ ਇਸ ਤਰ੍ਹਾਂ ਜਵਾਨ ਹੋ ਗਈ ਹੈ ਕਿ ਦੇਖ ਕੇ ਦਿਲ ਖ਼ੁਸ਼ ਹੋ ਜਾਂਦਾ ਹੈ । ਇਸ ਦੌਰਾਨ ਕਦੀ ਮੌਕਾ ਮਿਲੇ ਤਾਂ ਆ ਜਾਵੀਂ ।" ਕਹਿ ਕੇ ਉਸ ਨੇ ਗੋਪੀ ਦਾ ਮੱਥਾ ਚੁੰਮਿਆ ਅਤੇ ਉਠ ਖੜਾ ਹੋਇਆ ।

ਗੋਪੀ ਨੇ ਉਸ ਦੇ ਪੈਰ ਫੜ ਲਏ । ਮਟਰੂ ਬੋਲਿਆ, "ਹਾਂ, ਹੁਣ ਤੋਂ ਹੀ ਸਿੱਖ ਲੈ ਕਿ ਵੱਡੇ ਸਾਲੇ ਦਾ ਆਦਰ ਕਿਸ ਤਰ੍ਹਾਂ ਕੀਤਾ ਜਾਂਦਾ ਹੈ ।"

"ਭਰਾ ਜੀ ।" ਗੋਪੀ ਨੇ ਸ਼ਰਮਾ ਕੇ ਸਿਰ ਝੁਕਾ ਲਿਆ । ਮਟਰੂ ਨੇ ਉਸ ਨੂੰ ਉਠਾ ਕੇ ਕਲਾਵੇ ਵਿਚ ਲੈ ਲਿਆ ।

# 15

ਮੂੰਹ-ਹਨੇਰੇ ਹੀ ਜਦ ਬਿਲਰਾ ਆਇਆ ਤਾਂ ਬੁੱਢੇ ਨੇ ਉਸ ਨੂੰ ਬੁਲਾ ਕੇ ਕਿਹਾ, "ਦੌੜ ਕੇ ਜਾ ਕੇ ਪੁਰੋਹਿਤ ਨੂੰ ਬੁਲਾ ਲਿਆ । ਉਸ ਨੂੰ ਕਹਿਣਾ ਕਿ ਮੇਰੇ ਨਾਲ ਹੀ ਚਲ, ਦੇਰ ਨਾ ਕਰੇ ।"

"ਕਿਉਂ ਮਾਲਿਕ, ਕੋਈ ਮਹਿਮਾਨ ਆਏ ਹਨ ਕੀ ? ਛੋਟੇ ਮਾਲਿਕ ਦਾ ਵਿਆਹ..."

''ਹਾਂ, ਹਾਂ, ਸਭ ਠੀਕ ਹੋ ਗਿਆ, ਤੂੰ ਜਲਦੀ ਜਾ ਕੇ ਬੁਲਾ ਤਾਂ ਲਿਆ।''

ਜਦ ਬਿਲਰਾ ਤੁਰਿਆ ਤਾਂ ਉਸ ਦੇ ਪੈਰਾਂ ਵਿਚ ਉਹ ਫੁਰਤੀ ਨਹੀਂ ਸੀ, ਜੋ ਅਜਿਹੀ ਖ਼ੁਸ਼ੀ ਦੇ ਮੌਕੇ ਤੇ ਹੋਇਆ ਕਰਦੀ ਹੈ। ਛੋਟੀ ਮਾਲਕਿਨ ਜਿਸ ਦਿਨ ਲਾਪਤਾ ਹੋਈ ਸੀ, ਉਸ ਨੂੰ ਬਹੁਤ ਦੁੱਖ ਹੋਇਆ ਸੀ। ਗੋਪੀ ਦੇ ਆ ਜਾਣ ਦੇ ਬਾਅਦ ਉਸ ਨੂੰ ਛੋਟੀ ਮਾਲਕਿਨ ਨੂੰ ਦੇਖਣ ਦਾ ਮੌਕਾ ਨਹੀਂ ਮਿਲਿਆ ਸੀ। ਗੋਪੀ ਵੀ ਚਿੜਦਾ ਸੀ। ਉਸ ਦਾ ਦਿਲ ਕਰਦਾ ਸੀ ਕਿ ਛੋਟੇ ਮਾਲਕ ਨੂੰ ਉਹ ਆਪਣੇ ਮਨ ਦੀ ਗੱਲ ਕਹੇ। ਕਈ ਵਾਰ ਇਕੱਲਿਆਂ ਗੱਲ ਉਸ ਦੀ ਜ਼ਬਾਨ 'ਤੇ ਵੀ ਆਈ ਸੀ, ਅਤੇ ਗੋਪੀ ਨੇ ਉਸ ਦੀ ਕੁਝ ਕਹਿਣ ਦੀ ਮਨਸ਼ਾ ਸਮਝ ਕੇ ਪੁੱਛਿਆ ਵੀ ਸੀ। ਪਰ ਉਹ ਟਾਲ ਗਿਆ ਸੀ। ਉਸ ਦੀ ਗੱਲ ਕਰਨ ਦੀ ਹਿੰਮਤ ਨਹੀਂ ਪਈ ਸੀ। ਛੋਟੀ ਮਾਲਕਿਨ ਔਰਤ ਸੀ, ਉਸ ਨੂੰ ਕਹਿ ਦੇਣਾ ਆਸਾਨ ਸੀ। ਪਰ ਇਹ ਗੱਲ ਗੋਪੀ ਨੂੰ ਨਹੀਂ ਕਹਿ ਸਕਦਾ। ਕਿਤੇ ਗ਼ੁੱਸੇ ਵਿਚ ਇਕ-ਅੱਧ ਥੱਪੜ ਹੀ ਨਾ ਮਾਰ ਦੇਵੇ ? ਖੱਤਰੀ ਦਾ ਗ਼ੁੱਸਾ ਕਿਸ ਤਰ੍ਹਾਂ ਦਾ ਹੁੰਦਾ ਹੈ, ਇਸ ਗੱਲ ਦੀ ਉਸ ਨੂੰ ਪੂਰਣ ਜਾਣਕਾਰੀ ਸੀ। ਇਕ-ਅੱਧ ਵਾਰ ਉਹ ਇਸ ਦਾ ਅੰਜਾਮ ਭੁਗਤ ਵੀ ਚੁੱਕਾ ਸੀ। ਅਖ਼ੀਰ ਜਦ ਛੋਟੀ ਮਾਲਕਿਨ ਦੇ ਨੱਸ ਜਾਣ ਦੀ ਗੱਲ ਦਾ, ਉਸ ਨੂੰ ਪਤਾ ਲੱਗਾ ਸੀ, ਤਾਂ ਉਸ ਦੇ ਮੂੰਹੋਂ ਇਹੀ ਨਿਕਲਿਆ ਸੀ, ''ਚ...ਚ... ਕਿਸ ਤਰ੍ਹਾਂ ਦੇ ਜ਼ਾਲਮ ਨੇ ਇਹ ਲੋਕ ! ਅਖ਼ੀਰ ਵਿਚਾਰੀ ਨੂੰ ਨਸਾ ਕੇ ਹੀ ਦਮ ਲਿਆ।''

ਉਸ ਨੂੰ ਉਸ ਮਾਸੂਮ ਛੋਟੀ ਮਾਲਕਿਨ ਦੀ ਬਹੁਤ ਯਾਦ ਆਉਂਦੀ। ਵਿਚਾਰੀ ਪਤਾ ਨਹੀਂ, ਕਿਸ ਹਾਲ ਵਿਚ ਹੋਵੇਗੀ। ਉਸ ਦੀ ਇਹ ਸੰਵੇਦਨਾ ਇਕ ਭੋਲੇ-ਭਾਲੇ ਦਿਲ ਵਾਲੇ ਦੀ ਸੀ। ਆਖ਼ਿਰ ਉਸ ਛੋਟੀ ਮਾਲਕਿਨ ਨਾਲ ਉਸ ਦਾ ਕੀ ਨਾਤਾ ਸੀ ? ਫਿਰ ਵੀ ਉਸ ਦੇ ਲਈ ਜਿੰਨਾ ਦੁੱਖ ਉਸ ਨੂੰ ਹੋਇਆ ਸੀ, ਸ਼ਾਇਦ ਹੀ ਕਿਸੇ ਨੂੰ ਹੋਇਆ ਹੋਵੇ।

ਫਿਰ ਇਹ ਲੋਕ ਉਸ ਨੂੰ ਕਿੰਨੀ ਛੇਤੀ ਭੁੱਲ ਗਏ ਹਨ। ਜਿਵੇਂ ਕੋਈ ਗੱਲ ਹੀ ਨਾ ਹੋਈ ਹੋਵੇ। ਹਾਲਾਂ ਉਸ ਨੂੰ ਗਿਆਂ ਕਿੰਨੇ ਕੁ ਦਿਨ ਹੋਏ ਹਨ ? ਅਤੇ ਇਧਰ ਵਿਆਹ ਪੱਕਾ ਹੋ ਗਿਆ। ਖ਼ੁਸ਼ੀਆਂ ਮਨਾਈਆਂ ਜਾਣਗੀਆਂ। ਵਾਜੇ ਵੱਜਣਗੇ। ਇਹ ਦੁਨੀਆ ਕਿੰਨੀ ਸਵਾਰਥੀ ਹੈ। ਆਪਣੇ ਸੁੱਖ ਦੀ ਖ਼ਾਤਰ ਇਥੇ ਕਿਸੇ ਦੇ ਦੁੱਖ ਦੀ ਕਿਸ ਨੂੰ ਪ੍ਰਵਾਹ ਹੈ ?

ਬਿਲਰਾ ਜਦ ਪੁਰੋਹਿਤ ਨੂੰ ਨਾਲ ਲੈ ਕੇ ਵਾਪਸ ਆਇਆ ਤਾਂ ਦਰਵਾਜ਼ੇ ਤੇ ਹੰਗਾਮਾ ਮੱਚਿਆ ਹੋਇਆ ਸੀ। ਬੁਲਾਉਣ ਤੇ ਬਰਾਦਰੀ ਦੇ ਲੋਕ ਇਕੱਠੇ ਤਾਂ ਹੋ ਗਏ ਸਨ, ਪਰ ਸਭ ਕੁਝ ਜਾਣਨ ਤੋਂ ਬਗ਼ੈਰ ਉਹ ਸ਼ਾਮਲ ਹੋਣ ਤੋਂ ਕਤਰਾ ਰਹੇ ਸਨ। ਕਿਥੋਂ ਦੀ ਲੜਕੀ ਹੈ, ਉਸ ਦੇ ਮਾਂ-ਬਾਪ ਦਾ ਖ਼ੂਨ ਕਿਸ ਤਰ੍ਹਾਂ ਦਾ ਹੈ, ਹੱਡੀ ਕਿਸ ਤਰ੍ਹਾਂ ਦੀ ਹੈ ? ਉਹ ਰਾਤ ਨੂੰ ਹੀ ਸਗਾਈ ਦਾ ਸਮਾਨ ਦੇ ਕੇ ਕਿਉਂ ਚਲਾ ਗਿਆ ? ਰੁਕਿਆ ਕਿਉਂ ਨਹੀਂ ? ਇਸ ਤਰ੍ਹਾਂ ਵੀ ਕਿਸੇ ਨੂੰ ਤਿਲਕ ਲਾਇਆ ਜਾਂਦਾ ਹੈ ?

ਗੋਪੀ ਇਕ ਪਾਸੇ ਚੁੱਪ ਖੜਾ ਸੀ। ਬੁੱਢੇ ਹੀ ਕੰਧ ਦੇ ਸਹਾਰੇ ਬੈਠੇ ਉਨ੍ਹਾਂ ਨਾਲ ਗੱਲਾਂ ਕਰ ਰਹੇ ਸਨ। ਪੰਡਤ ਜੀ ਨੂੰ ਉਨ੍ਹਾਂ ਨੇ ਦੇਖਿਆ, ਤਾਂ ਬੁਲਾ ਕੇ, ਕੋਲ ਹੀ ਪਏ

ਮੰਜੇ 'ਤੇ ਬਿਠਾ ਕੇ ਉਨ੍ਹਾਂ ਨੂੰ ਕਿਹਾ, ''ਪੰਡਤ ਜੀ, ਕੀ ਮੈਂ ਅੰਨ੍ਹਾ ਹਾਂ ? ਆਪਣੇ ਖ਼ੂਨ-ਖ਼ਾਨਦਾਨ ਦੀ ਚਿੰਤਾ ਮੈਨੂੰ ਵੀ ਹੈ ? ਅੱਜ ਇਹ ਮੈਨੂੰ ਯਾਦ ਦਿਵਾਉਣ ਆਏ ਹਨ। ਮੌਕੇ ਦੀ ਗੱਲ ਹੈ। ਮਟਰੂ ਸਿੰਘ ਨਹੀਂ ਰੁਕ ਸਕਿਆ। ਲੜਕੀ ਉਸ ਦੀ ਸਾਲੀ ਹੈ। ਕਈ ਵਾਰ ਦੱਸ ਚੁੱਕਾ ਹਾਂ, ਸਮਝਾ ਚੁੱਕਾ ਹਾਂ, ਮਿੰਨਤ ਵੀ ਕੀਤੀ ਹੈ, ਪਰ ਇਨ੍ਹਾਂ ਲੋਕਾਂ ਦੀ ਆਕੜ ਹੀ ਨਹੀਂ ਜਾਂਦੀ। ਮੈਂ ਅਪਾਹਿਜ ਹੋ ਕੇ ਪਿਆ ਹਾਂ ਤਾਂ ਇਹ ਲੋਕ ਰੋਅਬ ਜਮਾਉਣਾ ਚਾਹੁੰਦੇ ਹਨ। ਅੱਜ ਇਹ ਭੁੱਲ ਗਏ ਕਿ ਅਸੀਂ ਕੌਣ ਹਾਂ ?''

''ਬਰਾਦਰੀ ਦੇ ਮਾਮਲਿਆਂ ਵਿਚ ਸਭ ਬਰਾਬਰ ਹਨ। ਅੱਖਾਂ ਨਾਲ ਦੇਖ ਕੇ ਤਾਂ ਮੱਖੀ ਨਹੀਂ ਖਾਧੀ ਜਾਏਗੀ ! ਪੰਡਤ ਜੀ ਤੁਸੀਂ ਹੀ ਦੱਸੋ, ਸ਼ਾਦੀ ਹੈ ਜਾਂ ਕੋਈ ਠੱਠਾ ?'' ਇਕ ਆਦਮੀ ਨੇ ਕਿਹਾ।

ਪੰਡਤ ਜੀ ਜਾਣਦੇ ਸਨ ਕਿ ਇਸ ਸਮੇਂ ਕਿਸ ਧਿਰ ਦਾ ਪੱਖ ਲੈਣਾ ਉਸ ਲਈ ਲਾਭਦਾਇਕ ਹੈ। ਉਸ ਨੇ ਖੰਘਦਿਆਂ ਹੋਇਆਂ, ਗੰਭੀਰ ਹੋ ਕੇ ਕਿਹਾ, ''ਤੁਸੀਂ ਠੀਕ ਕਹਿ ਰਹੇ ਹੋ। ਪਰ ਭਰਾਵੋ, ਹਰ ਮੌਕੇ ਦੇ ਚਲਾਉਣ ਦਾ ਵਿਧਾਨ ਵੀ ਭਗਵਾਨ ਨੇ ਬਣਾਇਆ ਹੈ। ਤੁਸੀਂ ਲੋਕ ਤਾਂ ਜਾਣਦੇ ਹੋ ਕਿ ਜੇ ਉਹ ਬੀਮਾਰ ਹੋ ਜਾਏ, ਬਰਾਤ ਦੇ ਨਾਲ ਨਾ ਜਾ ਸਕੇ ਤਾਂ ਲੋਟੇ ਦੇ ਨਾਲ ਵੀ ਲੜਕੀ ਦਾ ਵਿਆਹ ਸੰਪੂਰਨ ਕਰਾ ਦਿੱਤਾ ਜਾਂਦਾ ਹੈ। ਮੌਕੇ ਅਨੁਸਾਰ ਕੋਈ ਨਾ ਕੋਈ ਹੱਲ ਤਾਂ ਲੱਭਣਾ ਹੀ ਪੈਂਦਾ ਹੈ। ਕਿਸੇ ਕਾਰਨ ਕਰਕੇ ਮਟਰੂ ਸਿੰਘ ਰੁਕ ਨਹੀਂ ਸਕਿਆ, ਤਾਂ ਕੀ ਇਸੇ ਲਈ ਇਹ ਮੌਕਾ ਹੱਥੋਂ ਗੁਆ ਦੇਣਾ ਚਾਹੀਦਾ ਹੈ ? ਨਹੀਂ, ਅਜਿਹੀ ਗੱਲ ਤਾਂ ਰੀਤ ਦੇ ਵਿਰੁੱਧ ਹੋਵੇਗੀ। ਮੇਰੀ ਤਾਂ ਇਹੀ ਰਾਏ ਹੈ। ਪੰਚਾਂ ਦੀ ਹੁਣ ਜੋ ਵੀ ਮਰਜ਼ੀ ਹੋਵੇ।''

ਬਰਾਦਰੀ ਵਾਲਿਆਂ ਵਿਚ ਕਾਨਾਫੂਸੀ ਸ਼ੁਰੂ ਹੋਈ। ਇਕ ਬੁੱਢਾ ਬੋਲਿਆ, ''ਪੰਡਤ ਜੀ ਤੁਸੀਂ ਜੋ ਮੌਕੇ ਦੀ ਗੱਲ ਕਹੀ, ਉਹ ਸਹੀ ਹੈ। ਪਰ ਇਹ ਮੌਕਾ ਤਾਂ ਅਜਿਹਾ ਨਹੀਂ ਹੈ। ਇਸ ਨੂੰ ਟਾਲਿਆ ਜਾ ਸਕਦਾ ਹੈ। ਲਗਨ ਤਾਂ ਫੱਗਣ ਵਿਚ ਜਾ ਕੇ ਹੀ ਹੋਵੇਗਾ। ਅਜੇ ਚਾਰ-ਪੰਜ ਮਹੀਨੇ ਬਾਕੀ ਹਨ।''

''ਕਿਸ ਤਰ੍ਹਾਂ ਟਾਲਿਆ ਜਾ ਸਕਦਾ ਹੈ ? ਇਹ ਧੋਤੀ, ਇਹ ਮਠਿਆਈ, ਰੁਪਿਆ ਕਿਸ ਨੂੰ ਮੋੜ ਦਿਆਂ ?'' ਬੁੱਢਿਆਂ ਨੇ ਉੱਚੀ ਆਵਾਜ਼ ਵਿਚ ਕਿਹਾ।

''ਕਈ ਵਾਰ ਇਸ ਤਰ੍ਹਾਂ ਵੀ ਹੋਇਆ ਹੈ,'' ਇਕ ਵਿਅਕਤੀ ਨੇ ਕਿਹਾ।

''ਅਤੇ ਮੈਂ ਜੋ ਉਸ ਨੂੰ ਜ਼ਬਾਨ ਦਿੱਤੀ ਹੈ ?'' ਬੁੱਢੇ ਗ਼ੁੱਸੇ ਨਾਲ ਚੀਖ ਪਏ।

''ਇਹ ਕੋਈ ਹਰੀਸ਼ਚੰਦਰ ਦੀ ਜ਼ਬਾਨ ਨਹੀਂ ਹੈ।'' ਇਕ ਤੀਜੇ ਵਿਅਕਤੀ ਨੇ ਤਾਅਨਾ ਦਿੱਤਾ।

ਬੁੱਢਿਆਂ ਲਈ ਹੁਣ ਹੋਰ ਸਹਿਣ ਕਰਨਾ ਮੁਸ਼ਕਲ ਹੋ ਗਿਆ। ਉਹ ਕੰਬ ਉਠੇ ਅਤੇ ਗਰਜ ਕੇ ਬੋਲੇ, ''ਇਹ ਗੱਲ ਕਿਸ ਨੇ ਆਖੀ ਹੈ ? ਜ਼ਰਾ ਫਿਰ ਕਹੇ। ਮੈਂ ਅਸਲੀ ਰਾਜਪੂਤ ਦਾ ਪੁੱਤਰ ਹਾਂ, ਅਜਿਹਾ ਕਹਿਣ ਵਾਲੇ ਦੀ ਜ਼ਬਾਨ ਨਾ ਖਿੱਚ ਲਵਾਂ ਤਾਂ ਕਹਿਣਾ ! ਓਏ ਗੋਪੀ, ਤੂੰ ਖੜਾ-ਖੜਾ ਮੇਰਾ ਅਪਮਾਨ ਦੇਖ ਰਿਹੈਂ ? ਉਸ ਨੂੰ ਜ਼ਰਾ ਦੱਸ ਦੇ ਕਿ ਤੇਰੇ ਪਿਤਾ ਨੂੰ ਝੂਠਾ ਕਹਿਣ ਦਾ ਨਤੀਜਾ ਕੀ ਹੁੰਦਾ ਹੈ।''

ਬਰਾਦਰੀ ਵਿਚ ਇਕ ਪਲ ਲਈ ਸੱਨਾਟਾ ਛਾ ਗਿਆ। ਫਿਰ ਸ਼ੋਰ-ਸ਼ਰਾਬਾ

ਮਚ ਗਿਆ । "ਇਹ ਜ਼ਬਾਨ ਖਿੱਚਣ ਵਾਲੇ ਕੌਣ ਹੁੰਦੇ ਹਨ ? ਮੌਕਾ ਆਉਣ ਤੇ ਗੱਲ ਕਹੀ ਹੀ ਜਾਵੇਗੀ । ਇਹ ਸਾਰੀ ਬਰਾਦਰੀ ਦਾ ਅਪਮਾਨ ਹੈ ! ਉਠੋ ! ਉਠੋ !...ਚਲੋ । ਇਥੇ ਕੋਈ ਗਾਲ੍ਹਾਂ ਸੁਣਨ ਨਹੀਂ ਆਇਆ ਹੈ । ਟਾਟ ਉਪਰ ਬੈਠਣ ਵਾਲਾ ਹਰ ਆਦਮੀ ਬਰਾਬਰ ਹੁੰਦਾ ਹੈ...ਇਨ੍ਹਾਂ ਦੀ ਇਹ ਹਿੰਮਤ ? ਉਠੋ ! ਚਲੋ ।..."

ਪੰਡਤ ਜੀ 'ਹਾਂ-ਹਾਂ' ਕਰਦੇ ਰਹਿ ਗਏ । ਪਰ ਸਭ ਲੋਕ ਉਥੋਂ ਉਠ ਕੇ ਚਲੇ ਗਏ । ਹੁਣ ਤਕ ਦਰਵਾਜ਼ੇ ਕੋਲ ਭਰੀ-ਭਰੀਤੀ ਬੁੱਢੀ ਨੂੰ ਵੀ ਆਪਣਾ ਗ਼ੁਬਾਰ ਕੱਢਣ ਦਾ ਮੌਕਾ ਮਿਲ ਗਿਆ । ਉਹ ਹੱਥ ਉਠਾ ਕੇ ਬੋਲੀ, "ਜਾਓ, ਜਾਓ ! ਤੁਹਾਡੇ ਬਗ਼ੈਰ ਸਾਡੇ ਪੁੱਤਰ ਦੀ ਸ਼ਾਦੀ ਨਹੀਂ ਰੁਕ ਜਾਏਗੀ । ਪੰਡਤ ਜੀ, ਪੂਜਾ ਦੀ ਤਿਆਰੀ ਕਰੋ । ਇਨ੍ਹਾਂ ਦੇ ਅੱਖਾਂ ਦਿਖਾਉਣ ਨਾਲ ਕੀ ਫ਼ਰਕ ਪੈਂਦਾ ਹੈ ? ਅਸੀਂ ਇਨ੍ਹਾਂ ਦੀ ਪ੍ਰਵਾਹ ਕਿਉਂ ਕਰੀਏ ? ਇਹ ਮਾਨਿਕ ਦੇ ਬਾਪ ਦਾ ਘਰਾਣਾ ਹੈ; ਜੋ ਇਕੱਲਾ ਹੀ ਹਮੇਸ਼ਾਂ ਸੌ-ਸੌ ਤੇ ਭਾਰੂ ਰਿਹਾ ਹੈ । ਇਨ੍ਹਾਂ ਨੇ ਕੀ ਸਮਝ ਰੱਖਿਆ ਹੈ ?"

"ਗੋਪੀ ਦੀ ਮਾਂ, ਤੂੰ ਸੱਚ ਕਹਿ ਰਹੀ ਏਂ, ਇਹ ਤਾਂ ਸਰਾਸਰ ਇਨ੍ਹਾਂ ਦਾ ਅਨਿਆਂ ਹੇ । ਪੁਰੋਹਿਤ ਦੀ ਗੱਲ ਵੀ ਇਨ੍ਹਾਂ ਨੇ ਨਹੀਂ ਮੰਨੀ । ਇਸ ਨਾਲ ਤੁਹਾਡਾ ਕੀ ਵਿਗੜ ਜਾਏਗਾ ? ਸਗੋਂ ਖ਼ਰਚ ਹੀ ਬਚੇਗਾ । ਜਿਸ ਦਾ ਕੋਈ ਨਹੀਂ, ਉਸ ਦਾ ਭਗਵਾਨ ਹੈ, ਕਿਸੇ ਤੋਂ ਬਗ਼ੈਰ ਕਿਸੇ ਦਾ ਕੰਮ ਰੁਕਿਆ ਹੈ ?" ਕਹਿ ਕੇ ਪੰਡਤ ਜੀ ਨੇ ਤਿਆਰੀ ਸ਼ੁਰੂ ਕਰ ਦਿੱਤੀ ।

ਇਸ ਤਮਾਸ਼ੇ ਨਾਲ ਸਭ ਤੋਂ ਜ਼ਿਆਦਾ ਖ਼ੁਸ਼ੀ ਬਿਲਰਾ ਨੂੰ ਹੋਈ । ਇਨ੍ਹਾਂ ਕਮ-ਬਖ਼ਤ ਬਰਾਦਰੀ ਵਾਲਿਆਂ ਦੇ ਡਰ ਨਾਲ ਹੀ ਤਾਂ ਛੋਟੀ ਮਾਲਕਿਨ ਦੀ ਇਹ ਹਾਲਤ ਹੋਈ । ਇਸ ਬਰਾਦਰੀ ਦਾ ਡਰ ਨਾ ਹੁੰਦਾ ਤਾਂ ਜਿੰਨੀਆਂ ਵਿਧਵਾਵਾਂ ਦੀ ਜ਼ਿੰਦਗੀ ਬਰਬਾਦ ਹੋਈ, ਉਹ ਸਭ ਬਚ ਜਾਂਦੀਆਂ ਅਤੇ ਉਨ੍ਹਾਂ ਨੂੰ ਟਿਕਾਣਾ ਮਿਲ ਜਾਂਦਾ । ਇਹ ਖ਼ੁਸ਼ੀ ਬਿਲਕੁਲ ਇਕ ਵਿਰੋਧੀ ਦੀ ਜਿੱਤ ਵਾਲੀ ਸੀ । ਉਸ ਨੂੰ ਆਪਣੀ ਜਿੱਤ ਮਹਿਸੂਸ ਹੋਈ ।

ਪੰਡਤ ਜੀ ਨੂੰ ਖਿਲਾ-ਪਿਲਾ ਕੇ, ਵਿਦਾ ਕਰ ਕੇ ਗੋਪੀ ਪੀਲੀ ਧੋਤੀ ਪਹਿਨ ਕੇ ਮੰਜੇ ਉਪਰ ਬੈਠਾ ਸੋਚ ਰਿਹਾ ਸੀ ਕਿ ਚਲੋ, ਇਹ ਵੀ ਚੰਗਾ ਹੀ ਹੋਇਆਂ । ਬਿੱਲੀ ਦੇ ਭਾਗਾਂ ਨੂੰ ਛਿੱਕਾ ਹੀ ਟੁੱਟ ਗਿਆ । ਰਸਤੇ ਦੀ ਇਕ ਵੱਡੀ ਰੁਕਾਵਟ ਦੂਰ ਹੋ ਗਈ...।

ਉਸ ਸਮੇਂ ਬਿਲਰਾ ਆ ਕੇ, ਉਸ ਦੇ ਸਾਹਮਣੇ ਬੈਠ ਗਿਆ । ਗੋਪੀ ਨੇ ਉਸ ਵਲ ਦੇਖ ਕੇ ਕਿਹਾ, "ਬਹੁਤ ਖ਼ੁਸ਼ ਨਜ਼ਰ ਆ ਰਿਹੈਂ ? ਕੀ ਗੱਲ ਹੈ ?"

"ਮਾਲਕ, ਤੇਰੀ ਬਰਾਦਰੀ ਵਾਲਿਆਂ ਨੂੰ ਅੱਜ ਜਾਂਦੇ ਹੋਏ ਦੇਖ ਕੇ ਬਹੁਤ ਖ਼ੁਸ਼ੀ ਹੋਈ ।" ਹੱਥਾਂ ਨੂੰ ਮਲਦੇ ਹੋਏ ਬਿਲਰਾ ਬੋਲਿਆ ।

"ਇਸ ਵਿਚ ਖ਼ੁਸ਼ੀ ਵਾਲੀ ਕਿਹੜੀ ਗੱਲ ਹੈ ?" ਗੋਪੀ ਨੇ ਕਿਹਾ ।

"ਵਾਹ ਮਾਲਕ ! ਇਸ ਵਿਚ ਕੋਈ ਖ਼ੁਸ਼ੀ ਵਾਲੀ ਗੱਲ ਹੀ ਨਹੀਂ ? ਇਨ੍ਹਾਂ ਦੇ ਡਰ ਕਾਰਨ ਹੀ ਤਾਂ ਛੋਟੀ ਮਾਲਕਨ ਨਿਕਲ ਗਈ । ਇਨ੍ਹਾਂ ਦਾ ਡਰ ਨਾ ਹੁੰਦਾ ਤਾਂ

ਉਹ ਕਿਉਂ ਘਰ ਛੱਡਦੀ ?'' ਬਿਲਰਾ ਨੇ ਉਦਾਸ ਹੋ ਕੇ ਕਿਹਾ ।

''ਹਾਂ, ਤੇਰੀ ਇਹ ਗੱਲ ਬਿਲਕੁਲ ਸੱਚੀ ਹੈ,'' ਗੋਪੀ ਨੇ ਕਿਹਾ ।

''ਤੁਹਾਨੂੰ ਵੀ ਬਰਾਦਰੀ ਵਾਲਿਆਂ ਦਾ ਡਰ ਸੀ ਮਾਲਕ ?''

''ਹਾਂ ।''

''ਪਰ ਅੱਜ ਤਾਂ ਤੁਸੀਂ ਉਨ੍ਹਾਂ ਨਾਲੋਂ ਆਪਣੇ ਸਭ ਸੰਬੰਧ ਤੋੜ ਲਏ । ਪਹਿਲਾਂ ਹੀ ਇਸ ਤਰ੍ਹਾਂ ਕਰ ਲੈਂਦੇ, ਮਾਲਕ, ਤਾਂ ਛੋਟੀ ਮਾਲਕਨ ਨੂੰ ਘਰ ਨਾ ਛੱਡਣਾ ਪੈਂਦਾ ? ਪਹਿਲਾਂ ਇਸ ਤਰ੍ਹਾਂ ਕਿਉਂ ਨਾ ਕੀਤਾ, ਮਾਲਕ ? ਬਿਲਰਾ ਨੇ ਭਰੇ ਗਲੇ ਨਾਲ ਉਦਾਸੀ ਵਿਚ ਕਿਹਾ ।

ਗੋਪੀ ਉਸ ਦੇ ਇਸ ਸਵਾਲ ਤੋਂ ਘਬਰਾ ਗਿਆ । ਉਸ ਨੂੰ ਕੀ ਪਤਾ ਸੀ ਕਿ ਇਹ ਨੀਚ, ਗਵਾਰ ਵੀ ਏਨੀ ਸਮਝ ਦੀ ਗੱਲ ਕਰ ਸਕਦਾ ਹੈ ? ਗੋਪੀ ਬਿਲਰਾ ਦੇ ਮੂੰਹ ਵਲ ਦੇਖਣ ਲੱਗਾ ।

ਬਿਲਰਾ ਨੇ ਕਿਹਾ, ''ਪਤਾ ਨਹੀਂ ਕਿਥੇ, ਕਿਸ ਹਾਲਤ ਵਿਚ ਹੋਵੇਗੀ ? ਉਸ ਦੀ ਬਹੁਤ ਯਾਦ ਆਉਂਦੀ ਹੈ ਮਾਲਕ ! ਉਹ ਅਜਿਹੀ ਵੱਛੀ ਦੀ ਤਰ੍ਹਾਂ ਸੀ ਕਿ ਕੀ ਦੱਸਾਂ ? ਉਸ ਦੀ ਯਾਦ ਆਉਂਦੀ ਹੈ ਤਾਂ ਅੱਖਾਂ ਵਿਚੋਂ ਅੱਥਰੂ ਕਿਰਨ ਲੱਗ ਪੈਂਦੇ ਹਨ ।'' ਅਤੇ ਉਹ ਰੋ ਪਿਆ ।

ਗੋਪੀ ਗਦਗਦ ਹੋ ਕੇ ਬੋਲਿਆ, ''ਭਗਵਾਨ ਤੇਰੇ ਵਰਗਾ ਦਿਲ ਸਭ ਨੂੰ ਦੇਵੇ, ਤੇਰੇ ਵਰਗਾ ਮੋਹ ਸਭ ਨੂੰ ਦੇਵੇ । ਤੂੰ ਦੁਖੀ ਨਾ ਹੋ, ਭਗਵਾਨ ਸਭ ਠੀਕ ਹੀ ਕਰਦਾ ਹੈ । ਤੂੰ ਚੁੱਪ ਰਹਿ ।''

''ਮਾਲਕ ।'' ਸਿਸਕਦੇ ਹੋਏ ਬਿਲਰਾ ਨੇ ਕਿਹਾ, ''ਜਦੋਂ ਛੋਟੀ ਮਾਲਕਨ ਨੂੰ ਦੇਖਦਾ ਸੀ, ਤਾਂ ਮਨ ਵਿਚ ਖ਼ਿਆਲ ਆਉਂਦਾ ਸੀ ਕਿ ਤੁਹਾਡੇ ਨਾਲ ਉਸ ਦੀ ਜੋੜੀ ਬਹੁਤ ਹੀ ਫੱਬੇਗੀ । ਮਾਲਕ, ਬਰਾਦਰੀ ਵਾਲਿਆਂ ਦਾ ਡਰ ਨਾ ਹੁੰਦਾ, ਤਾਂ ਤੁਸੀਂ ਉਸ ਦੇ ਨਾਲ ਵਿਆਹ ਕਰ ਲੈਣਾ ਸੀ ਨਾ ?''

ਗੋਪੀ ਦਾ ਦਿਲ ਹਿੱਲ ਗਿਆ । ਉਹ ਬਿਹਬਲ ਜਿਹਾ ਹੋ ਕੇ, ਬਿਲਰਾ ਦਾ ਹੱਥ ਫੜ ਕੇ ਉਸ ਦੀਆਂ ਅੱਖਾਂ ਪੂੰਝਦਾ ਹੋਇਆ ਬੋਲਿਆ, ''ਤੂੰ ਬਹੁਤ ਨੇਕ ਆਦਮੀ ਹੈਂ, ਬਿਲਰਾ । ਜਾ, ਸਵੇਰ ਤੋਂ ਤੂੰ ਘਰ ਨਹੀਂ ਗਿਆ । ਤੇਰੀ ਔਰਤ ਤੈਨੂੰ ਦੇਖ ਰਹੀ ਹੋਵੇਗੀ । ਮਾਂ ਤੋਂ ਖਾਣਾ ਲੈ ਲੈ ।''

# 16

ਪੜਤਾਲ ਹੋਣ ਵਾਲੀ ਤਾਂ ਕੋਈ ਗੱਲ ਹੀ ਨਹੀਂ ਸੀ । ਕਿੰਨੀਆਂ ਹੀ ਧਾਂਦਲੀਆ ਵਾਂਗ ਇਹ ਵੀ, ਕਿਸਾਨਾਂ ਨੂੰ ਡਰਾਉਣ-ਧਮਕਾਉਣ ਦੀ ਇਕ ਜ਼ਿਮੀਂਦਾਰਾਨਾ ਅਤੇ ਅਫ਼ਸਰੀ ਚਾਲ ਸੀ । ਅਤੇ ਫਿਰ ਗੰਗਾ ਮਾਂ ਦੀ ਲੀਲਾ ਕਿ ਇਸ ਸਾਲ ਪਾਣੀ ਹਟਿਆ, ਤਾਂ ਦੋ ਧਾਰੇ ਬਣ ਗਏ, ਇਕ ਇਧਰ ਤੇ ਇਕ ਉਧਰ ਅਤੇ ਵਿਚਕਾਰੋਂ ਧਰਤੀ ਨਿਕਲ ਆਈ ।

ਦੋ ਘਾਟੀਆਂ ਵਿਚਾਲੇ ਪਹਾੜੀ ਵਾਂਗ। ਹਰ ਸਾਲ ਗਹਿਰੇ ਸੰਘਰਸ਼ ਦਾ ਸੀ, ਮਟਰੂ ਜਾਣਦਾ ਸੀ। ਉਸ ਨੇ ਇਸ ਦੀ ਪੂਰੀ ਤਿਆਰੀ ਵੀ ਕੀਤੀ। ਹੁਣ ਜਦ ਉਸ ਨੇ ਨਦੀ ਦੀਆਂ ਦੋ ਧਾਰਾਵਾਂ ਦੇਖੀਆਂ ਤਾਂ ਉਸ ਨੂੰ ਲੱਗਾ ਕਿ ਗੰਗਾ ਮਾਂ ਨੇ ਉਸ ਦੇ ਦੋਵੇਂ ਪਾਸੇ ਆਪਣੀਆਂ ਵਿਸ਼ਾਲ ਬਾਹਾਂ ਫੈਲਾ ਕੇ ਉਸ ਨੂੰ ਆਪਣੀ ਅਜਿਹੀ ਰੱਖਿਆ ਦੇ ਘੇਰੇ ਵਿਚ ਲੈ ਲਿਆ ਹੈ ਕਿ ਦੁਸ਼ਮਣ ਲੱਖ ਯਤਨ ਕਰਨ 'ਤੇ ਵੀ ਉਸ ਦਾ ਵਾਲ ਵਿੰਗਾ ਨਹੀਂ ਸਨ ਕਰ ਸਕਦੇ।

ਰੇਤ ਉਪਰ ਪਹਿਲਾਂ ਮਟਰੂ ਦੀ ਝੌਂਪੜੀ ਖੜੀ ਹੋਈ, ਅਤੇ ਦੇਖਦੇ ਹੀ ਦੇਖਦੇ ਪਿਛਲੇ ਸਾਲ ਵਾਂਗ ਕਈ ਝੌਂਪੜੀਆਂ ਜਗਮਗਾ ਉਠੀਆਂ।

ਜ਼ਿਮੀਂਦਾਰਾਂ ਨੇ ਸੋਚਿਆ ਸੀ ਕਿ ਇਸ ਸਾਲ ਉਥੇ ਕੋਈ ਕਿਸਾਨ ਨਹੀਂ ਜਾਏਗਾ। ਪਰ ਹੁਣ ਜਦ ਇਹ ਖ਼ਬਰ ਉਨ੍ਹਾਂ ਤਕ ਪਹੁੰਚੀ ਤਾਂ ਉਹ ਬੇਚੈਨ ਹੋ ਗਏ। ਉਨ੍ਹਾਂ ਨੇ ਥਾਣੇ, ਤਹਿਸੀਲ ਅਤੇ ਜ਼ਿਲ੍ਹੇ ਜਾਣਾ ਸ਼ੁਰੂ ਕਰ ਦਿੱਤੀ। ਏਨੇ ਦਿਨ ਚੁੱਪ ਰਹਿ ਕੇ ਉਨ੍ਹਾਂ ਨੇ ਦੇਖ ਲਿਆ ਸੀ ਕਿ ਇਸ ਤਰ੍ਹਾਂ ਚਲਣ ਨਾਲ ਉਹ ਪੁਰਾਣੇ ਦਿਨ ਨਹੀਂ ਆਉਣਗੇ। ਹੁਣ ਤਾਂ ਕੁਝ ਨਾ ਕੁਝ ਕਰਨਾ ਹੀ ਪਵੇਗਾ। ਨਹੀਂ ਤਾਂ ਹਮੇਸ਼ਾਂ ਦੇ ਲਈ ਦੀਅਰ ਹੱਥੋਂ ਨਿਕਲ ਜਾਏਗਾ। ਇਹੀ ਆਖ਼ਰੀ ਬਾਜ਼ੀ ਹੈ। ਹਾਰ ਗਏ ਤਾਂ ਹਾਰ, ਜਿੱਤ ਗਏ ਤਾਂ ਜਿੱਤ। ਜਾਨ ਦੀ ਬਾਜ਼ੀ ਲਾ ਕੇ, ਇਸ ਵਾਰ ਇਧਰ ਦਾ ਓਧਰ ਕਰ ਹੀ ਲੈਣਾ ਚਾਹੀਦਾ ਹੈ।

ਮਿੱਟੀ ਤਾਂ ਚੀਕਣੀ ਹੈ, ਪਰ ਧਰਤੀ ਅਜੇ ਬਹੁਤ ਗਿੱਲੀ ਹੈ। ਕਿਤੇ-ਕਿਤੇ ਤਾਂ ਅਜੇ ਤਕ ਦਲਦਲ ਹੀ ਹੈ। ਸੁੱਕਣ ਲਈ ਬਹੁਤ ਸਮਾਂ ਚਾਹੀਦਾ ਹੋ। ਦੋਵੇਂ ਪਾਸੇ ਬਰਾਬਰ ਦਾ ਵਹਿਣ ਹੈ। ਹੋ ਸਕਦਾ ਹੈ, ਨਾ ਵੀ ਸੁੱਕੇ। ਰਬੀਅ ਦੀ ਬੁਆਈ ਲਈ ਖੇਤਾਂ ਦੀ ਤਿਆਰੀ ਦਾ ਵਕਤ ਨਿਕਲਦਾ ਜਾ ਰਿਹਾ ਹੈ, ਇਸ ਦੀ ਉਮੀਦ ਨਹੀਂ ਸੀ। ਮਟਰੂ ਚਿੰਤਾ ਵਿਚ ਡੁੱਬਿਆ ਸੀ। ਸਭ ਕਿਸਾਨ ਚਿੰਤਾ ਵਿਚ ਡੁੱਬੇ ਹੋਏ ਸਨ ਕਿ ਕੀ ਕੀਤਾ ਜਾਵੇ, ਕਿਤੇ ਇਹ ਸਾਲ ਖ਼ਾਲੀ ਨਾ ਲੰਘ ਜਾਵੇ।

ਧਰਤੀ ਦੇ ਬਾਰੇ ਪੂਜਨ ਦੀ ਪਹੁੰਚ ਮਟਰੂ ਨਾਲੋਂ ਕਿਤੇ ਗਹਿਰੀ ਸੀ। ਉਂਝ ਹੀ ਦੇਖਣ ਲਈ ਉਸ ਨੇ ਕੰਢੇ ਤੇ ਇਕ ਛੋਟਾ ਖੇਤ ਬਣਾ ਕੇ ਥੋੜ੍ਹਾ ਜਿਹਾ ਧਾਨ ਬੀਜ ਦਿੱਤਾ ਸੀ। ਪੰਜ-ਛੇ ਦਿਨਾਂ ਬਾਅਦ ਉਥੇ ਹਰਿਆਲੀ ਨਜ਼ਰ ਆਈ ਤਾਂ ਉਸ ਨੇ ਮਟਰੂ ਨੂੰ ਕਿਹਾ, "ਧਾਨ ਬੀਜਿਆ ਜਾਵੇ, ਤਾਂ ਕਿਸ ਤਰ੍ਹਾਂ ਰਹੇਗਾ ?"

ਮਟਰੂ ਨੇ ਹੱਸ ਕੇ ਕਿਹਾ, "ਕੀ ਧਾਨ ਅੱਜ ਕੱਲ੍ਹ ਬੋਇਆ ਜਾਂਦਾ ਹੈ।"

ਪੂਜਨ ਨੇ ਆਪਣੇ ਮਤਲਬ ਦੀ ਗੱਲ ਕਹੀ, "ਸੁਣਿਆ ਹੈ ਬੰਗਾਲ, ਮਦਰਾਸ ਵਿਚ ਧਾਨ ਦੀਆਂ ਕਈ-ਕਈ ਫ਼ਸਲਾਂ ਹੁੰਦੀਆਂ ਹਨ। ਇਸ ਵਾਰ ਸਾਡੀ ਜ਼ਮੀਨ ਵੀ ਧਾਨ ਦੇ ਯੋਗ ਲੱਗ ਰਹੀ ਹੈ। ਪਾਣੀ ਦੀ ਕੋਈ ਘਾਟ ਨਹੀਂ ਹੈ। ਕਈ ਮਹੀਨਿਆਂ ਤਕ ਨਮੀ ਬਣੀ ਰਹੇਗੀ। ਮੇਰਾ ਤਾਂ ਖ਼ਿਆਲ ਹੈ ਕਿ ਬੁਆਈ ਕੀਤੀ ਜਾਵੇ। ਖ਼ਾਲੀ ਬੈਠੇ ਰਹਿਣ ਨਾਲੋਂ ਕੁਝ ਵੀ ਕਰਨਾ ਉਚਿਤ ਹੈ। ਕੁਝ ਨਹੀਂ ਹੋਇਆ ਤਾਂ ਬੀਜਾਈ ਹੋ ਜਾਵੇਗੀ ਅਤੇ ਜੇ ਕਿਤੇ ਹੋ ਗਿਆ ਤਾਂ ਇਕ ਨਵੀਂ ਗੱਲ ਦਾ ਪਤਾ ਲੱਗ ਜਾਵੇਗਾ।"

ਮਟਰੂ ਉਸ ਪਲ ਉਠ ਖੜਾ ਹੋਇਆ ਅਤੇ ਪੂਜਨ ਦੇ ਨਾਲ ਜਾ ਕੇ ਛੋਟੇ ਖੇਤ ਵਿਚ

ਉੱਗਿਆ ਧਾਨ ਦੇਖਿਆ । ਉਹ ਹੈਰਾਨ ਰਹਿ ਗਿਆ । ਉਸ ਨੇ ਕਿਹਾ, "ਪੂਜਨ, ਤੇਰੀ ਗੱਲ ਤਾਂ ਸੱਚੀ ਮਾਲੂਮ ਹੁੰਦੀ ਹੈ ।"

ਅਤੇ ਫਿਰ ਕਿਸਾਨਾਂ ਨਾਲ ਗੱਲ ਹੋਈ । ਸਭ ਕਿਸਾਨਾਂ ਨੇ ਪੂਜਨ ਦੀ ਗੱਲ ਮੰਨ ਲਈ । ਬੁਆਈ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ ।

ਗੋਪੀ ਦੇ ਆਉਣ ਲਈ ਮਟਰੂ ਕਹਿ ਆਇਆ ਸੀ । ਪਰ ਉਸ ਸਮੇਂ ਤੋਂ ਉਹ ਇਕ ਵਾਰ ਵੀ ਨਹੀਂ ਆਇਆ । ਉਹ ਕਿਸ਼ਤੀ ਵਾਲਿਆਂ ਤੋਂ ਖ਼ਬਰਸਾਰ ਲੈ ਜਾਂਦਾ ਹੈ, ਪਰ ਆਉਂਦਾ ਨਹੀਂ । ਫੱਗਣ ਸੁਦੀ ਦੀ ਨੌਵੀਂ ਨੂੰ ਲਗਨ ਹੈ । ਬਰਾਤ ਵਿਚ ਦਸ-ਪੰਜ ਮਹਿਮਾਨਾਂ ਤੋਂ ਬਿਨਾਂ ਕੋਈ ਨਹੀਂ ਹੋਵੇਗਾ । ਬਰਾਦਰੀ ਨੇ ਉਨ੍ਹਾਂ ਨੂੰ ਛੇਕ ਦਿੱਤਾ ਹੈ । ਕਿਸੇ ਗੱਲ ਦੀ ਚਿੰਤਾ ਨਹੀਂ ।

ਇਕ ਦਿਨ ਭਾਬੀ ਨੇ ਮਟਰੂ ਨੂੰ ਕਿਹਾ, "ਭਰਾ ਜੀ, ਤੁਸੀਂ ਉਨ੍ਹਾਂ ਨੂੰ ਆਉਣ ਲਈ ਕਿਹਾ ਸੀ ਨਾ ?"

"ਹਾਂ ।"

"ਪਰ ਉਹ ਤਾਂ ਨਹੀਂ ਆਇਆ । ਤੂੰ ਝੂਠ ਤਾਂ ਨਹੀਂ ਕਿਹਾ ਸੀ ?"

"ਮੈਂ ਝੂਠ ਕਿਉਂ ਬੋਲਦਾ ? ਪਰ ਉਹ ਕਿਸ ਤਰ੍ਹਾਂ ਆਉਣ ?"

"ਕਿਉਂ ?"

"ਵਿਆਹ ਤੋਂ ਪਹਿਲਾਂ ਕੀ ਕੋਈ ਲਾੜਾ ਸਹੁਰੇ ਘਰ ਆਉਂਦਾ ਹੈ ?" ਕਹਿ ਕੇ ਮਟਰੂ ਮੁਸਕਰਾਇਆ ।

"ਚਲਾਕ ਨਾ ਹੋਵੇ ਤਾਂ ! ਤੂੰ ਤਾਂ ਦਿਲਲਗੀ ਕਰ ਰਿਹੈਂ ਅਤੇ ਮੇਰੇ ਮਨ ਵਿਚ ਰਾਤ-ਦਿਨ ਬੇਚੈਨੀ ਜਿਹੀ ਰਹਿੰਦੀ ਏ..."

"ਕਿ ਲਾੜਾ ਕਿਸ ਤਰ੍ਹਾਂ ਦਾ ਹੋਵੇਗਾ ? ਮੱਝ ਵਾਂਗ ਕਾਲਾ ਕਿ ਚੰਦ ਵਾਂਗ ਗੋਰਾ ?"

"ਹਾਂ ! ਪਹਿਲੀ ਵਾਰੀ ਦੇਖਣਾ ਹੈ ਨਾ ?"

"ਤਾਂ ?"

"ਪਤਾ ਨਹੀਂ ਕਿਸਮਤ ਵਿਚ ਅਜੇ ਕੀ ਕੀ ਦੇਖਣਾ ਹੈ । ਤੁਹਾਡਾ ਇਹ ਤਮਾਸ਼ਾ ਪਤਾ ਨਹੀਂ ਕਿਉਂ ਚੰਗਾ ਨਹੀਂ ਲੱਗਦਾ..."

"ਤਾਂ ਇਥੇ ਦਰਵਾਜ਼ੇ 'ਤੇ ਗੰਗਾ ਮਾਂ ਹੈ । ਖੂਹ ਵਿਚ ਡੁੱਬ ਮਰੀ ਹੁੰਦੀ ਤਾਂ ਨਰਕਾਂ ਨੂੰ ਜਾਂਦੀ । ਇਥੇ ਤਾਂ ਗੰਗਾ ਮਾਂ ਦੀ ਗੋਦ ਵਿਚ ਸਮਾ ਜਾਵੇਂਗੀ, ਤਾਂ ਸਿੱਧਾ ਸਵਰਗ ਪਹੁੰਚ ਜਾਵੇਂਗੀ ।" ਕਹਿ ਕੇ ਮਟਰੂ ਹੱਸਿਆ ।

"ਤੁਸੀਂ ਲੋਕ ਮੈਨੂੰ ਅਜਿਹਾ ਕਰਨ ਵੀ ਤਾਂ ਦਿਉ । ਤੁਹਾਨੂੰ ਕੀ ਪਤਾ ਜਦ ਸੋਚਦੀ ਹਾਂ ਕਿ ਉਥੇ ਫਿਰ ਜਾਣ ਨਾਲ ਕਿਸ ਤਰ੍ਹਾਂ ਦੀ ਕਠਨ ਸਥਿਤੀ ਦਾ ਸਾਹਮਣਾ ਕਰਨਾ ਪਵੇਗਾ, ਤਾਂ ਮਨ ਕਿੰਨਾ ਉਦਾਸ ਹੋ ਜਾਂਦਾ ਹੈ । ਇਸ ਨਾਲੋਂ ਤਾਂ ਮਰ ਜਾਣਾ ਕਿਨਾ ਆਸਾਨ ਹੈ ।"

"ਹਾਂ ! ਤਾਂ ਫਿਰ ਉਹੀ ਗੱਲ ? ਤੇਰੇ ਇਸ ਭਰਾ ਦੇ ਹੁੰਦੇ ਹੋਏ ਵੀ ਤੇਰੀ ਇਹ

ਚਿੰਤਾ ਖ਼ਤਮ ਨਹੀਂ ਹੁੰਦੀ ? ਪਾਗਲ, ਹੁਣ ਘਰ ਵਸਾਉਣ ਬਾਰੇ ਸੋਚ, ਇਕ ਨਵੀਂ ਜ਼ਿੰਦਗੀ ਸ਼ੁਰੂ ਕਰਨ ਬਾਰੇ ਸੋਚ। ਜਦ ਦੋ-ਦੋ ਤੇਰੀ ਖ਼ਾਤਰ ਜਾਨ ਨਿਛਾਵਰ ਕਰਨ ਨੂੰ ਤਿਆਰ ਹਨ. ਤਾਂ ਕਿਸ ਦੀ ਹਿੰਮਤ ਹੈ, ਜੋ ਤੈਨੂੰ ਕੁਝ ਕਹਿ ਸਕੇ ? ਤੈਨੂੰ ਵੀ ਹਿੰਮਤ ਤੋਂ ਕੰਮ ਲੈਣਾ ਚਾਹੀਦਾ ਹੈ। ਹਿੰਮਤ ਤੋਂ ਬਗ਼ੈਰ ਇਨ੍ਹਾਂ ਰੀਤੀ-ਰਿਵਾਜਾਂ ਨੂੰ ਤੋੜਨਾ ਬਹੁਤ ਮੁਸ਼ਕਲ ਹੈ ?"

"ਤੁਸੀਂ ਮੈਨੂੰ ਅਜੀਬ ਬੰਧਨ ਵਿਚ ਬੰਨ੍ਹ ਦਿੱਤਾ ਹੈ !"

"ਹਾਂ, ਜੇ ਬੰਧਨ ਨਾ ਹੁੰਦਾ ਤਾਂ ਆਦਮੀ ਕਿਸ ਲਈ ਜੀਊਂਦਾ ? ਬਚਪਨ ਵਿਚ ਹੀਰਾਮਨ ਸੁੱਗੇ ਦੀ ਇਕ ਕਹਾਣੀ ਸੁਣੀ ਸੀ। ਮੇਰੇ ਵਰਗਾ ਹੀ ਇਕ ਦੇਵ ਸੀ। ਉਸ ਦਾ ਮਨ ਹੀਰਾਮਨ ਸੁੱਗੇ ਵਿਚ ਵੱਸ ਗਿਆ ਸੀ। ਜਦ ਹੀਰਾਮਨ ਦੀ ਮੌਤ ਹੋਈ, ਤਾਂ ਉਹ ਦੇਵ ਵੀ ਮਰ ਗਿਆ। ਇਸ ਤਰ੍ਹਾਂ ਲੱਗਦਾ ਹੈ ਕਿ ਜਿਸ ਦਿਨ ਤੂੰ ਮਰੇਂਗੀ, ਉਸ ਦਿਨ ਮੈਂ ਵੀ ਮਰ ਜਾਵਾਂਗਾ।"

"ਭਰਾ ਜੀ !" ਭਾਬੀ ਚੀਖੀ, "ਅਜਿਹੀ ਗੱਲ ਫਿਰ ਜ਼ਬਾਨ ਤੇ ਨਾ ਲਿਆਉਣਾ !"

"ਤਾਂ, ਤੂੰ ਵੀ ਮੁੜ ਕੇ ਅਜਿਹੀ ਗੱਲ ਨਾ ਕਰੀਂ, ਸਮਝ ਗਈ ?" ਕਹਿੰਦਿਆਂ-ਕਹਿੰਦਿਆਂ ਮਟਰੂ ਦੀਆਂ ਅੱਖਾਂ ਵਿਚ ਅੱਥਰੂ ਆ ਗਏ—"ਜ਼ਿੰਦਗੀ ਜੀਉਣ ਲਈ ਹੈ, ਪ੍ਰਸਥਿਤੀਆਂ ਨਾਲ ਜੂਝ ਕੇ ਜੀਣ ਦਾ ਨਾਂ ਹੀ ਜ਼ਿੰਦਗੀ ਹੈ। ਮਨ ਛੋਟਾ ਕਰ ਕੇ ਇਸ ਦੁਨੀਆ ਵਿਚ ਜੀਵਨ ਬਤੀਤ ਕਰਨਾ ਔਖਾ ਹੈ।"

"ਮੈਂ ਵੀ ਮਰਦ ਹੁੰਦੀ..."

"ਨਹੀਂ, ਔਰਤ ਹੋ ਕੇ ਵੀ ਕਰ, ਤਾਂ ਫਿਰ ਮੈਂ ਤਾਰੀਫ਼ ਦਾ ਢੰਡੋਰਾ ਪਿੱਟ ਕੇ ਲੋਕਾਂ ਨੂੰ ਕਹਿ ਸਕਾਂ ਕਿ ਮੇਰੀ ਇਕ ਭੈਣ ਹੈ, ਜੋ ਹਿੰਮਤ ਕਰਕੇ ਮਰਦਾਂ ਨਾਲੋਂ ਵੀ ਵੱਧ ਦਲੇਰ ਹੈ।"

"ਤੇਰੇ ਕੋਲ ਰਹਿ ਕੇ ਇਥੇ ਕੋਈ ਡਰ-ਭੈਅ ਨਹੀਂ ਹੈ।"

ਗੰਗਾ ਮਾਂ ਦੀ ਛਾਇਆ ਵਿਚ ਆ ਕੇ ਸਾਰੇ ਡਰ ਦੂਰ ਹੋ ਜਾਂਦੇ ਹਨ। ਇਥੋਂ ਦੀ ਮਿੱਟੀ ਅਤੇ ਹਵਾ ਹੀ ਅਜਿਹੀ ਹੈ। ਲਖਨਾ ਦੀ ਮਾਂ ਵੀ ਪਹਿਲਾਂ ਬਹੁਤ ਡਰਦੀ ਸੀ, ਪਰ ਜਦੋਂ ਤੋਂ ਉਹ ਇਥੇ ਰਹਿਣ ਲੱਗੀ ਹੈ, ਉਸ ਦੇ ਸਭ ਡਰ ਦੂਰ ਹੋ ਗਏ ਹਨ। ਹੁਣ ਤੂੰ ਦੇਖਦੀ ਹੀ ਹੈਂ ਕਿ ਕਿਸ ਤਰ੍ਹਾਂ ਨਿਡਰ ਹੋ ਕੇ ਰਹਿੰਦੀ ਹੈ।"

"ਹਾਂ. ਤੁਸੀਂ ਵੀ ਮੇਰੇ ਨਾਲ ਉਥੇ ਕੁਝ ਦਿਨਾਂ ਲਈ ਚਲੋਗੇ ਨਾ ?"

"ਕਿਉਂ ? ਗੋਪੀ ਤੇ ਭਰੋਸਾ ਨਹੀਂ ?"

"ਹੈ, ਪਰ ਓਨਾ ਨਹੀਂ। ਤੇਰੇ ਤੇ ਜਿੰਨਾ ਵਿਸ਼ਵਾਸ ਹੈ, ਓਨਾ ਉਸ 'ਤੇ ਨਹੀਂ।"

"ਲਖਨਾ ਦੀ ਮਾਂ !"' ਮਟਰੂ ਨੇ ਆਵਾਜ਼ ਦੇ ਕੇ ਕਿਹਾ' "ਸੁਣਿਆ, ਇਸ ਨੇ ਕੀ ਕਿਹਾ। ਇਹ ਤਾਂ ਤੇਰੀ ਸੌਂਕਣ ਬਣ ਗਈ ਲੱਗਦੀ ਹੈ।"

ਲਖਨਾ ਦੀ ਮਾਂ ਇਕ ਪਾਸੇ ਦੁੱਧ ਰਿੜਕ ਕੇ ਮੱਖਣ ਕੱਢ ਰਹੀ ਸੀ। ਹੱਸ ਕੇ ਉਥੋਂ ਹੀ ਬੋਲੀ, "ਅਜਿਹੀ ਸੌਂਕਣ ਮਿਲੇ ਤਾਂ ਗਲੇ ਦੀ ਮਾਲਾ ਬਣਾ ਕੇ ਪਹਿਨਾਂ। ਭੈਣ, ਲੈ, ਇਹ ਮਿੱਠੀ ਲੱਸੀ ਤਾਂ ਭਰਾ ਨੂੰ ਦੇ, ਕਿਤੇ ਬਿਨਾ ਪੀਤੇ ਹੀ ਨਾ ਚਲਾ ਜਾਵੇ। ਅੱਜ ਕੱਲ੍ਹ ਇਸ ਨੂੰ ਕਿਸੇ ਗੱਲ ਦੀ ਸੁਧ ਹੀ ਨਹੀਂ ਹੈ।"

ਭਾਬੀ ਦੇ ਹੱਥੋਂ ਮਿੱਠੀ ਲੱਸੀ ਦਾ ਗਿਲਾਸ ਲੈ ਕੇ, ਗ਼ਟ ਗ਼ਟ ਪੀ ਕੇ ਮਟਰੂ ਨੇ ਕਿਹਾ, "ਚੰਗਾ, ਤਾਂ ਮੈਂ ਚਲਦਾ ਹਾਂ, ਥੋੜ੍ਹੀ ਬਹੁਤ ਤਿਆਰੀ ਤਾਂ ਕਰਨੀ ਹੀ ਪਵੇਗੀ। ਲਗਨ ਵਿਚ 20-25 ਦਿਨ ਹੀ ਤਾਂ ਰਹਿ ਗਏ ਹਨ। ਪੂਜਨ ਨੂੰ ਅੱਜ ਸ਼ਹਿਰ ਭੇਜਣਾ ਹੈ।" ਅਤੇ ਉਹ "ਐ ਗੰਗਾ ਮਾਂ, ਤੈਨੂੰ ਚੁੰਨੀ ਚੜ੍ਹਾਵਾਂ..." ਗੁਣਗੁਣਾਉਂਦਾ ਹੋਇਆ ਬਾਹਰ ਚਲਾ ਗਿਆ।

ਗੰਗਾ ਮਾਂ ਦਾ ਆਂਚਲ ਧਾਨ ਦੀ ਫ਼ਸਲ ਨਾਲ ਲਹਿਰਾ ਰਿਹਾ ਸੀ। ਧਾਨ ਦੀ ਫ਼ਸਲ ਦੇਖ ਕੇ ਕਿਸਾਨ ਖ਼ੁਸ਼ ਹੁੰਦੇ। ਧਾਨ ਦੀ ਜ਼ਬਰਦਸਤ ਫ਼ਸਲ ਹੋਈ। ਰਬੀਅ ਨਾ ਬੀਜਣ ਦਾ ਹੁਣ ਉਨ੍ਹਾਂ ਨੂੰ ਰਤਾ ਭਰ ਅਫ਼ਸੋਸ ਨਹੀਂ ਸੀ। ਉਸ ਨਾਲੋਂ ਕਿਤੇ ਵੱਧ ਧਾਨ ਦੀ ਫ਼ਸਲ ਹੋਵੇਗੀ। ਗੰਗਾ ਮਾਂ ਦੀ ਲੀਲਾ ਦਾ ਅੰਤ ਨਹੀਂ ਹੈ। ਉਸ ਦੇ ਆਂਚਲ ਵਿਚ ਕੀ-ਕੀ ਭਰਿਆ ਪਿਆ ਹੈ, ਇਸ ਦਾ ਅੰਦਾਜ਼ਾ ਕੌਣ ਲਾ ਸਕਦਾ ਹੈ? ਜੋ ਜਿੰਨੀ ਸੇਵਾ ਇਸ ਧਰਤੀ ਦੀ ਕਰਦਾ ਹੈ, ਗੰਗਾ ਮਾਂ ਉਸ ਨੂੰ ਓਨਾ ਹੀ ਫਲ ਦਿੰਦੀ ਹੈ। ਮਿਹਨਤ ਵੀ ਕਦੀ ਅਕਾਰਥ ਜਾਂਦੀ ਹੈ?

ਪੂਜਨ ਨੇ ਸ਼ਹਿਰੋਂ ਆ ਕੇ ਆਪਣੀ ਗੰਢੜੀ ਭੈਣ ਅੱਗੇ ਰੱਖ ਦਿੱਤੀ। ਉਹ ਚੌਂਕੇ ਵਿਚ ਬੈਠੀ ਮਟਰੂ ਨੂੰ ਖਾਣਾ ਖੁਆ ਰਹੀ ਸੀ। ਭਾਬੀ ਇਕ ਪਾਸੇ ਬੈਠ ਕੇ ਛੱਜ ਨਾਲ ਕਣਕ ਛੱਟ ਰਹੀ ਸੀ।

ਮਟਰੂ ਨੇ ਅਖ਼ੀਰਲੀ ਬੁਰਕੀ ਮੂੰਹ ਵਿਚ ਪਾਉਂਦਿਆਂ ਔਰਤ ਨੂੰ ਕਿਹਾ, "ਖੋਲ੍ਹ ਕੇ ਤਾਂ ਦੇਖ, ਇਸ ਵਿਚ ਕੀ-ਕੀ ਹੈ?" ਫਿਰ ਭਾਬੀ ਵਲ ਮੂੰਹ ਕਰ ਕੇ ਬੋਲਿਆ, "ਤੂੰ ਵੀ ਆ। ਨਹੀਂ ਤਾਂ ਤੇਰੀ ਭਾਬੀ ਇਕੱਲੀ ਹੀ ਸਭ ਹਥਿਆ ਲਵੇਗੀ।"

ਭਾਬੀ ਆ ਕੇ ਖੜੀ ਹੋ ਗਈ, ਤਾਂ ਲਖਨਾ ਦੀ ਮਾਂ ਨੇ ਗੰਢੜੀ ਖੋਲ੍ਹੀ। ਚਾਂਦੀ ਦੇ ਗਹਿਣੇ ਦੇਖ ਕੇ ਉਹ ਦੋਵੇਂ ਬਹੁਤ ਖ਼ੁਸ਼ ਹੋਈਆਂ। ਲਖਨਾ ਦੀ ਮਾਂ ਦਾ ਚਿਹਰਾ ਖ਼ੁਸ਼ੀ ਨਾਲ ਖਿੜ ਗਿਆ। ਉਹ ਇਕ-ਇਕ ਗਹਿਣੇ ਨੂੰ ਹੱਥ ਵਿਚ ਲੈ ਕੇ ਦੇਖਣ ਲੱਗੀ। ਭਾਬੀ ਵੀ ਝੁੱਕ ਕੇ ਖ਼ੁਸ਼ੀ ਨਾਲ ਦੇਖਣ ਲੱਗੀ।

ਕੜਾ, ਚੂੜਾ, ਹੰਸਲੀ, ਬਾਜ਼ੂਬੰਦ, ਹਲਕਾ...ਹਰ ਇਕ ਦਾ ਇਕ-ਇਕ ਜੋੜਾ। ਲਖਨਾ ਦੀ ਮਾਂ ਨੇ ਪੁੱਛਿਆ, "ਏਨੇ ਜੋੜੇ ਕਿਉਂ ਮੰਗਵਾਏ?"

"ਕਿਉਂ?" ਮਟਰੂ ਬੋਲਿਆ, "ਸਾਡੇ ਘਰ ਦੋ ਪਹਿਨਣ ਵਾਲੀਆਂ ਹਨ ਨਾ?"

"ਭਰਾ ਜੀ!" ਭਾਬੀ ਨੇ ਉੱਚੀ ਆਵਾਜ਼ ਵਿਚ ਕਿਹਾ, "ਮੇਰੇ ਲਈ ਤੂੰ ਕਿਉਂ ਮੰਗਵਾਏ?"

"ਕਿਉਂ, ਭਰਾ ਦੇ ਘਰੋਂ ਗਹਿਣਿਆਂ ਤੋਂ ਬਗ਼ੈਰ ਹੀ ਸਹੁਰੇ ਘਰ ਜਾਏਂਗੀ? ਕੋਈ ਦੇਖੇਗਾ, ਤਾਂ ਕੀ ਕਹੇਗਾ? ਪਗਲੀ, ਇਹ ਤੂੰ ਕਿਉਂ ਨਹੀਂ ਸਮਝਦੀ ਕਿ ਮੇਰੀ ਕੋਈ ਲੜਕੀ ਨਹੀਂ ਹੈ ਅਤੇ ਹੁਣ..." ਤਿਰਛੀ ਨਜ਼ਰ ਨਾਲ ਆਪਣੀ ਔਰਤ ਵਲ ਦੇਖ ਕੇ ਬੋਲਿਆ, "ਹੋਣ ਦੀ ਕੋਈ ਉਮੀਦ ਵੀ ਨਹੀਂ। ਤੇਰੇ ਨਾਲ ਹੀ ਧੀ ਦੀ ਇੱਛਾ ਵੀ ਪੂਰੀ ਕਰਨੀ ਹੈ। ਇਸ ਨੂੰ ਪਤਾ ਨਹੀਂ ਕਿੰਨੀ ਵਾਰ ਗਹਿਣਿਆਂ ਲਈ ਕਿਹਾ ਸੀ। ਅੱਜ ਤੇਰੇ ਹੀ ਭਾਗਾਂ ਨਾਲ, ਇਸ ਲਈ ਵੀ ਆ ਗਏ। ਪਸੰਦ ਹਨ ਨਾ?"

ਇਸ ਸਮੇਂ ਬਾਹਰ ਤੋਂ ਇਕ ਕਿਸਾਨ ਨੇ ਆ ਕੇ ਕਿਹਾ, "ਪਹਿਲਵਾਨ ਭਰਾਵਾ, ਫੂਲਚਨ ਗ੍ਰਿਫ਼ਤਾਰ ਹੋ ਗਿਆ। ਬਾਹਰ ਖ਼ਬਰ ਦੇਣ ਲਈ ਇਕ ਆਦਮੀ ਆਇਆ ਹੈ। ਕਹਿੰਦਾ ਹੈ..."

ਖਾਣਾ ਵਿਚੇ ਹੀ ਛੱਡ ਕੇ ਮਟਰੂ ਬਾਹਰ ਨਿਕਲ ਗਿਆ। ਬਾਹਰ ਬਹੁਤ ਸਾਰੇ ਕਿਸਾਨ ਇਕੱਠੇ ਹੋ ਗਏ ਸਨ। ਸਭ ਦੇ ਚਿਹਰੇ ਪ੍ਰੇਸ਼ਾਨ ਸਨ। ਪੁੱਛਣ ਤੇ ਖ਼ਬਰ ਦੇਣ ਵਾਲੇ ਨੇ ਕਿਹਾ, "ਫੂਲਚਨ ਦੇ ਪਿਤਾ ਨੇ ਕਿਸ਼ਤੀ ਰਾਹੀਂ ਖ਼ਬਰ ਭੇਜੀ ਹੈ ਕਿ ਫੂਲਚਨ ਅੱਜ ਦੁਪਹਿਰੇ ਪਿੰਡ ਆਉਣ ਤੇ ਗ੍ਰਿਫ਼ਤਾਰ ਕਰ ਲਿਆ ਗਿਆ। ਆਪਣੀ ਬੀਮਾਰ ਮਾਂ ਨੂੰ ਦੇਖਣ ਲਈ ਉਹ ਅੱਜ ਸਵੇਰੇ ਹੀ ਘਰ ਗਿਆ ਸੀ। ਦੁਪਹਿਰ ਨੂੰ ਦਸ ਪੁਲਸ ਵਾਲੇ ਉਸ ਨੂੰ ਗ੍ਰਿਫ਼ਤਾਰ ਕਰ ਕੇ ਲੈ ਗਏ। ਪੁਲਸ ਵਾਲੇ ਹੋਰ ਲੋਕਾਂ ਨੂੰ ਵੀ ਲੱਭ ਰਹੇ ਹਨ। ਕਹਿ ਰਹੇ ਸਨ ਕਿ ਦੀਯਰ ਦੇ ਮਾਮਲੇ ਕਾਰਨ ਸੌ ਆਦਮੀਆਂ ਦੇ ਵਾਰੰਟ ਹਨ। ਜ਼ਿਮੀਂਦਾਰਾਂ ਨੇ ਫ਼ੌਜਦਾਰੀ ਦਾ ਮੁਕੱਦਮਾ ਦਰਜ ਕਰਾਇਆ ਹੈ।"

ਇਹ ਖ਼ਬਰ ਸੁਣ ਕੇ ਸੱਨਾਟਾ ਛਾ ਗਿਆ। ਜ਼ਿਮੀਂਦਾਰ ਕੁਝ ਕਰਨ ਵਾਲੇ ਹਨ, ਇਹ ਸਭ ਨੂੰ ਪਤਾ ਸੀ। ਪਰ ਅਚਾਨਕ ਇਸ ਤਰ੍ਹਾਂ ਵਾਰੰਟ ਜਾਰੀ ਹੋ ਜਾਣਗੇ, ਇਸ ਦੀ ਕਿਸੇ ਨੂੰ ਉਮੀਦ ਨਹੀਂ ਸੀ। ਸੋਚ ਕੇ ਮਟਰੂ ਨੇ ਕਿਹਾ, "ਸਾਰੀਆਂ ਕਿਸ਼ਤੀਆਂ ਇਧਰ ਮੰਗਵਾ ਲਵੋ। ਓਧਰਲੇ ਕੰਢੇ 'ਤੇ ਇਕ ਵੀ ਕਿਸ਼ਤੀ ਨਾ ਰਹੇ ਅਤੇ ਇਧਰ ਉਸ ਪਾਰ ਜਾਣ ਵਾਲੀਆਂ ਕਿਸ਼ਤੀਆਂ ਨੂੰ ਵੀ ਤਿਆਰ ਰੱਖੋ। ਸਭ ਨੂੰ ਕਹਿ ਦੇਵੋ ਕਿ ਕੋਈ ਪਿੰਡ ਨਾ ਜਾਵੇ। ਲਾਠੀਆਂ ਤਿਆਰ ਰੱਖੋ। ਸਭ ਨੂੰ ਹੁਸ਼ਿਆਰ ਰਹਿਣ ਲਈ ਕਹਿ ਦੇਵੋ। ਇਕ ਕਿਸ਼ਤੀ ਸਿਸਵਨ ਘਾਟ ਦੇ ਸਾਹਮਣੇ ਓਧਰੋਂ ਖ਼ਬਰ ਲਿਆਉਣ ਲਈ ਭੇਜ ਦੇਵੋ। ਹਾਂ, ਫੂਲਚਨ ਦੇ ਬਾਲ-ਬੱਚੇ ਕਿਥੇ ਹਨ?"

"ਇਥੇ ਹੀ ਆਪਣੀ ਝੌਂਪੜੀ ਵਿਚ ਹਨ। ਸਾਰੇ ਬੱਚੇ ਰੋ ਰਹੇ ਹਨ।" ਇਕ ਵਿਅਕਤੀ ਨੇ ਦੱਸਿਆ।

"ਚਲੋ, ਉਨ੍ਹਾਂ ਨੂੰ ਸੰਭਾਲੋ," ਮਟਰੂ ਅੱਗੇ ਵੱਧਦਾ ਹੋਇਆ ਬੋਲਿਆ, "ਸਿਸਵਨ ਘਾਟ ਕੌਣ ਜਾ ਰਿਹਾ ਹੈ? ਕਿਸੇ ਹੁਸ਼ਿਆਰ ਆਦਮੀ ਨੂੰ ਜਾਣਾ ਚਾਹੀਦਾ ਹੈ। ਪਿੰਡਾਂ ਵਿਚ ਆਪਣੇ ਆਦਮੀਆਂ ਨੂੰ ਵੀ ਤਿਆਰ ਰਹਿਣ ਲਈ ਕਹਿਣਾ ਹੋਵੇਗਾ। ਇਹ ਜ਼ਿਮੀਂਦਾਰ ਹੁਣ ਖ਼ੂਨ-ਖ਼ਰਾਬੇ 'ਤੇ ਉਤਰ ਆਏ ਹਨ।"

## 17

ਦੂਜੇ ਦਿਨ ਝੱਟਪਟ ਇਕ-ਇਕ ਕਰ ਕੇ ਸਭ ਝੌਂਪੜੀਆਂ ਉਠਾ ਕੇ ਨੇੜੇ ਦੇ ਜੰਗਲ ਵਿਚ ਖੜੀਆਂ ਕਰ ਦਿੱਤੀਆਂ ਗਈਆਂ। ਕੰਢਿਆਂ ਤੇ ਜਵਾਨਾਂ ਦਾ ਪਹਿਰਾ ਲਾ ਦਿੱਤਾ ਗਿਆ। ਇਹ ਖ਼ਬਰ ਮਿਲਦੀ ਰਹੀ ਕਿ ਪੁਲਸ ਵਾਲੇ ਰੋਜ਼ ਪਿੰਡ ਦਾ ਇਕ ਚੱਕਰ ਲਾਉਂਦੇ ਹਨ, ਪਰ ਦੀਯਰ ਦੇ ਕਿਸਾਨਾਂ ਨੂੰ ਇਹ ਪਤਾ ਸੀ ਕਿ ਜਦ ਤਕ ਅਸੀਂ ਇਥੇ

ਹਾਂ, ਕੋਈ ਸਾਡਾ ਵਾਲ ਵਿੰਗਾ ਨਹੀਂ ਕਰ ਸਕਦਾ। ਇਸ ਕਿਲ੍ਹੇ ਵਿਚ ਆ ਕੇ ਕੋਈ ਦੁਸ਼ਮਣ ਆਪਣੀ ਜਾਨ ਬਚਾ ਕੇ ਨਹੀਂ ਜਾ ਸਕਦਾ। ਸਭ ਚੁਕੰਨੇ ਹੋ ਗਏ ਸਨ। ਕੋਈ ਆਪਣੇ ਤਿਰਵਾਹੀ ਦੇ ਪਿੰਡ ਨਹੀਂ ਜਾਂਦਾ ਸੀ। ਜ਼ਰੂਰਤ ਦੀਆਂ ਚੀਜ਼ਾਂ ਇਧਰੋਂ ਪਾਰ ਲੰਘਾ ਕੇ ਬਿਹਾਰ ਦੇ ਪਿੰਡ ਵਿਚੋਂ ਲਿਆਈਆਂ ਜਾਂਦੀਆਂ ਸਨ। ਇਕ ਪਾਸੇ ਤੋਂ ਜੀਵਨ ਦੀ ਡੋਰ ਕੱਟ ਕੇ ਦੂਜੇ ਪਾਸੇ ਜਾ ਜੁੜੀ ਹੈ। ਸਾਰਾ ਕੁਝ ਆਮ ਵਾਂਗ ਚਲ ਰਿਹਾ ਹੈ। ਕੋਈ ਗ਼ਮ ਨਹੀਂ। ਨਦੀ ਪਹਿਲਾਂ ਵਾਂਗ ਹੀ ਵਹਿ ਰਹੀ ਹੈ। ਧਾਨ ਦੀ ਫ਼ਸਲ ਲਹਿਰਾ ਰਹੀ ਹੈ। ਹਵਾ ਪਹਿਲਾਂ ਵਾਂਗ ਹੀ ਚਲ ਰਹੀ ਹੈ।

ਪਰ ਇਧਰ ਮਟਰੂ ਪ੍ਰੇਸ਼ਾਨ ਹੈ। ਜ਼ਿੰਦਗੀ ਵਿਚ ਕਦੀ ਵੀ ਪ੍ਰੇਸ਼ਾਨ ਨਾ ਹੋਣ ਵਾਲਾ ਮਟਰੂ ਅੱਜ ਪ੍ਰੇਸ਼ਾਨ ਹੈ। ਭੈਣ ਦਾ ਵਿਆਹ ਹੈ। ਕਿਤੇ ਮੌਕੇ ਤੇ ਆ ਕੇ ਵਿਘਨ ਨਾ ਪੈ ਜਾਵੇ। ਫਿਰ ਆਪਣੀ ਹੀਰਾਮਨ ਨੂੰ ਕਿਹੜਾ ਮੂੰਹ ਦਿਖਾਏਗਾ। ਅੱਜ ਕੱਲ੍ਹ ਗੰਗਾ ਮਾਂ 'ਤੇ ਉਸ ਦਾ ਭਰੋਸਾ ਬਹੁਤ ਵੱਧ ਗਿਆ ਹੈ। ਹਰ ਪਲ ਉਸ ਦੇ ਮੂੰਹ ਵਿਚੋਂ ਇਹੀ ਨਿਕਲਦਾ ਹੈ, "ਮੇਰੀ ਮਾਂ! ਇਹ ਕਿਸ਼ਤੀ ਪਾਰ ਲਾ ਦੇ। ਮੇਰੀ ਮਾਂ..."

ਧੀ-ਭੈਣ ਦਾ ਭਾਰ ਕੀ ਹੁੰਦਾ ਹੈ, ਅੱਜ ਉਸ ਨੂੰ ਇਸ ਦਾ ਪਤਾ ਲੱਗਾ ਹੈ। ਉਸ ਨੂੰ ਨਾ ਖਾਣਾ ਤੇ ਨਾ ਹੀ ਪੀਣਾ ਚੰਗਾ ਲੱਗਦਾ ਹੈ। ਔਰਤ ਅਤੇ ਭਾਬੀ ਦੇ ਪੁੱਛਣ ਤੇ ਰੋਣਹਾਕਾ ਮੂੰਹ ਬਣਾ ਕੇ ਕਹਿੰਦਾ ਹੈ, "ਦਿਲ ਨਹੀਂ ਕਰਦਾ। ਸੋਚਦਾ ਹਾਂ ਭੈਣ ਚਲੀ ਜਾਵੇਗੀ, ਤਾਂ ਮੇਰੀ ਇਹ ਝੌਂਪੜੀ ਕਿੰਨੀ ਉਦਾਸ ਹੋ ਜਾਵੇਗੀ।"

"ਤਾਂ ਨਾ ਜਾਣ ਦੇ। ਰੋਕ ਲੈ।" ਔਰਤ ਮਖ਼ੌਲ ਨਾਲ ਕਹਿੰਦੀ ਹੈ।

"ਕੀ ਦੱਸਾਂ? 'ਰਘੂ ਕੁਲ ਰੀਤ ਸਦਾ ਚਲੀ ਆਈ..." ਅਤੇ ਗੁਣਗੁਣਾਉਂਦਾ ਹੋਇਆ ਉਹ ਉਥੋਂ ਹੱਟ ਜਾਂਦਾ ਹੈ। ਬਾਹਰ ਜਾ ਕੇ ਫਿਰ ਉਹੀ ਅਰਦਾਸ ਕਰਦਾ ਹੈ, "ਮੇਰੀ ਮਾਂ! ਇਹ ਕਿਸ਼ਤੀ ਪਾਰ ਲਾ ਦੇ। ਮੇਰੀ ਮਾਂ..." ਮਾਂ ਨੇ ਜਿਵੇਂ ਪੁੱਤਰ ਦੀ ਪੁਕਾਰ ਸੁਣ ਲਈ ਸੀ। ਬਿਨਾ ਵਿਘਨ ਦੇ ਉਹ ਦਿਨ ਆ ਗਿਆ। ਸ਼ਾਮ ਨੂੰ ਸਿਸਵਨ ਘਾਟ 'ਤੇ ਬਰਾਤ ਆ ਪਹੁੰਚੀ। ਨਾਈ, ਪੰਡਤ, ਲਾੜਾ ਅਤੇ ਪੰਜ ਬਰਾਤੀ। ਨਾ ਵਾਜਾ, ਨਾ ਗਾਜਾ। ਜਿਵੇਂ ਪਾਰ ਉਤਰਨ ਵਾਲੇ ਰਾਹੀ ਹੋਣ।

ਫਿਰ ਵੀ ਉਸ ਦਿਨ ਸਾਰੀ ਰਾਤ ਸਰਕੰਡੇ ਦੇ ਜੰਗਲ ਵਿਚ ਹਵਾ ਸ਼ਹਿਨਾਈ ਵਜਾਉਂਦੀ ਰਹੀ। ਗੰਗਾ ਮਾਂ ਦੀਆਂ ਲਹਿਰਾਂ ਕਿਸਾਨਾਂ ਦੀਆਂ ਔਰਤਾਂ ਦੇ ਗਲਾਂ ਨਾਲ ਗਲ ਮਿਲਾ ਕੇ ਸਾਰੀ ਰਾਤ ਗੀਤ ਗਾਉਂਦੀਆਂ ਰਹੀਆਂ। ਕਿਸਾਨ ਖ਼ੁਸ਼ ਸਨ। ਸਾਰੀ ਰਾਤ ਟਪ-ਟਪ ਕਰ ਕੇ ਤ੍ਰੇਲ ਦੀਆਂ ਬੂੰਦਾਂ ਪੈਂਦੀਆਂ ਰਹੀਆਂ।

ਜੰਗਲ ਦੀਆਂ ਚਿੜੀਆਂ ਅਤੇ ਨਦੀ ਦੇ ਵੱਡੇ-ਵੱਡੇ ਪੰਛੀਆਂ ਨੇ ਮਿਲ ਕੇ ਜਦ ਪ੍ਰਭਾਤੀ ਸ਼ੁਰੂ ਕੀਤੀ, ਤਾਂ ਵਿਦਾਈ ਦੀਆਂ ਤਿਆਰੀਆਂ ਹੋਣ ਲੱਗ ਪਈਆਂ।

ਦੁਲਹਨ ਲਖਨਾ ਦੀ ਮਾਂ ਦੇ ਗਲੇ ਲੱਗ ਕੇ ਉਸ ਤਰ੍ਹਾਂ ਹੀ ਰੋਈ, ਜਿਸ ਤਰ੍ਹਾਂ ਉਹ ਇਕ ਦਿਨ ਆਪਣੀ ਮਾਂ ਦੇ ਗਲੇ ਲੱਗ ਕੇ ਰੋਈ ਸੀ। ਲਖਨਾ ਅਤੇ ਛੋਟੇ ਬੱਚੇ ਵੀ ਗਲ ਲੱਗ ਕੇ ਮਿਲੇ। ਫਿਰ ਪੂਜਨ ਮਿਲਿਆ। ਮਟਰੂ ਇੰਤਜ਼ਾਮ ਲਈ ਇਧਰ ਉਧਰ ਕਾਹਲੀ ਨਾਲ ਆ ਜਾ ਰਿਹਾ ਸੀ। ਪਤਾ ਨਹੀਂ ਉਸ ਨੂੰ ਕਿਉਂ ਘਬਰਾਹਟ ਜਿਹੀ ਹੋ ਰਹੀ ਸੀ। ਭੈਣ ਉਸ ਦੇ ਪੈਰ ਫੜ ਕੇ ਰੋਏਗੀ, ਤਾਂ ਉਹ ਕੀ ਕਰੇਗਾ, ਉਸ ਦੀ

ਸਮਝ ਵਿਚ ਨਹੀਂ ਸੀ ਆ ਰਿਹਾ ।

ਆਖ਼ਰ ਸਵਾਰੀ ਦਰਵਾਜ਼ੇ 'ਤੇ ਆ ਢੁੱਕੀ । ਵਿਦਾਈ ਦੀ ਘੜੀ ਆ ਗਈ ਸੀ । ਭੈਣ ਆਪਣੇ ਭਰਾ ਨੂੰ ਮਿਲਣ ਦਾ ਇੰਤਜ਼ਾਰ ਕਰ ਰਹੀ ਹੈ । ਹੁਣ ਨੱਸ ਕੇ ਕਿਥੇ ਜਾ ਸਕਦਾ ਹੈ ?

ਦ੍ਰਿੜ੍ਹ ਇਰਾਦਾ ਕਰ ਕੇ ਉਹ ਖੜਾ ਹੋ ਗਿਆ । ਦੁਲਹਨ ਪੈਰ ਫੜ ਕੇ ਰੋਣ ਲੱਗੀ । ਲਖਨਾ ਦੀ ਮਾਂ ਨੇ ਉਸ ਨੂੰ ਉਠਾਉਣ ਦੀ ਬਹੁਤ ਕੋਸ਼ਿਸ਼ ਕੀਤੀ, ਪਰ ਉਹ ਪੈਰ ਨਹੀਂ ਛੱਡ ਰਹੀ ਸੀ । ਮਟਰੂ ਬੁੱਤ ਬਣ ਕੇ ਖੜਾ ਸੀ । ਉਸ ਦੇ ਦਿਲ ਦੇ ਦਰਦ ਨੂੰ ਕੌਣ ਜਾਣ ਸਕਦਾ ਸੀ ?

ਅਖ਼ੀਰ ਜਦੋਂ ਉਹ ਉਸ ਨੂੰ ਉਠਾਉਣ ਲਈ ਝੁਕਿਆ ਤਾਂ ਉਸ ਦੇ ਅੱਥਰੂ ਨਿਕਲ ਗਏ । ਉਸ ਦੀਆਂ ਬਾਹਾਂ ਵਿਚ ਖੜੀ, ਉਸ ਦੇ ਮੋਢੇ ਤੇ ਸਿਰ ਸੁੱਟ ਕੇ ਦੁਲਹਨ ਨੇ ਕਿਹਾ, "ਤੂੰ ਮੇਰੇ ਨਾਲ ਚਲੇਂਗਾ ਨਾ ?"

"ਭੈਣ, ਇਹ ਤੂੰ ਕੀ ਕਹਿ ਰਹੀ ਏਂ ?" ਲਖਨਾ ਦੀ ਮਾਂ ਨੇ ਚਿੰਤਾ ਵਿਚ ਕਿਹਾ, "ਇਸ ਦੇ ਨਾਂ ਵਾਰੰਟ ਹੈ ਨਾ !" ਮਟਰੂ ਨੇ ਰੋਕਣ ਦੀ ਬਹੁਤ ਕੋਸ਼ਿਸ਼ ਕੀਤੀ, ਪਰ ਉਸ ਨੇ ਕਹਿ ਹੀ ਦਿੱਤਾ ।

ਦੁਲਹਨ ਨੇ ਸਿਰ ਉਠਾ ਕੇ ਪਤਾ ਨਹੀਂ ਕਿਸ ਵਿਆਕੁਲਤਾ 'ਤੇ ਕਾਬੂ ਪਾ ਕੇ ਕਿਹਾ, "ਨਹੀਂ, ਭਰਾ ਜੀ, ਤੇਰੇ ਜਾਣ ਦੀ ਜ਼ਰੂਰਤ ਨਹੀਂ, ਪਰ ਭੈਣ ਨੂੰ ਨਾ ਭੁੱਲ ਜਾਣਾ । ਮਾਤਾ-ਪਿਤਾ, ਭਰਾ, ਸਭ ਨੂੰ ਖੋਹ ਕੇ ਤੈਨੂੰ ਪ੍ਰਾਪਤ ਕੀਤਾ ਹੈ, ਤੂੰ ਵੀ ਭੁਲਾ ਦੇਵੇਂਗਾ ਤਾਂ ਮੈਂ ਕਿਵੇਂ ਜੀਵਾਂਗੀ ?"

"ਨਹੀਂ, ਨਹੀਂ ਮੇਰੀ ਹੀਰਾਮਨ ! ਤੈਨੂੰ ਭੁਲਾ ਕੇ ਮੈਂ ਕਿਸ ਤਰ੍ਹਾਂ ਜੀ ਸਕਾਂਗਾ ? ਤੂੰ ਹਿੰਮਤ ਤੋਂ ਕੰਮ ਲੈਣਾ । ਮੈਂ..." ਉਹ ਹੋਰ ਜ਼ਿਆਦਾ ਕੁਝ ਕਹਿਣ ਤੋਂ ਅਸਮਰਥ ਸੀ ।

ਕੰਢੇ 'ਤੇ ਉਦਾਸ ਮਟਰੂ ਗੋਪੀ ਨੂੰ ਸਮਝਾਉਂਦਾ ਰਿਹਾ । ਗੋਪੀ ਨੇ ਉਸ ਨੂੰ ਵਿਸ਼ਵਾਸ ਦੁਆਇਆ ਕਿ ਫ਼ਿਕਰ ਕਰਨ ਦੀ ਕੋਈ ਗੱਲ ਨਹੀਂ ਹੈ । ਉਹ ਹਮੇਸ਼ਾਂ ਉਸ ਦੇ ਨਾਲ ਹੈ । ਪਰ ਮਟਰੂ ਨੂੰ ਸਬਰ ਕਿਥੇ ? ਉਸ ਦੇ ਕੰਨਾਂ ਵਿਚ ਤਾਂ ਉਹੀ ਗੱਲ ਗੂੰਜ ਰਹੀ ਸੀ, ਤੇਰੇ ਤੇ ਜਿੰਨਾ ਵਿਸ਼ਵਾਸ ਹੁੰਦਾ ਹੈ, ਓਨਾ ਉਸ ਤੇ ਨਹੀਂ ।'

ਕਿਸ਼ਤੀ ਚਲਦੀ ਜਾ ਰਹੀ ਹੈ । ਬਾਲ-ਬੱਚਿਆਂ, ਕਿਸਾਨਾਂ ਅਤੇ ਉਨ੍ਹਾਂ ਦੀਆਂ ਔਰਤਾਂ ਨਾਲ ਖੜਾ ਮਟਰੂ ਦੇਖ ਰਿਹਾ ਹੈ, ਉਸ ਦੀਆਂ ਉਦਾਸ ਅੱਖਾਂ ਜਿਵੇਂ ਉਸ ਪਾਰ, ਦੂਰ ਇਕ ਤੂਫ਼ਾਨ ਨੂੰ ਆਉਂਦਿਆਂ ਦੇਖ ਰਹੀਆਂ ਹੋਣ, ਜੋ ਉਸ ਦੀ ਭੈਣ ਦਾ ਸਵਾਗਤ ਕਰਨ ਵਾਲਾ ਹੈ । ਉਸ ਨੂੰ ਇਸ ਗੱਲ ਦਾ ਦੁੱਖ ਹੈ ਕਿ ਉਹ ਆਪਣੀ ਭੈਣ ਦੇ ਨਾਲ ਕਿਉਂ ਨਹੀਂ ਗਿਆ ?

ਘਰ ਆ ਕੇ ਉਦਾਸ ਮਟਰੂ ਚਟਾਈ ਤੇ ਲੰਮਾ ਪੈ ਗਿਆ । ਉਦਾਸ ਧੁੱਪ ਫੈਲ ਗਈ ਹੈ । ਦੁੱਧ ਦੇ ਮਟਕੇ ਇਕ ਪਾਸੇ ਪਏ ਹਨ । ਉਨ੍ਹਾਂ ਉਪਰ ਮੱਖੀਆਂ ਭਿਣਭਿਣਾ ਰਹੀਆਂ ਹਨ । ਥੱਕੀ ਹੋਈ ਔਰਤ ਨੂੰ ਜਿਵੇਂ ਕੋਈ ਹੋਸ਼ ਹੀ ਨਹੀਂ । ਸੱਚਮੁੱਚ ਘਰ ਕਿੰਨਾ

ਉਦਾਸ ਹੋ ਗਿਆ ਹੈ । ਮਟਰੂ ਦਾ ਦਿਲ ਉਦਾਸ ਹੈ । ਉਸ ਦਾ ਰੋਣ ਨੂੰ ਦਿਲ ਕਰ ਰਿਹਾ ਹੈ । ਉਸ ਨੂੰ ਇਕ ਹੀ ਪਛਤਾਵਾ ਹੈ ਕਿ ਉਹ ਭੈਣ ਦੇ ਨਾਲ ਕਿਉਂ ਨਹੀਂ ਗਿਆ ?

ਬਹੁਤ ਦੇਰ ਬਾਅਦ ਔਰਤ ਉਠੀ । ਇਸ ਤਰ੍ਹਾਂ ਬੈਠੇ ਰਹਿਣ ਨਾਲ ਕੰਮ ਨਹੀਂ ਚਲੇਗਾ । ਸਾਰਾ ਕੰਮ ਕਰਨ ਵਾਲਾ ਪਿਆ ਹੈ । ਮਰਦ ਦੇ ਕੋਲ ਆ ਕੇ ਉਸ ਨੇ ਕਿਹਾ, ''ਜਾਹ, ਜਾ ਕੇ ਨਹਾ ਧੋ ਲੈ । ਇਸ ਤਰ੍ਹਾਂ ਕਦੋਂ ਤਕ ਪਿਆ ਰਹੇਂਗਾ ?''

''ਨਹਾ-ਧੋ ਲਵਾਂਗਾ,'' ਮਟਰੂ ਨੇ ਕਿਹਾ, ''ਮੈਨੂੰ ਉਸ ਦੇ ਨਾਲ ਜਾਣਾ ਚਾਹੀਦਾ ਸੀ । ਪਤਾ ਨਹੀਂ ਵਿਚਾਰੀ ਉਪਰ ਕੀ ਬੀਤੇ ?''

''ਗੋਪੀ ਕੀ ਮਰਦ ਨਹੀਂ ਹੈ ?'' ਔਰਤ ਨੇ ਕਿਹਾ, ''ਸੋਚ-ਸੋਚ ਕੇ ਪ੍ਰੇਸ਼ਾਨ ਹੋ ਰਹੇ ਹੋ ! ਉਠੋ ।'' ਕਹਿ ਕੇ ਉਸ ਦੇ ਸਰੀਰ ਉਪਰਲੀ ਚਾਦਰ ਖਿੱਚਣ ਲੱਗੀ ।

''ਮਰਦ ਹੈ ਤਾਂ ਕੀ ਹੋਇਆ ? ਅਖ਼ੀਰ ਮਾਂ-ਬਾਪ ਦਾ ਲਿਹਾਜ਼ ਤਾਂ ਆਦਮੀ ਨੂੰ ਕਰਨਾ ਹੀ ਪੈਂਦਾ ਹੈ । ਮੈਨੂੰ ਡਰ ਲੱਗਦਾ ਹੈ, ਕਿਤੇ ਉਸ ਨੇ ਕਮਜ਼ੋਰੀ ਦਿਖਾਈ ਤਾਂ ਮੇਰੀ ਹੀਰਾਮਨ ਦਾ ਕੀ ਹੋਵੇਗਾ ? ਲਖਨਾ ਦੀ ਮਾਂ, ਮੈਨੂੰ ਜਾਣਾ ਚਾਹੀਦਾ ਸੀ ।

''ਜੇ ਕੁਝ ਹੋ ਗਿਆ ਤਾਂ ਖ਼ਬਰ ਤਾਂ ਮਿਲੇਗੀ ਹੀ ਨਾ । ਇਸ ਵੇਲੇ ਤਾਂ ਤੁਸੀਂ ਉਠੋ । ਦੇਖੋ, ਕਿੰਨੀ ਦੇਰ ਹੋ ਗਈ ਹੈ । ਘਰ ਦਾ ਸਾਰਾ ਕੰਮ ਉਸ ਤਰ੍ਹਾਂ ਹੀ ਪਿਆ ਹੈ ।'' ਕਹਿ ਕੇ ਅੰਦਰੋਂ ਧੋਤੀ-ਦਾਤਣ ਲਿਆ ਕੇ ਉਸ ਨੂੰ ਫੜਾ ਦਿੱਤੀ ।

ਮਟਰੂ ਉਠਿਆ ਅਤੇ ਨਦੀ ਦੇ ਕੰਢੇ ਵਲ ਤੁਰ ਪਿਆ ।

ਅੱਜ ਉਸ ਨੂੰ ਗੰਗਾ-ਸਥਾਨ ਤੇ ਉਹ ਅਨੰਦ ਨਹੀਂ ਆਇਆ । ਜ਼ਿੰਦਗੀ ਵਿਚ ਇਸ ਤਰ੍ਹਾਂ ਦਾ ਇਹ ਪਹਿਲਾ ਅਨੁਭਵ ਸੀ । ਉਸ ਨੂੰ ਲੱਗ ਰਿਹਾ ਸੀ ਕਿ ਅੱਜ ਗੰਗਾ-ਮਾਂ ਵੀ ਉਦਾਸ ਹੈ । ਉਸ ਦੀ ਧਾਰਾ ਵਿਚ ਉਹ ਜ਼ੋਰ ਨਹੀਂ, ਉਸ ਦੀਆਂ ਲਹਿਰਾਂ ਵਿਚ ਉਹ ਹਲਚਲ ਨਹੀਂ । ਕਿਤਿਓਂ ਕੋਈ ਤਾਰ ਢਿੱਲੀ ਹੋ ਗਈ ਹੈ । ਸਾਜ਼ ਬੇਸਾਜ਼ ਹੋ ਗਿਆ ਹੈ ।

'ਤੇਰੇ ਕੋਲ ਰਹਿ ਕੇ ਕੋਈ ਡਰ-ਭੈਅ ਨਹੀਂ ਲੱਗਦਾ...ਜਦ ਸੋਚਦੀ ਹਾਂ ਕਿ ਉਥੇ ਫਿਰ ਜਾਣ 'ਤੇ ਕਿਸ ਤਰ੍ਹਾਂ ਦੀ ਆਫ਼ਤ ਅਤੇ ਕਠਨ ਪ੍ਰਸਥਿਤੀਆਂ ਦਾ ਸਾਹਮਣਾ ਕਰਾਂਗੀ ਤਾਂ ਮਨ ਕਿੰਨਾ ਬੇਕਲ ਹੋ ਜਾਂਦਾ ਹੈ...ਤੁਸੀਂ ਵੀ ਮੇਰੇ ਨਾਲ ਉਥੇ ਕੁਝ ਦਿਨਾਂ ਲਈ ਚਲੋਗੇ ਨਾ ?...ਤੇਰੇ ਤੇ ਜਿੰਨਾ ਵਿਸ਼ਵਾਸ ਹੁੰਦਾ ਹੈ, ਓਨਾ ਉਸ 'ਤੇ ਨਹੀਂ...' ਮਟਰੂ ਦੇ ਮਨ ਵਿਚ ਇਹ ਗੱਲਾਂ ਗੂੰਜ ਰਹੀਆਂ ਹਨ ਅਤੇ ਉਸ ਨੂੰ ਲੱਗਦਾ ਹੈ ਕਿ ਉਸ ਨੇ ਜਾਣ-ਬੁੱਝ ਕੇ ਹੀ ਆਪਣੀ ਹੀਰਾਮਨ ਨੂੰ ਉਨ੍ਹਾਂ ਕਠਨ ਪ੍ਰਸਥਿਤੀਆਂ ਦਾ ਇਕੱਲਿਆਂ ਸਾਹਮਣਾ ਕਰਨ ਲਈ ਮਜਬੂਰ ਕੀਤਾ ਹੈ । ਅਤੇ ਉਹ ਮਨ ਹੀ ਮਨ ਵਿਚ ਤੜਫ਼ ਉਠਦਾ ਹੈ । ਉਹ ਨਾਲ ਕਿਉਂ ਨਹੀਂ ਗਿਆ ? ਉਸ ਨੂੰ ਇਕੱਲੀ ਨੂੰ ਕਿਉਂ ਛੱਡ ਦਿੱਤਾ ? ਉਸ ਦੇ ਨਾਲ ਕਿਉਂ ਵਿਸ਼ਵਾਸਘਾਤ ਕੀਤਾ ?

ਵਾਰੰਟ ! ਉਥੋਂ ਦਾ ਉਸ ਦਾ ਕਰਤੱਵ । ਜੇਕਰ ਉਸ ਨੂੰ ਕੁਝ ਹੋ ਗਿਆ ਹੁੰਦਾ, ਤਾਂ ਇਥੇ ਉਸ ਦੇ ਸਾਥੀਆਂ ਦੀ ਕੀ ਹਾਲਤ ਹੁੰਦੀ ?...ਉਸ ਦੇ ਸਾਥੀ ਹੁਣ ਪਹਿਲਾਂ ਵਾਂਗ ਬੇਵਕੂਫ਼ ਨਹੀਂ ਹਨ । ਉਨ੍ਹਾਂ ਨੂੰ ਆਪਣੇ ਪੈਰਾ ਉਪਰ ਖੜੇ ਹੋਣਾ ਸਿੱਖਣਾ

ਚਾਹੀਦਾ ਹੈ ? ਮਟਰੂ ਉਨ੍ਹਾਂ ਨਾਲ ਹਮੇਸ਼ਾ ਕਿਵੇਂ ਰਹੇਗਾ ? ਮਟਰੂ ਦੇ ਜੀਵਨ ਵਿਚ ਪਹਿਲਾਂ ਇਕ ਹੀ ਕਰਤੱਵ ਸੀ, ਪਰ ਹੁਣ ਤਾਂ ਦੋ ਹੋ ਗਏ ਹਨ । ਉਸ ਨੇ ਆਪਣੇ ਦੋਵੇਂ ਕਰਤੱਵ ਨਿਭਾਉਣੇ ਹਨ । ਦੋਵਾਂ ਮੋਰਚਿਆਂ ਉਤੇ ਬਰਾਬਰ ਦੇ ਦੁਸ਼ਮਣ ਹਨ । ਇਕ ਦੇ ਜ਼ਾਲਮ ਪੰਜਿਆਂ ਵਿਚ ਫਸ ਕੇ ਕਿੰਨੇ ਹੀ ਕਿਸਾਨ ਤੜਫ਼ ਰਹੇ ਹਨ ਅਤੇ ਦੂਜੇ ਦੇ ਖ਼ੂਨੀ ਜਬਾੜੇ ਵਿਚ ਭੈਣ ਕਰਾਹ ਰਹੀ ਹੈ । ਇਕ ਨਹੀਂ, ਅਨੇਕ ! ਉਨ੍ਹਾਂ ਦਾ ਵੀ ਹੱਲ ਲੱਭਣਾ ਹੈ ।

ਘਾਟ ਤੇ ਬੈਠਾ ਮਟਰੂ ਜਦ ਅਜਿਹੀਆਂ ਗੱਲਾਂ ਸੋਚ ਰਿਹਾ ਸੀ ਤਾਂ ਪੂਜਨ ਨੇ ਆ ਕੇ ਕਿਹਾ, "ਭੈਣ ਤੈਨੂੰ ਬੁਲਾ ਰਹੀ ਹੈ । ਚਲੋ, ਜਲਦੀ ਕਰੋ । ਕਦੋਂ ਦਾ ਆ ਕੇ ਇਥੇ ਬੈਠਾ ਹੋਇਆ ਹੈਂ ?" ਕਹਿ ਕੇ ਮਟਰੂ ਦੇ ਸਾਹਮਣੇ ਪਈ ਗਿੱਲੀ ਧੋਤੀ ਨੂੰ ਉਸ ਨੇ ਚੁੱਕ ਲਿਆ ।

ਚਲਦਿਆਂ-ਚਲਦਿਆਂ ਮਟਰੂ ਨੇ ਕਿਹਾ, "ਪੂਜਨ ਇਕ ਗੱਲ ਪੁੱਛਾਂ ?"

"ਪੁੱਛੋ ?"

"ਜੇ ਮੈਂ ਨਾ ਰਿਹਾ, ਪੂਜਨ, ਤਾਂ ਤੁਸੀਂ ਸਭ ਸੰਭਾਲ ਲਉਗੇ ਨਾ ?"

"ਪਰ ਤੂੰ ਰਹੇਂਗਾ ਕਿਸ ਤਰ੍ਹਾਂ ਨਹੀਂ ? ਗੰਗਾ ਮਾਂ ਨੂੰ ਤੂੰ ਛੱਡ ਸਕਦਾ ਏਂ ?"

"ਨਹੀਂ, ਛੱਡੀ ਕਿਵੇਂ ਜਾ ਸਕਦੀ ਹੈ ? ਪਰ ਮੰਨ ਲਓ ਮੈਂ ਨਾ ਰਹਾਂ ?"

"ਵਾਹ ! ਇਹ ਕਿਵੇਂ ਮੰਨ ਲਈਏ ?"

"ਕੀ ਉਸ ਦਫ਼ਾ ਨਹੀਂ ਹੋਇਆ ਸੀ । ਮੈਂ ਕੀ ਗੰਗਾ ਮਾਂ ਨੂੰ ਛੱਡ ਸਕਦਾ ਸੀ ? ਪਰ ਸੰਯੋਗ ਕਿ ਪੁਲਸ ਵਾਲਿਆਂ ਦੀ ਪਕੜ ਵਿਚ ਆ ਗਿਆ । ਉਸ ਤਰ੍ਹਾਂ ਹੀ..."

"ਹੁਣ ਇਹ ਕਿਵੇਂ ਹੋ ਸਕਦਾ ਹੈ ? ਉਸ ਸਮੇਂ ਤੂੰ ਇਕੱਲਾ ਸੀ । ਹੁਣ ਸੈਂਕੜੇ ਜਵਾਨ ਤੇਰੇ ਉਪਰ ਜਾਨਾਂ ਵਾਰਨ ਨੂੰ ਤਿਆਰ ਹਨ । ਭਾਵੇਂ ਸਾਡੀ ਜਾਨ ਚਲੀ ਜਾਵੇ, ਪਰ ਤੇਰਾ ਵਾਲ ਵਿੰਗਾ ਨਹੀਂ ਹੋਣ ਦਿਆਂਗੇ । ਤੂੰ ਧਰਤੀ ਦੀ ਜਾਨ ਏਂ ।"

"ਇਹ ਤਾਂ ਹੈ ਪਰ..."

"ਨਹੀਂ-ਨਹੀਂ, ਅਜਿਹਾ ਮੌਕਾ ਫਿਰ ਨਹੀਂ ਆ ਸਕਦਾ..."

"ਉਫ਼, ਤੇਰੇ ਨਾਲ ਤਾਂ ਗੱਲ ਕਰਨੀ ਹੀ ਮੁਸ਼ਕਲ ਹੈ । ਅੱਛਾ, ਮੰਨ ਲੈ, ਮੈਂ ਮਰ ਹੀ ਗਿਆ ?"

ਪੂਜਨ ਚੀਖ਼ਿਆ, "ਅਜਿਹੀ ਗੱਲ ਮੂੰਹੋਂ ਕਿਉਂ ਕੱਢਦੇ ਹੋ ?"

"ਪੂਜਨ," ਗੰਭੀਰ, ਬਿਹਬਲਤਾ ਦੇ ਸੁਰ ਵਿਚ ਮਟਰੂ ਨੇ ਕਿਹਾ, "ਗੰਗਾ ਮਾਂ ਦਾ, ਉਸ ਦੀ ਧਰਤੀ ਦਾ, ਇਨ੍ਹਾਂ ਖੇਤਾਂ ਦਾ, ਇਸ ਹਵਾ ਅਤੇ ਪਾਣੀ ਦਾ, ਇਸ ਜੰਗਲ ਅਤੇ ਇਨ੍ਹਾਂ ਕਿਸਾਨਾਂ ਦਾ ਅਤੇ ਆਪਣੇ ਸਭ ਸਾਥੀਆਂ ਦਾ ਮੋਹ ਮੈਨੂੰ ਆਪਣੇ ਬਾਲ-ਬੱਚਿਆਂ ਵਾਂਗ, ਸਗੋਂ ਉਸ ਤੋਂ ਕਿਤੇ ਜ਼ਿਆਦਾ ਹੈ । ਅੱਜ ਖ਼ਿਆਲ ਆ ਗਿਆ ਕਿ ਕਿਤੇ ਮੈਂ ਨਾ ਰਿਹਾ ਤਾਂ ਅਨਿਆਂ ਕਰਨ ਵਾਲੇ ਜ਼ਿਮੀਂਦਾਰਾਂ ਦੇ ਪੈਰ, ਇਸ ਧਰਤੀ ਉਪਰ ਫਿਰ ਤਾਂ ਨਹੀਂ ਜੰਮ ਜਾਣਗੇ ?"

"ਨਹੀਂ । ਜੇਕਰ ਇਹੀ ਗੱਲ ਹੈ ਤਾਂ ਸੁਣ ਲੈ ਕਿ ਤੇਰੇ ਸਾਥੀ ਆਪਣੇ ਖ਼ੂਨ ਦੀ ਆਖ਼ਰੀ ਬੂੰਦ ਤਕ ਇਸ ਦੀ ਰੱਖਿਆ ਕਰਨਗੇ । ਜਿਸ ਤਰ੍ਹਾਂ ਬੀਤਿਆ ਸਮਾਂ ਹੱਥ

ਨਹੀਂ ਆਉਂਦਾ, ਉਸੇ ਤਰ੍ਹਾਂ ਜ਼ਿਮੀਂਦਾਰਾਂ ਦੇ ਉਖੜੇ ਪੈਰ ਇਥੇ ਫਿਰ ਨਹੀਂ ਜੰਮ ਸਕਣਗੇ। ਸਾਡੀ ਤਾਕਤ ਦਿਨ-ਬਦਿਨ ਵੱਧਦੀ ਜਾ ਰਹੀ ਹੈ। ਸਾਡੇ ਸਾਥੀਆਂ ਦੀ ਗਿਣਤੀ ਵੱਧ ਰਹੀ ਹੈ। ਜ਼ਮਾਨਾ ਅੱਗੇ ਵੱਧ ਰਿਹਾ ਹੈ। ਨਹੀਂ, ਉਸ ਤਰ੍ਹਾਂ ਕਦੀ ਨਹੀਂ ਹੋਵੇਗਾ ! ਇਥੋਂ ਦਾ ਹਰ ਕਿਸਾਨ ਅੱਜ ਮਟਰੂ ਬਣਨਾ ਚਾਹੁੰਦਾ ਹੈ। ਤੁਸੀਂ ਇਸ ਦੀ ਚਿੰਤਾ ਨਾ ਕਰੋ।''

''ਸ਼ਾਬਾਸ਼।'' ਮਟਰੂ ਨੇ ਉਸ ਦੀ ਪਿੱਠ ਠੋਕ ਕੇ ਕਿਹਾ, ''ਅੱਜ ਮੈਂ ਖ਼ੁਸ਼ ਹਾਂ, ਬਹੁਤ ਖ਼ੁਸ਼, ਪੂਜਨ ! ਇਸ ਤਰ੍ਹਾਂ ਹੀ ਹੋਣਾ ਚਾਹੀਦਾ ਹੈ, ਇਸ ਤਰ੍ਹਾਂ ਹੀ।''

ਅਤੇ ਉਸ ਦੀ ਉਦਾਸੀ ਸੱਚਮੁੱਚ ਦੂਰ ਹੋ ਗਈ। ਚਿਹਰਾ ਪਹਿਲਾਂ ਵਾਂਗ ਹੀ ਖਿੜ ਗਿਆ। ਅੱਖਾਂ ਚਮਕ ਗਈਆਂ।

ਪਰ ਜਦੋਂ ਉਹ ਝੌਂਪੜੀ ਵਿਚ ਵੜਿਆ ਤਾਂ ਫਿਰ ਉਦਾਸ ਹੋ ਗਿਆ।

ਔਰਤ ਨੇ ਚੌਂਕੇ ਵਿਚ ਪੀੜ੍ਹੀ ਡਾਹੀ। ਪਾਣੀ ਦਾ ਗਿਲਾਸ ਭਰ ਕੇ ਰੱਖਿਆ। ਫਿਰ ਕਿਹਾ, ''ਆਓ, ਰੋਟੀ ਖਾ ਲਓ।''

ਮਟਰੂ ਨੇ ਕਿਹਾ, ''ਜੀ ਨਹੀਂ ਕਰ ਰਿਹਾ।''

''ਜੀ ਕਿਸ ਤਰ੍ਹਾਂ ਕਰੇ ? ਤੇਰੀ ਹੀਰਾਮਨ ਜੁ ਚਲੀ ਗਈ।''

''ਓਹੋ, ਉਸ ਦੇ ਜਾਣ ਦੀ ਚਿੰਤਾ ਨਹੀਂ।''

''ਤਾਂ ਫਿਰ ?''

''ਪਤਾ ਨਹੀਂ ਉਸ ਤੇ ਕੀ ਬੀਤੇ ?'' ਹੁਣ ਤਾਂ ਪਹੁੰਚ ਗਈ ਹੋਵੇਗੀ ?

''ਕੀ ਬੀਤੇਗੀ ?'' 'ਜੇ ਅਸੀਂ ਹਾਂ ਰਾਜ਼ੀ ਤੇ ਕੀ ਕਰੇਗਾ ਕਾਜ਼ੀ ?' ਗੋਪੀ ਰਾਜ਼ੀ ਹੈ, ਤਾਂ ਉਨ੍ਹਾਂ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ।''

''ਇਹ ਗੱਲ ਤਾਂ ਮੰਨਣ ਵਾਲੀ ਹੈ, ਪਰ ਇਹ ਹੱਤਿਆਰਾ ਸਮਾਜ ਬਹੁਤ ਜ਼ਾਲਮ ਹੈ। ਕਿੰਨੇ ਹੀ ਗੋਪੀਆਂ ਦੇ ਇਸ ਨੇ ਅਰਮਾਨ ਦਬਾ ਦਿੱਤੇ ਹਨ। ਅਤੇ ਗੋਪੀ ਜ਼ਰਾ ਕਮਜ਼ੋਰ ਵੀ ਹੈ। ਜੇ ਅਜਿਹਾ ਨਾ ਹੁੰਦਾ ਤਾਂ ਇਹ ਕਹਾਣੀ ਏਨੀ ਲੰਬੀ ਨਾ ਹੁੰਦੀ। ਇਹ ਤਾਂ ਸੰਜੋਗ ਦੀ ਗੱਲ ਹੈ ਕਿ ਗੋਪੀ ਖੂਹ ਤੇ ਬੈਠਾ ਹੋਇਆ ਜਾਗ ਰਿਹਾ ਸੀ, ਨਹੀਂ ਤਾਂ ਕਹਾਣੀ ਖ਼ਤਮ ਹੀ ਹੋਣ ਵਾਲੀ ਸੀ। ਸੋਚਦਾ ਹਾਂ ਕਿ ਜਿਸ ਸਮੇਂ ਗੋਪੀ ਦੀ ਮਾਂ ਭਾਬੀ ਨੂੰ ਬੁਰਾ-ਭਲਾ ਕਹਿ ਰਹੀ ਸੀ, ਜੇਕਰ ਉਸ ਸਮੇਂ ਹੀ ਹਿੰਮਤ ਕਰ ਕੇ ਗੋਪੀ ਆਪਣੀ ਭਾਬੀ ਦਾ ਹੱਥ ਫੜ ਲੈਂਦਾ, ਤਾਂ ਕੋਈ ਉਸ ਦਾ ਕੀ ਕਰ ਲੈਂਦਾ ? ਪਰ ਉਹ ਇਸ ਤਰ੍ਹਾ ਨਾ ਕਰ ਸਕਿਆ। ਔਰਤ ਦਾ ਮਰਦ ਤੋਂ ਇਕ ਵਾਰ ਵਿਸ਼ਵਾਸ ਹੱਟ ਜਾਂਦਾ ਹੈ, ਤਾਂ ਫਿਰ ਦੁਬਾਰਾ ਮੁਸ਼ਕਲ ਹੀ ਜੰਮਦਾ ਹੈ। ਕਹਿੰਦੀ ਸੀ ਨਾ ਉਹ, ''ਤੇਰੇ ਤੇ ਜਿੰਨਾ ਵਿਸ਼ਵਾਸ ਹੁੰਦਾ ਹੈ, ਓਨਾ ਉਸ 'ਤੇ ਨਹੀਂ।''

''ਤਾਂ ਤੇਰੇ ਹੀ ਵਿਸ਼ਵਾਸ ਤੇ ਉਸ ਦੀ ਜ਼ਿੰਦਗੀ ਪਾਰ ਲੱਗੇਗੀ ? ਆਖ਼ਰ...''

''ਹਾਂ, ਇਹ ਤਾਂ ਹੈ ਹੀ, ਕੌਣ ਕਿਸ ਦੀ ਜ਼ਿੰਦਗੀ ਪਾਰ ਲਾ ਦਿੰਦਾ ਹੈ ? ਵਕਤ-ਵਕਤ ਦੀ ਗੱਲ ਹੁਦੀ ਹੈ। ਉਸ ਨੂੰ ਇਸ ਸਮੇਂ ਮੇਰੇ ਸਹਾਰੇ ਦੀ ਜ਼ਰੂਰਤ ਸੀ। ਦੋ-ਚਾਰ ਦਿਨਾਂ ਵਿਚ ਹਨੇਰੀ ਲੰਘ ਜਾਂਦੀ, ਤਾਂ ਸਭ ਆਪਣੇ ਆਪ ਠੀਕ ਹੋ ਜਾਣਾ ਸੀ...''

''ਸਭ ਠੀਕ ਹੋ ਜਾਏਗਾ। ਰੋਟੀ ਖਾ ਲੈ !'' ਕੌਲੇ ਵਿਚ ਗਰਮ ਦੁੱਧ ਪਾਉਂਦੀ

ਹੋਈ ਔਰਤ ਨੇ ਗੱਲ ਖ਼ਤਮ ਕਰ ਦਿੱਤੀ, "ਜੋ ਸਾਡੇ ਤੋਂ ਹੋ ਸਕਿਆ, ਉਹ ਅਸੀਂ ਕੀਤਾ। ਗ਼ੈਰ ਵਾਸਤੇ ਕੌਣ ਏਨਾ ਕਰਦਾ ਹੈ?"

"ਤੂੰ ਔਰਤ ਹੈਂ ਨਾ, ਲਖਨਾ ਦੀ ਮਾਂ," ਦਰਦ-ਭਰੀ ਆਵਾਜ਼ ਵਿਚ ਮਟਰੂ ਨੇ ਕਿਹਾ, "ਮੇਰੇ ਅਤੇ ਮੇਰੇ ਬੱਚਿਆਂ ਤੋਂ ਬਿਨਾਂ ਤੇਰਾ ਕੋਈ ਆਪਣਾ ਨਹੀਂ। ਮੈਂ ਕਿਸੇ ਨੂੰ ਆਪਣਾ ਬਣਾ ਲਵਾਂ ਤਾਂ ਉਪਰ ਤੋਂ ਤੂੰ ਵੀ ਉਸ ਨੂੰ ਆਪਣਾ ਕਹਿ ਦੇਵੇਂਗੀ। ਮੇਰੀ ਮਨਸ਼ਾ ਹੀ ਤਾਂ ਤੇਰੀ ਮਨਸ਼ਾ ਹੈ। ਤੇਰਾ ਦਿਲ ਏਨਾ ਵੱਡਾ, ਏਨਾ ਆਜ਼ਾਦ ਨਹੀਂ ਕਿ ਮੇਰੀ ਮਨਸ਼ਾ ਦੇ ਖ਼ਿਲਾਫ਼ ਵੀ ਤੂੰ ਆਪਣੀ ਮਨਸ਼ਾ ਨਾਲ ਕਿਸੇ ਗ਼ੈਰ ਨੂੰ ਆਪਣਾ ਬਣਾ ਲਵੇਂ। ਗੋਪੀ ਦੀ ਭਾਬੀ ਜਦੋਂ ਤਕ ਇਥੇ ਰਹੀ, ਤੂੰ ਉਸ ਨੂੰ ਅਪਣਾ ਲਿਆ, ਕਿਉਂਕਿ ਇਹੀ ਮੇਰੀ ਇੱਛਾ ਸੀ। ਪਰ ਤੇਰਾ ਮਨ ਉਸ ਨੂੰ ਆਪਣਾ ਨਾ ਬਣਾ ਸਕਿਆ। ਲਖਨਾ ਦੀ ਮਾਂ, ਮੰਨ ਲਓ ਕਿ ਤੂੰ ਕਿਤੇ ਮੁਸ਼ਕਲ ਵਿਚ ਫਸ ਜਾਵੇਂ ਅਤੇ ਤੇਰੀ ਮਦਦ ਕਰਨ ਲਈ ਮੈਂ ਨਾ ਆਵਾਂ ਤਾਂ?"

"ਚੁੱਪ ਵੀ ਕਰੋ! ਰੋਟੀ ਖਾ ਲਓ।

ਦਿਲ ਨਾ ਚਾਹੁੰਦੇ ਹੋਏ ਵੀ ਮਟਰੂ ਨੇ ਪੇਟ ਭਰ ਕੇ ਰੋਟੀ ਖਾਧੀ। ਔਰਤ ਦਾ ਇਸ ਵਿਚ ਕੋਈ ਦੋਸ਼ ਨਹੀਂ। ਉਹ ਜਾਣਦਾ ਹੈ ਕਿ ਉਹ ਆਪਣੇ ਸੁਭਾਅ ਅਨੁ-ਸਾਰ ਹੀ ਤਾਂ ਵਿਵਹਾਰ ਕਰੇਗੀ। ਰੋਟੀ ਖਾ ਕੇ ਉਹ ਉਸ ਦਾ ਦਿਲ ਕਿਉਂ ਦੁਖਾਵੇ?

ਬਾਹਰ ਧੁੱਪ ਵਿਚ ਚਿਟਾਈ ਵਿਛਾ ਕੇ, ਹੁੱਕਾ ਤਾਜ਼ਾ ਕਰ ਕੇ ਔਰਤ ਨੇ ਰੱਖ ਦਿੱਤਾ। ਮਟਰੂ ਹੁੱਕਾ ਪੀਂਦਾ ਹੋਇਆ ਸੋਚਦਾ ਰਿਹਾ। ਸੋਚਦਿਆਂ-ਸੋਚਦਿਆਂ ਉਸ ਨੂੰ ਨੀਂਦ ਆਉਣ ਲੱਗੀ। ਉਹ ਰਾਤ ਭਰ ਸੁੱਤਾ ਨਹੀਂ ਸੀ। ਉਸ ਨੇ ਹੁੱਕਾ ਇਕ ਪਾਸੇ ਰੱਖ ਦਿੱਤਾ ਅਤੇ ਲੰਮਾ ਪੈ ਗਿਆ। ਥੋੜ੍ਹੀ ਦੇਰ ਵਿਚ ਹੀ ਉਸ ਨੂੰ ਨੀਂਦ ਆ ਗਈ। ਔਰਤ ਨੇ ਚਾਦਰ ਲਿਆ ਕੇ ਉਪਰ ਦੇ ਦਿੱਤੀ।

ਸ਼ਾਮ ਢਲ ਗਈ।

ਕਿਤੇ ਕੋਈ ਆਫ਼ਤ ਦਾ ਮਾਰਿਆ ਇਕੱਲਾ ਤੋਤਾ ਬਹੁਤ ਦਰਦਨਾਕ ਸੁਰ ਵਿਚ ਟੇਂ-ਟੇਂ ਕਰਦਾ ਹੋਇਆ ਮਟਰੂ ਦੇ ਸਿਰ ਉੱਤੋਂ ਦੀ ਲੰਘਿਆ, ਤਾਂ ਮਟਰੂ ਦੀ ਨੀਂਦ ਖੁੱਲ੍ਹ ਗਈ। ਪਤਾ ਨਹੀਂ ਕਿਸ ਸੁਪਨੇ ਵਿਚ ਉਹ ਚੌਂਕ ਕੇ ਪੁਕਾਰ ਉਠਿਆ, "ਪੂਜਨ, ਪੂਜਨ।"

ਪੂਜਨ ਦੌੜਦਾ ਹੋਇਆ ਆਇਆ ਅਤੇ ਕਹਿਣ ਲੱਗਾ, "ਤੂਫ਼ਾਨ ਆ ਰਿਹਾ ਹੈ। ਉਤਰ ਵਲੋਂ ਅਸਮਾਨ ਕਾਲਾ ਹੋ ਗਿਆ ਹੈ।"

ਤੋਤੇ ਦੀ ਟੇਂ-ਟੇਂ ਦੀ ਆਵਾਜ਼ ਹੁਣ ਵੀ ਅਸਮਾਨ ਵਿਚ ਗੂੰਜ ਰਹੀ ਸੀ। ਮਟਰੂ ਨੇ ਆਪਣੇ ਉਪਰੋਂ ਚਾਦਰ ਲਾਹੀ ਅਤੇ ਖੜਾ ਹੋ ਗਿਆ। ਫਿਰ ਇਧਰ ਉਧਰ ਦੇਖ ਕੇ ਕਹਿਣ ਲੱਗਾ, "ਪੂਜਨ, ਮੇਰੀ ਹੀਰਾਮਨ ਤੂਫ਼ਾਨ ਵਿਚ ਫਸ ਗਈ ਹੈ, ਸੁਣ ਰਿਹੈਂ ਨਾ ਉਸ ਦੀ ਪੁਕਾਰ।" ਅਤੇ ਉਹ ਸਿਸਵਨ ਘਾਟ ਵਲ ਚਲ ਪਿਆ।

ਦਰਵਾਜ਼ੇ ਉਪਰ ਖੜੀ ਔਰਤ ਚਿੱਲਾਈ, "ਕਿਥੇ ਜਾ ਰਹੇ ਹੋ?"

ਪੂਜਨ ਬੋਲਿਆ, "ਇਸ ਤੂਫ਼ਾਨ ਵਿਚ ਕਿਥੇ ਜਾ ਰਹੇ ਹੋ ?"

ਮਟਰੂ ਨੇ ਮੁੜ ਕੇ ਕਿਹਾ, "ਮੈਂ ਹੁਣੇ ਵਾਪਸ ਆ ਜਾਵਾਂਗਾ ।"

ਤੂਫ਼ਾਨ ਆ ਗਿਆ । ਗੰਗਾ ਮਾਂ ਦੀਆਂ ਲਹਿਰਾਂ ਚੜ੍ਹ ਰਹੀਆਂ ਸਨ । ਹਵਾ ਸ਼ਾਂ-ਸ਼ਾਂ ਕਰ ਰਹੀ ਸੀ । ਇਸ ਤਰ੍ਹਾਂ ਲੱਗ ਰਿਹਾ ਸੀ ਕਿ ਝੌਂਪੜੀਆਂ ਕਿਸੇ ਵੇਲੇ ਵੀ ਢਹਿ ਸਕਦੀਆਂ ਹਨ ।

ਘਾਟ ਤੇ ਕਿਸ਼ਤੀ ਵਾਲੇ ਨੂੰ ਮਟਰੂ ਨੇ ਕਿਹਾ, "ਖੋਲ੍ਹ, ਜਲਦੀ ਕਰ ।"

"ਇਸ ਤੂਫ਼ਾਨ ਵਿਚ, ਪਹਿਲਵਾਨ ਭਰਾ ? ਇਹ ਕੀ ਕਹਿ ਰਹੇ ਹੋ ?" ਕਿਸ਼ਤੀ ਵਾਲੇ ਨੇ ਹੈਰਾਨੀ ਨਾਲ ਕਿਹਾ ।

"ਕੋਈ ਹਰਜ ਨਹੀਂ । ਆਪਣੀ ਮਾਂ ਦੀਆਂ ਹੀ ਤਾਂ ਲਹਿਰਾਂ ਹਨ । ਚੱਪੂ ਉਠਾ ਲੈ । ਮੈਨੂੰ ਜਲਦੀ ਹੈ । ਲਿਆ, ਮੈਨੂੰ ਦੇ । ਤੂੰ ਚੁੱਪਚਾਪ ਬੈਠ ਜਾਹ ।" ਅਤੇ ਮਟਰੂ ਨੇ ਕਿਸ਼ਤੀ ਖੋਲ੍ਹ ਦਿੱਤੀ । ਦੇਖਦੇ ਦੇਖਦੇ ਕਿਸ਼ਤੀ ਲਹਿਰਾਂ ਓਹਲੇ ਅਦ੍ਰਿਸ਼ ਹੋ ਗਈ ।

ਗੋਪੀ ਦੇ ਦਰਵਾਜ਼ੇ ਤੇ ਮਟਰੂ ਦੀ ਲਾਠੀ ਜਦੋਂ ਜ਼ੋਰ ਨਾਲ ਵੱਜੀ, ਤੂਫ਼ਾਨ ਲੰਘ ਚੁੱਕਾ ਸੀ । ਘਰ ਵਿਚ ਸੱਨਾਟਾ ਛਾਇਆ ਹੋਇਆ ਸੀ । ਹਮੇਸ਼ਾਂ ਵਾਂਗ ਬੁੱਢੇ ਨੇ ਆਵਾਜ਼ ਨਾ ਦਿੱਤੀ । ਮਟਰੂ ਖ਼ੁਦ ਹੀ ਅੱਗੇ ਵੱਧ ਕੇ ਬੋਲਿਆ, "ਬਾਬੂ ਜੀ, ਪੈਰੀਂ ਪੈਨਾਂ ।"

ਬਾਬੂ ਜੀ ਚੁੱਪ ਰਹੇ ।

"ਬਾਬੂ ਜੀ, ਕੀ ਤੁਸੀਂ ਮੇਰੇ ਨਾਲ ਨਾਰਾਜ਼ ਹੋ ? ਨਵੀਂ ਬਹੂ ਕੀ ਪਸੰਦ ਨਹੀਂ ਆਈ ? ਕੀ ਉਹ ਤੁਹਾਡੀ ਵੱਡੀ ਬਹੂ ਵਰਗੀ ਨਹੀਂ ਹੈ ? ਮੈਂ ਕਿਹਾ ਸੀ ਨਾ ?"

"ਮੇਰੇ ਸਾਹਮਣਿਓਂ ਹੱਟ ਜਾ ।" ਬੁੱਢੇ ਨੇ ਉੱਚੀ ਆਵਾਜ਼ ਵਿਚ ਕਿਹਾ ।

"ਹੱਟ ਕਿਵੇਂ ਜਾਵਾਂ ? ਤੁਹਾਡੇ ਨਾਲ ਰਿਸ਼ਤਾ ਗੰਢਿਆ ਹੈ ਜਾਂ ਕੋਈ ਦਿਲਲਗੀ ਕੀਤੀ ਹੈ ?"

"ਮੇਰਾ ਨਾਂ ਬਦਨਾਮ ਕਰ ਕੇ ਹੁਣ ਜਲੇ ਉਤੇ ਲੂਣ ਛਿੜਕਣ ਆਇਆ ਹੈਂ ? ਸਾਰੇ ਪਿੰਡ ਵਿਚ ਬਦਨਾਮੀ ਹੋ ਗਈ । ਬਾਕੀ ਕੀ ਰਹਿ ਗਿਐ ? ਮੈਨੂੰ ਪਹਿਲਾਂ ਹੀ ਕਿਉਂ ਨਾ ਮਾਰ ਦਿੱਤਾ, ਚੰਡਾਲੋ ।"

"ਇਸ ਤਰ੍ਹਾਂ ਨਾ ਕਹੋ, ਬਾਬੂ ਜੀ ! ਤੁਹਾਨੂੰ ਮੇਰੀ ਉਮਰ ਵੀ ਲੱਗ ਜਾਵੇ । ਉਸ ਦਿਨ ਤੁਸੀਂ ਹੀ ਤਾਂ ਕਿਹਾ ਸੀ, "ਉਸ ਦੀ ਯਾਦ ਆਉਂਦੀ ਹੈ ਤਾਂ ਕਾਲਜਾ ਫਟਣ ਲੱਗਦਾ ਹੈ । ਮਾਂ-ਬਾਪ ਲਈ ਕੀ ਪੁੱਤਰ ਤੋਂ ਵੱਧ ਕੇ ਬਰਾਦਰੀ ਹੈ....ਬਰਾਦਰੀ ਵਾਲੇ ਕੀ ਸਾਨੂੰ ਖਾਣ ਨੂੰ ਦੇਣਗੇ....ਪਰ ਸਾਨੂੰ ਕੀ ਪਤਾ ਸੀ....' ਹੁਣ ਤਾਂ ਪਤਾ ਲੱਗ ਗਿਐ । ਹੁਣ ਤਾਂ ਕਾਲਜਾ ਨਹੀਂ ਫਟਣਾ ਚਾਹੀਦਾ । ਪਰ ਇਥੇ ਤਾਂ...."

"ਚੁੱਪ ਰਹਿ ! ਮੈਨੂੰ ਕੀ ਪਤਾ ਸੀ, ਕਿ ਤੁਸੀਂ ਸਭ ਅਜਿਹੇ ਪਾਗਲ...."

ਮਟਰੂ ਹੱਸਿਆ । ਬੋਲਿਆ, "ਪਾਗਲ ਤੁਸੀਂ ਅਤੇ ਤੁਹਾਡਾ ਸਮਾਜ ਹੈ, ਬਾਬੂ ਜੀ ।

ਪਰ ਉਨ੍ਹਾਂ ਦੀ ਅਗਿਆਨਤਾ ਅਤੇ ਪਾਗਲਪਨ ਨੂੰ ਦੂਰ ਕਰ ਕੇ ਇਕ ਗਊ ਦੀ ਜਾਨ ਬਚਾਉਣ ਲਈ ਜੋ ਅੱਗੇ ਵੱਧਦਾ ਹੈ, ਉਸ ਨੂੰ ਹੀ ਇਹ ਪਾਗਲ ਕਹਿੰਦੇ ਹਨ।"

"ਇਹ ਸਭ ਜਾ ਕੇ ਤੂੰ ਉਨ੍ਹਾਂ ਨੂੰ ਕਹਿ। ਮੇਰੇ ਸਾਹਮਣਿਓਂ ਹੱਟ ਜਾ।"

"ਕਿਥੇ ਹੈ ਉਹ ?"

"ਚੌਪਾਲ ਵਿਚ।"

"ਚੌਪਾਲ ਵਿਚ ? ਘਰ ਵਿਚ ਨਹੀਂ ਹੈ"

"ਮੇਰੇ ਹੁੰਦੇ ਹੋਏ ਉਹ ਘਰ ਵਿਚ ਪੈਰ ਨਹੀਂ ਰੱਖ ਸਕਦਾ।"

"ਤਾਂ ਉਨ੍ਹਾਂ ਦਾ ਇਕ ਘਰ ਹੋਰ ਵੀ ਹੈ। ਚੌਪਾਲ ਵਿਚ ਕਿਉਂ ਰਹਿਣਗੇ ? ਮੈਂ ਹੁਣੇ...."

"ਬਾਪ-ਬੇਟੇ ਦੇ ਝਗੜੇ ਵਿਚ ਤੂੰ ਕਿਉਂ ਪੈਂਦਾ ਹੈਂ ? ਤੂੰ ਜਾਂਦਾ ਕਿਉਂ ਨਹੀਂ ?"

"ਇਹ ਬਾਪ-ਬੇਟੇ ਦਾ ਝਗੜਾ ਨਹੀਂ। ਇਹ ਪੂਰੇ ਸਮਾਜ ਅਤੇ ਉਸ ਦੀਆਂ ਲੱਖਾਂ ਵਿਧਵਾਵਾਂ ਦਾ ਝਗੜਾ ਹੈ। ਇਸ ਦੇ ਨਾਲ ਮੇਰੀ ਭੈਣ ਦੀ ਜ਼ਿੰਦਗੀ ਦਾ ਵਾਸਤਾ ਹੈ।"

"ਉਹ ਮੇਰਾ ਬੇਟਾ ਹੈ...."

"ਨਹੀਂ, ਜਿਸ ਬੇਟੇ ਨੂੰ ਤੁਸੀਂ ਘਰੋਂ ਕੱਢ ਦਿੱਤਾ...."

"ਅਰੇ, ਇਹ ਕੀ ਸ਼ੋਰ ਮਚਾਇਆ ਹੋਇਆ ਹੈ ?" ਬੁੱਢੀ ਚੀਖ਼ਦੀ ਹੋਈ ਆ ਗਈ।

"ਮਟਰੂ ਛਾਤੀ ਤੇ ਮੂੰਗ ਦਲਣ ਆਇਆ ਹੈ।" ਬੁੱਢੇ ਨੇ ਕਰਵਟ ਲੈਂਦਿਆਂ ਕਿਹਾ।

"ਪੂਰੇ ਪਿੰਡ ਵਿਚ ਤਾਂ ਥੂ-ਥੂ ਕਰਾ ਦਿੱਤੀ। ਹੁਣ ਬਾਕੀ ਕੀ ਬਚਿਆ ਹੈ ?" ਬੁੱਢੀ ਨੇ ਕਿਹਾ।

"ਉਨ੍ਹਾਂ ਨੂੰ ਲੈਣ ਆਇਆ ਹਾਂ।" ਮਟਰੂ ਨੇ ਕਿਹਾ।

"ਤੂੰ ਕੌਣ ਹੁੰਨਾ ਏਂ, ਉਨ੍ਹਾਂ ਨੂੰ ਲਿਜਾਣ ਵਾਲਾ ? ਉਸ ਦੇ ਮਾਂ-ਬਾਪ ਕੀ ਮਰ ਗਏ ਹਨ ?" ਬੁੱਢੀ ਨੇ ਉਸ ਦੇ ਮੂੰਹ ਵਲ ਥੱਪੜ ਉਲਾਰਦੇ ਹੋਏ ਕਿਹਾ।

"ਅੱਜ ਪਤਾ ਲੱਗਾ ਕਿ ਮਰ ਗਏ ਹਨ ! ਨਹੀਂ ਤਾਂ ਉਨ੍ਹਾਂ ਨੂੰ ਘਰੋਂ ਕਿਉਂ ਕੱਢਿਆ ਜਾਂਦਾ।"

"ਇਹ ਤੈਨੂੰ ਕਿਸ ਨੇ ਕਿਹਾ ?" ਬੁੱਢੀ ਨੇ ਸ਼ਾਂਤ ਹੋ ਕੇ ਕਿਹਾ।

"ਬਾਬੂ ਜੀ...."

"ਇਨ੍ਹਾਂ ਦੀ ਸਮਝ ਅਨੁਸਾਰ ਤੂੰ ਕਿਉਂ ਚਲਦਾ ਏਂ ? ਇਧਰ ਆਓ।" ਕਹਿ ਕੇ ਬੁੱਢੀ ਉਸ ਦਾ ਹੱਥ ਫੜ ਕੇ ਘਰ ਦੇ ਅੰਦਰ ਲਿਜਾ ਕੇ ਬੋਲੀ, "ਦੇਖ ਕੇ ਮੱਖੀ ਨਹੀਂ ਨਿਗਲੀ ਜਾਂਦੀ। ਕੀ ਕਰਦੇ, ਟੋਲੇ-ਮੁਹੱਲੇ ਵਾਲੇ, ਪਿੰਡ ਵਾਲੇ ਸਭ ਚਿੱਕੜ ਉਛਾਲਣ ਲੱਗ ਪਏ ਸਨ, ਤਾਂ ਬੁੱਢੇ ਨੇ ਉਨ੍ਹਾਂ ਨੂੰ ਚੌਪਾਲ ਵਿਚ ਭੇਜ ਦਿੱਤਾ। ਮੈਂ ਬਹੁਤ ਸਹਿਣ ਕੀਤਾ। ਜਦ ਬਰਦਾਸ਼ਤ ਨਾ ਹੋਇਆ ਤਾਂ ਮੈਂ ਵੀ ਪੁਰਾਣੀਆਂ ਕਹਾਣੀਆਂ ਲੈ ਕੇ ਬੈਠ ਗਈ। ਇਸ ਪਿੰਡ ਵਿਚ ਹੀ ਰਹਿ ਕੇ ਮੇਰੇ ਵਾਲ ਸਫ਼ੇਦ ਹੋਏ ਹਨ। ਮੈਂ ਵੀ ਸਭ

ਬਾਰੇ ਜਾਣਦੀ ਹਾਂ। ਜਦੋਂ ਮੈਂ ਵੀ ਖਰੀਆਂ-ਖਰੀਆਂ ਸੁਣਾਈਆਂ ਤਾਂ ਸਭ ਨੱਸ ਗਏ। ਤੁਸੀਂ ਹੀ ਦੱਸੋ, ਕਿਸੇ ਵੇਸਵਾ ਨਾਲੋਂ ਮੇਰੀ ਬਹੂ ਖ਼ਰਾਬ ਹੈ ? ਡੰਕੇ ਦੀ ਚੋਟ 'ਤੇ ਉਸ ਨੇ ਵਿਆਹ ਕੀਤਾ ਹੈ। ਇਕ ਪੱਧਰ ਤੋਂ ਡਿੱਗੇ ਵਿਅਕਤੀਆਂ ਵਾਂਗ ਚੋਰੀ ਲੁਕ ਕੇ ਆਪਣਾ ਮੂੰਹ ਕਾਲਾ ਨਹੀਂ ਕੀਤਾ ? ਮੰਨਿਆ ਕਿ ਉਸ ਨੇ ਬੁਰਾ ਕੀਤਾ। ਪਰ ਪਾਗਲ ਬਣ ਕੇ ਕਰ ਹੀ ਲਿਆ ਤਾਂ ਕੀ ਉਸ ਦਾ ਸਿਰ ਕੱਟ ਦਿੱਤਾ ਜਾਵੇ ? ਪੁੱਤਰ ਹੀ ਤਾਂ ਹੈ। ਲੱਖ ਬੁਰਾ ਉਸ ਦਾ ਮਾਫ਼ ਕੀਤਾ, ਤਾਂ ਇਕ ਹੋਰ ਸਹੀ। ਆਪਣਾ ਸੜਿਆ ਹੱਥ ਕੋਈ ਕੱਟ ਕੇ ਤਾਂ ਨਹੀਂ ਸੁੱਟ ਦਿੰਦਾ। ਭਗਵਾਨ ਨੇ ਜੋ ਮਾਲਾ ਗਲੇ ਵਿਚ ਪਾ ਦਿੱਤੀ, ਉਸ ਨੂੰ ਉਤਾਰ ਕੇ ਕਿਵੇਂ ਸੁੱਟ ਦੇਵਾਂ ? ਮੈਂ ਉਨ੍ਹਾਂ ਨੂੰ ਖ਼ੁਦ ਘਰ ਵਿਚ ਲਿਆਈ ਹਾਂ। ਉਨ੍ਹਾ ਦਾ ਘਰ ਹੈ। ਉਨ੍ਹਾਂ ਨੂੰ ਕੌਣ ਬਾਹਰ ਕੱਢ ਸਕਦਾ ਹੈ ? ਸਾਡੇ ਬੁੱਢਿਆਂ ਦਾ ਕੀ ਟਿਕਾਣਾ ? ਅੱਜ ਹਾਂ, ਕੱਲ੍ਹ ਨਹੀਂ। ਉਨ੍ਹਾਂ ਨੇ ਤਾਂ ਸਾਰੀ ਜ਼ਿੰਦਗੀ ਬਤੀਤ ਕਰਨੀ ਹੈ। ਉਹ ਜਿਸ ਤਰ੍ਹਾਂ ਵੀ ਚਾਹੁੰਣ, ਕਰਨ।....ਤੂੰ ਖਾਵੇਂਗਾ ਨਾ ? ਪੂੜੀਆਂ ਬਣਾਈਆਂ ਹਨ।''

ਮਟਰੂ ਨੇ ਝੁਕ ਕੇ ਬੁੱਢੀ ਦੇ ਪੈਰ ਛੂਹ ਲਏ ਅਤੇ ਗਦਗਦ ਹੋ ਕੇ ਕਿਹਾ, ''ਮਾਂ, ਤੂੰ ਕਿੰਨੀ ਚੰਗੀ ਹੈਂ। ਇਹ ਬਾਬੂ ਜੀ ਤਾਂ....''

''ਤਾਜ਼ਾ ਗ਼ੁੱਸਾ ਹੈ। ਸਭ ਠੀਕ ਹੋ ਜਾਏਗਾ। ਪਿਤਾ ਪੁੱਤਰ ਤੇ ਕਦੋਂ ਤੱਕ ਨਾਰਾਜ਼ ਰਹਿ ਸਕਦਾ ਹੈ ? ਖਾਵੇਂਗਾ ? ਹੱਥ-ਪੈਰ ਧੋ ਨਾ !''

''ਉਹ ਕਿਥੇ ਹਨ ?'' ਮਟਰੂ ਨੇ ਬੁੱਢੀ ਦੇ ਕੰਨ ਵਿਚ ਕਿਹਾ।

ਬੁੱਢੀ ਨੇ ਮੁਸਕਰਾਉਂਦੇ ਹੋਏ ਉਸ ਦੇ ਕੰਨ ਵਿਚ ਕੁਝ ਕਿਹਾ। ਮਟਰੂ ਵੀ ਹੱਸ ਪਿਆ।

''ਚੌਂਕੇ ਵਿਚ ਚਲ,'' ਬੁੱਢੀ ਨੇ ਅੱਗੇ ਵੱਧ ਕੇ ਕਿਹਾ, ''ਖਾ ਲੈ।''

''ਹੁਣ ਕਿਵੇਂ ਖਾਵਾਂ ? ਉਹ ਮੇਰੀ ਛੋਟੀ ਭੈਣ ਹੈ ਨਾ। ਉਨ੍ਹਾਂ ਦਾ ਧਨ....ਮੈਂ ਹੁਣ ਚਲਦਾ ਹਾਂ। ਗੰਗਾ ਮਾਂ ਬੁਲਾ ਰਹੀ ਹੈ। ਸਾਰੇ ਪ੍ਰੇਸ਼ਾਨ ਹੋਣਗੇ।''

ਉਸ ਸਮੇਂ ਹੀ ਨਾਲ ਵਾਲੀ ਕੋਠੜੀ ਦਾ ਦਰਵਾਜ਼ਾ ਖੁੱਲ੍ਹਿਆ ਅਤੇ ਖ਼ੁਸ਼ੀ ਦੀਆਂ ਦੋ ਮੂਰਤਾਂ ਨੇ ਨਿਕਲ ਕੇ ਮਟਰੂ ਦੇ ਦੋਵੇਂ ਪੈਰ ਫੜ ਲਏ।

ਮਟਰੂ ਨੇ ਗਦਗਦ ਹੋ ਕੇ ਕਿਹਾ, ''ਗੰਗਾ ਮਾਂ ਤੇਰਾ ਸੁਹਾਗ ਅਮਰ ਰੱਖੇ, ਮੇਰੀ ਹੀਰਾਮਨ।'' ਘੁੰਡ ਵਿਚ ਸਿਰ ਝੁਕਾਈ, ਖੜੀ ਹੋ ਕੇ ਹੀਰਾਮਨ ਬੋਲੀ, ''ਗੰਗਾ ਮਾਂ ਅੱਗੇ ਮੈਂ ਚੁੰਨੀ ਦੀ ਸੁੱਖਣਾ ਸੁੱਖੀ ਸੀ। ਭਾਬੀ ਨੂੰ ਕਹਿ ਦੇਣਾ, ਚੜ੍ਹਾ ਦੇਵੇਗੀ।''

ਛਾਪਕ : ਜਨਤਕ ਪ੍ਰੈੱਸ, ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-6